੧ ਓ ਸਤਿਗੁਰ ਪ੍ਰਸਾਦਿ ॥

ਖੋਜਤ ਖੋਜਤ ਅੰਮ੍ਰਿਤ ਪੀਆ।

ਗੁਰਮੁਖ ਜਨਮ ਸਕਾਰਥਾ ਗੁਰਬਾਣੀ ਪੜ੍ਹ ਸਮਝ ਸਨੇਹੀ।

ਪ੍ਰਥਾ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

## ਭਾਗ ਦੂਸਰਾ

ਅਰਥਾਤ

ਸੰਖੇਪ

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ

ਅਥਵਾ

### ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦਾਂ ਦਾ ਸੰਪ੍ਰਦਾਈ ਟੀਕਾ

ਟੀਕਾਕਾਰ

ਸ੍ਰੀ ਮਾਨ ਸੰਤ ਗੋਬਿੰਦ ਦਾਸ ਜੀ ਉਦਾਸੀਨ ਵਿਰੱਕਤ ਅੰਮ੍ਰਿਤਸਰ

ਜਿਸ ਨੂੰ

ਭਾਈ ਸੰਤ ਸਿੰਘ ਨਕਸ਼ੇਨਵੀਸ, ਕਮੇਟੀ, ਸ੍ਰੀ ਅੰਮ੍ਰਿਤਸਰ ਜੀ

ਨੇ

ਗੁਰਬਾਣੀ ਦੇ ਸ਼ੁੱਧ ਅਰਥਾਂ ਦੇ ਪ੍ਰਚਾਰ ਅਤੇ ਗੁਰਬਾਣੀ ਦੇ ਸ਼ੁੱਧ ਅਰਥ ਸਮਝਨ ਹਿਤ
ਪ੍ਰੇਮੀਆਂ ਦੇ ਲਾਭ ਲਈ ਬਹੁਤ ਸਾਰਾ ਦਰਬ ਖਰਚ ਕੇ ਤੇ ਬਹੁਤ
ਮੇਹਨਤ ਕਰਕੇ ਪੂਰਨ ਪ੍ਰੇਮ ਸਹਿਤ ਛਪਵਾਏ

ਪਹਿਲੀ ਵਾਰ ੫੦੦ ਕੀਮਤ ੨।) ਸਵਾ ਦੋ ਰੁਪਏ

੧ ੴ ਸਤਿਗੁਰ ਪ੍ਰਸਾਦਿ ॥

# ਗੌੜੀ ਰਾਗ !

## ਰਾਗ ਗਉੜੀ ਗੁਆਰੇਰੀ ਮਹਲਾ ॥ ੧ ॥ ਚਉਪਦੇ ॥ ਨੌ ਪ੍ਰਕਾਰ ਦੀ ਗਉੜੀ ਰਾਗਨੀ ਦੀ ਗ਼ਾੜੀ ਚਲੇਗੀ। ਦਖਨੀ ਗੌੜੀ, ਤੇ ਪੂਰਬੀ ਗੌੜੀ, ਚੇਤੀ ਗੌੜੀ, ਇਤ ਆਦਕ ਚਲੇਗੀ।

ਚੌਪ: = ਗੁਆਰੇਰੀ ਦਖਨੀ ਪੁਨ ਚੇਤੀ ॥ ਬੈਰਾਗਣਿ ਦਿਪਕੀ ਸੁਰ ਸੇਤੀ ॥
ਪੂਰਬੀ ਮਾਝ ਮਾਲਵਾ ਮਾਲਾ ॥ ਦਸ ਪ੍ਰਕਾਰ ਗੌੜੀ ਸੁਖ ਸਾਲਾ ॥
ਸੁਰਸੇਤੀ ਨਾਮ ਕਰਕੇ ਭਿੰਨ ਦਸਮੀਂ ਗੌੜੀ ਹੈ।

## ੧ ੴ ਸਤਿਨਾਮੁਕਰਤਾਪੁਰਖੁਨਿਰਭਉਨਿਰਵੈਰੁਅਕਾਲਮੂਰਤਿਅਜੂਨੀਸੈਭੰ ਗੁਰਪ੍ਰਸਾਦਿ

## ਭਉ ਮੁਚੁ ਭਾਰਾ ਵਡਾ ਤੋਲੁ !

ਇਹ ਦੋ ਸ਼ਬਦ ਗੁਰੂ ਜੀ ਕੇ ਏਕ ਕੌਡਾ ਨਾਮ ਕਰਕੇ ਰਾਖਸ਼ ਸੀ ਉਸ ਕੇ ਸਾਥ ਹੂਆ ਹੈਂ। ਸੋ ਐਸੇ ਹੈਂ:-

ਏਕ ਸਮੇਂ ਗੁਰੂ ਜੀ ਸ਼ਿਵ ਨਾਭ ਰਾਜੇ ਕੇ ਤਾਰਨੇ ਕੇ ਬਾਸਤੇ ਚਲੇ ਥੇ ਅਰਥਾਤ ਉਸਨੇ ਗੁਰੂ ਜੀ ਕੋ ਅਰਾਧਿਆ ਥਾ। ਤਿਸ ਵਕਤ ਮਰਦਾਨੇ ਆਖਿਆ ਕਿ ਹੇ ਪ੍ਰਭੋ ਮੇਰੇ ਕੋ ਬਹੁਤ ਖੁਧਾ ਲਗ ਰਹੀ ਹੈ ਆਪ ਹੁਕਮ ਦੇਵੋ ਤਾਂ ਮੈਂ ਕਿਸੀ ਨਗਰ ਮੈਂ ਅੰਨ ਛਕ ਆਵਾਂ, ਗੁਰੂ ਜੀ ਨੇ ਆਖਿਆ ਕਿ ਬਡੇ ਬਡੇ ਬਨ ਹੈਂ। ਜੈਸੇ ਤੇਰੇ ਸਾਥ ਤ੍ਰਿਆਰਾਜ ਮੈਂ ਬਾਤ ਗੁਜਰੀ ਸੀ ਤੈਸੇ ਹੀ ਅਬ ਹੋਵੇਗੀ ਤਿਸ ਵਕਤ ਮਰਦਾਨਾਂ ਕਹਿਦਾ ਭਇਆ ਕਿ ਮੈਂ ਤਲਵੰਡੀ ਕੋ ਜਾਤਾ ਹੂ। ਸਤਿਗੁਰਾਂ ਕਹਾ ਜਾਹੁ ! ਆਇਆ ਰਸਤੇ ਮੈਂ ਏਕ ਕੌਡਾ ਰਾਖਸ਼ ਮਿਲਿਆ ਉਸਨੇ ਜਾਨਿਆ ਕਿ ਮੈਂ ਇਸ ਕੋ ਭੁੰਨਕੇ ਖਾਵਾਂਗਾ ਤਿਸ ਵਕਤ ਗੁਰੂ ਜੀ ਨੇ ਆਖਿਆ ਬਾਲੇ ਕੋ ਉਹੁ ਕੌਡੇ ਰਾਖਸ ਨੇ ਪਕੜ ਲਿਆ,ਉਸਨੇ ਆਖਿਆ ਕਿ ਆਪ ਕੋ ਨਾਲ ਲਿਆਦੇ ਕੀ ਲਜਿਆ ਹੈ ਤਿਸ ਵਕਤ ਗੁਰੂ ਜੀ ਨੇ ਆਖਿਆ ਕਿ ਬਾਟ ਬਹੁਤ ਦੁਰੇਡੇ ਹੈ,ਬਾਲੇ ਨੇ ਆਖਿਆ ਫੇਰ ਆਪ ਕੋ ਕਿਆ ਦੂਰ ਹੈ। ਗੁਰੂ ਜੀ ਨੇ ਆਖਿਆ ਕਿ ਮੀਟ ਅੱਖਾਂ,ਉਸੀ ਵਕਤ ਗੁਰੂ ਜੀ ਕੌਡੇ ਰਾਖਸ਼ ਪਾਸ ਆ ਖੜੇ,ਅਜੇ ਕੜਾਹੇ ਮੈਂ ਪਾਵਨੇ ਲਗਾ ਥਾ ਉਸੀ ਵਕਤ ਕੜਾਹਾ ਸੀਤਲ ਹੋਗਿਆ। ਗੁਰੂ ਜੀ ਨੇ ਆਖਿਆ ਕਿ ਅਬਹੇ ਕੌਡੇ ਰਾਖਸ਼ ਇਸ ਕੋ ਖਾਂਦਾ ਕਿਉ ਨਹੀ? ਉਹ ਕਹਿਨੇ ਲਗਾ ਕਿ ਮੇਰੇ ਕੋ ਪ੍ਰਮੇਸ਼ੂਰ ਕਾ ਭੈ ਹੈ ਨਹੀਂ ਤੁਮਾਰੇ ਕੋ ਭੀ ਮੈਂ ਖਾ ਜਾਤਾ॥ ਤਿਸ ਵਕਤ ਗੁਰੂ ਜੀ ਨੇ ਇਹ ਸ਼ਬਦ ਉਚਾਰਿਆ, ਇਹ ਜਨਾਇਆ ਈਸ਼ੂਰ ਕਾ ਭੈ ਧਾਰਨਾ ਅਤੀ ਮੁਸ਼ਕਲ ਹੈ॥

### ਭਉ ਮੁਚੁ ਭਾਰਾ ਵਡਾ ਤੋਲੁ ॥

ਹੇ ਕੌਡੇ ਰਾਖਸ਼ ਉਸ ਪ੍ਰਮੇਸ਼ੂਰ ਕਾ ਜੋ ਭਉ ਧਾਰਨਾ ਹੈ ਓਹੁ ਮੁਚੁ ਨਾਮ ਬਹੁਤ ਭਾਰਾ ਹੈ॥ ਤੇ ਉਸਕਾ ਤੋਲੁ ਨਾਮ ਵਿਚਾਰ ਕਰਨਾ ਭੀ ਵਡਾ ਹੈ ਕਾਹੇ ਤੇ ਕਹੋਂ ਹੈ।

### ਮਨਮਤਿ ਹਉਲੀ ਬੋਲੇ ਬੋਲੁ ॥

ਇਨਾਂ ਜੀਵਾਂ ਕੀ ਮਨਮਤੀ ਹਉਲੀ ਹੈ ਭਾਵ ਤੁਛ, ਤੇ ਹੌਲੇ ਨਾਮ ਤੁਛ ਹੀ ਬੋਲਾਂ ਕੋ ਬੋਲਤੇ ਹੈਂ॥

ਪ੍ਰਸ਼ਨ-ਫੇਰ ਕੈਸੇ ਪ੍ਰਮੇਸ਼ਰ ਕਾ ਭੈ ਧਾਰ ਕੇ ਚਲਤਾ ਹੈ। ਉਤ੍ਰ-ਅੰਨ੍ਹੈ

**ਨਦਰੀ ਕਰਮੀ ਗੁਰੁ ਬੀਚਾਰ ॥**

ਪ੍ਰਿਥਮ ਤਾਂ ਇਸ ਜੀਵ ਕੇ ਕਰਮੀ ਨਾਮ ਕਰਮ ਸੇ ਸ੍ਰੇਸ਼ਟ ਹੋਵਨ ਤਾਂ ਨਦਰੀ ਨਾਮ ਪ੍ਰਮੇਸ੍ਰ ਕੀ ਕਰਮੀ ਨਾਮ ਕ੍ਰਿਪਾ ਹੋਤੀ ਹੈ ਅਗੇ ਪ੍ਰਮੇਸ੍ਰ ਕੀ ਕ੍ਰਿਪਾ ਦਾ ਕਿਆ ਫਲ ਹੈ ਗੁਰਾਂ ਦੀ ਪ੍ਰਾਪਤੀ ਹੋਜਾਣੀ ਪੁਨਾਂ ਫੇਰ ਨਦਰੀ ਕੌਣ ਗੁਰੂ,ਉਨਕੀ ਕਰਮੀ ਨਾਮ ਕ੍ਰਿਪਾ ਹੋਈ ਜਦੋਂ ਉਨਕੀ ਕ੍ਰਿਪਾ ਹੋਈ ਤਾਂ ਬੀਚਾਰ ਪ੍ਰਾਪਤ ਹੂਆ ਜਦੋਂ ਬੀਚਾਰ ਪ੍ਰਾਪਤ ਹੂਆ ਤਾਂ ਫੇਰ

**ਸਿਰਿ ਧਰਿ ਚਲੀਐ ਸਹੀਐ ਭਾਰੁ ॥**

ਤਾਂ ਪ੍ਰਮੇਸ੍ਰ ਕਾ ਭਾਰ ਨਾਮ ਖੌਂਫ ਸੀਸ ਪਰ ਧਰਕੇ ਸਹਿ ਚਲਦਾ ਹੈ ਅਰਥਾਤ ਧਾਰਨ ਕਰਤਾ ਹੈ ॥

**ਭੈ ਬਿਨੁ ਕੋਇ ਨ ਲੰਘਸਿ ਪਾਰ ॥** ਸਪਸ਼ਟ

**ਭੈ ਭਉ ਰਾਖਿਆ ਭਾਇ ਸਵਾਰ ॥**

ਜਿਸ ਕੋ ਭੈ ਨਾਮ ਖੌਂਫ ਭਉ ਨਾਮ ਹੋਇਆ ਹੈ ॥ਉਸਨੇ ਪ੍ਰਮੇਸ੍ਰ ਕੇ ਭਾਇ ਨਾਮ ਪ੍ਰੇਮ ਕੋ ਹਿਰਦੇ ਮੈਂ ਸਵਾਰ ਕੇ ਰਖਿਆ ਹੈ ॥ ਵਾ ਉਸਕੇ ਹਿਰਦੇ ਨੂ ਪ੍ਰੇਮ ਨੇ ਸਵਾਰ ਰਖਿਆ ਹੈ ॥

**॥ ੧ ਰਹਾਉ ॥ ਭ ਤਨਿ ਅਗਨ ਭਖੈ ਭੈ ਨਾਲਿ ॥**

ਸਰੀਰ ਵਿਖੇ ਜੇਹੜਾ ਭੈ ਧਾਰਨਾਂ ਹੈ ਇਹ ਤਾਂ ਏਕ ਅਗਨੀ ਹੈ ਤੇ ਜੇਹੜਾ ਮਨ ਮੈਂ ਭੈ ਧਾਰਨਾ ਹੈ ਏਹੀ ਭਈ ਏਕ ਪ੍ਰਕਾਰ ਸੇ ਫੂਕ ਮਾਰਨੇ ਵਾਲੀ ਨਾਲ, ਉਸ ਕਰਕੇ ਸਰੀਰ ਮੈਂ ਜੋ ਭੈ ਰੂਪੀ ਅਗਨੀ ਹੈ ਉਹੁ ਭਖਦੀ ਹੈ ਭਾਵ ਮਨ ਵਿਖੇ ਭੈ ਧਾਰੇਗਾ ਤਾਂ ਤਨ ਵਿਖੇ ਭੈ ਹੋਵੇਗਾ ॥

**ਭੈ ਭਉ ਘੜੀਐ ਸਬਦਿ ਸਵਾਰਿ ॥**

ਭੈ ਕਹੀਏ ਖੌਫਕੇ ਭਉ ਨਾਮ ਹੋਇਆ ਸਬਦ ਜੋ ਬਾਣੀ ਹੈ ਸੋ ਸਵਾਰਕੇ ਘੜੀ ਜਾਤੀ ਹੈ ਭਾਵ ਸਫਾ ਬਾਣੀ ਹੋ ਜਾਤੀ ਹੈ ॥ ਵਾ ਸਬਦ ਜੋ ਬ੍ਰਹਮ ਸੋ ਸਵਾਰਕੇ ਉਸ ਦਾ ਗਜਾਨ ਘੜੀ ਦਾ ਹੈ ਭਾਵ ਸਰੂਪ ਕੋ ਜਾਨ ਲੇਤਾ ਹੈ ॥

**ਭੈ ਬਿਨ ਘਾੜਤ ਕਚੁ ਨਿਕਚ ॥**

ਈਸ਼੍ਵਰ ਭੈ ਧਾਰੇ ਬਿਨਾਂ ਜਿਤਨੀਆਂਕੁ ਸੰਸਾਰ ਘਾੜਤਾਂ ਘੜਨੀਆਂ ਹੈਂ ਸੋ ਸਭ ਨਿਸਫਲ ਹੈਂ। ਵਾ ਜੋ ਸੁਭ ਗੁਨਾਂ ਰੂਪੀ ਘਾੜਤ ਘੜਨੀ ਹੈ ਸੋ ਭੀ ਈਸ਼੍ਵਰ ਭੈ ਧਾਰੇ ਬਗੈਰ ਕਚੀ ਸੇ ਕਚੀ ਹੈ।

**ਅੰਧਾ ਸਚਾ ਅੰਧੀ ਸਟ ॥**

ਜਿਸ ਗੁਰੂ ਕਾ ਅੰਤਸ ਕਰਨ ਰੂਪੀ ਸਚਾ ਨਾਮ ਸੰਚਾ ਅੰਧਾ ਹੈ ਉਸ ਗੁਰੂ ਕੀ ਜਗਜਾਸੀਆ ਕੇ ਜੋ ਉਪਦੇਸ਼ ਰੂਪੀ ਸਟ ਪੈਣੀ ਹੈ ਸੋ ਭੀ ਅੰਧੀ ਹੈ ॥ ਵਾ ਜਿਸ ਜਗਜਾਸੀ ਕਾ ਅੰਤਸ ਕਰਨ ਰੂਪੀ ਸੰਚਾ ਅੰਧਾ ਹੈ ਤੇ ਗੁਰੂ ਅਗੇ ਉਪਦੇਸ਼ ਦੇਨੇ ਵਾਲੇ ਭਾਵੇ ਅੱਛੇ ਹੈ ਤੋ ਭੀ ਉਸ ਜਗਜਾਸੀ ਕੇ ਅੰਤਸ ਕਰਨ ਰੂਪੀ ਸੰਚੇ ਵਿਚ ਅੰਧੀ ਹੀ ਉਪਦੇਸ਼ ਰੂਪੀ ਸੱਟ ਪੈਣੀ ਹੈ ਯਥਾ:-"ਸਤਿਗੁਰ ਸਾਚਾ ਕਿਆ ਕਰੇ ਜਾ ਸਿਖਾ ਮਹਿ ਚੂਕ" ॥ ਅੰਧੇ ਏਕ ਨ ਲਾਗਈ ਜਿਉ ਬਾਂਸ ਬਜਾਈਐ ਫੂਕ" ॥

**ਬੁਧੀ ਬਾਜੀ ਉਪਜੈ ਚਾਉ ॥**

ਤਿਸ ਪੁਰਸ ਕੀ ਬੁਧੀ ਮੈਂ ਬਾਜੀ ਰੂਪ ਜੋ ਸੰਸਾਰ ਤਿਸਕਾ ਉਤਸ਼ਾਹ ਉਤਪੰਨ ਹੋਤਾ ਹੈ ਭਾਵ ਬਿਸੇ ਭੋਗਤਾ ਹੈ ਤੇ ਖੂਬ ਹਸਦਾ ਹੈ ਯਥਾ:-"ਹਰੀ ਅੰਗੂਰੀ ਗਦਹਾ ਚਰੈ। ਨਿਤ ਉਠ ਹਾਸੈ ਹੀਗੈ ਮਰੈ" ॥

## ਸਹਿਸ ਸਿਆਣਪ ਪਵੈ ਨ ਤਾਉ ॥

ਭਾਵੇ ਹਜਾਰੋ ਲਾਖੋ ਸਿਆਨਪ ਨਾਮ ਜਤਨ ਕਰੀਏ ਤੌ ਭੀ ਉਸਕੇ ਅੰਤਸ ਕਰਨ ਮੈਂ ਸਾਧਨਾਂ ਰੂਪੀ ਤੌ ਨਹੀਂ ਪੜਤਾ ਹੈ ॥ ਵਾ ਪ੍ਰਸਨ ਤਰਨਾਂ ਕੈਸੇ ਹੋਵੇ ॥ ਉਤ੍ਰ ਪ੍ਰੇਮ ਕਰਕੇ ਤਰਨਾਂ ਹੋਤਾ ਹੈ ॥ ਪ੍ਰਸਨ ਪ੍ਰੇਮ ਸਭੀ ਧਾਰਤੇ ਹੈਂ॥ ਉਤ੍ਰ ॥ ਬਾਜੀ ਕਹੀਏ ਬਾਜੇ ਬਾਜੇ ਦੀ ਬੁਧੀ ਮੈਂ ਚੌ ਨਾਮ ਪ੍ਰੇਮ ਉਤਪੰਨ ਹੋਤਾ ਹੈ ॥ ਦੂਤੀ ਪ੍ਰਸਨ ॥ ਜਿਸ ਕੀ ਬੁਧੀ ਮੈਂ ਪ੍ਰੇਮ ਉਤਪੰਨ ਹੂਆ ਹੈ ਉਸਨੇ ਨਿਸਚੇ ਕਿਆ ਕੀਆ ਹੈ ॥ ਉਤ੍ਰ ਦੂਤੀ ॥

## ਬੁਧੀ ਬਾਜੀ ਉਪਜੈ ਚਾਉ ॥

ਉਸਕੀ ਬੁਧੀ ਮੈਂ ਇਹ ਚੌ ਉਤਪੰਨ ਹੂਆ ਹੈ ਸੰਸਾਰ ਕੋ ਬਾਜੀ ਰੂਪ ਜਾਨਿਆ ਹੈ ॥

## ਸਹਸ ਸਿਆਣਪ ਪਵੈ ਨ ਤਾਉ ॥

ਮਨਮੁਖ ਭਾਵੇ ਹਜਾਰੋ ਸਿਆਨਪ ਨਾਮ ਜਤਨ ਕਰਨ ਤੌ ਭੀ ਬਿਸਿਆ ਰੂਪੀ ਤੌ ਵਿਖੇ ਨਹੀਂ ਓਹੁ ਪੜਤੇ ਵਾ ਚੌਰਾਸੀ ਕੇ ਤੌ ਮੈਂ ॥

## ਨਾਨਕ ਮਨਮੁਖ ਬੋਲਣ ਵਾਉ ॥

ਗੁਰੂ ਜੀ ਕਥਨ ਕਰਤੇ ਹੈ ਕਿ ਹੇ ਭਾਈ! ਮਨਮੁਖਾਂ ਕਾ ਬੋਲਾਨਾ ਹੀ ਨਾਮ ਸੇ ਬਿਨਾਵਾਉ ਨਾਮ ਬਿਅਰਥ ਹੈ ਵਾ ਵਾਉ ਨਾਮ ਵਾਯੂ ਵਤ ਹੈ ਵਾ ਵਾਉ ਨਾਮ ਵੌ ਵੈਲਾ ਹੈ ॥ ਵਾ ਵਾਉ ਨਾਮ ਪਦਾਰਥਾਂ ਕੇ ਲਈ ਬੋਲਨਾ ਹੈ ਮਨਮੁਖ ਕਾ ॥

## ਅੰਧਾ ਅਖਰੁ ਵਾਉ ਦੁਆਉ ॥ ੩॥

ਐਸੇ ਅੰਧੇ ਅਗਿਆਨੀ ਦਾ ਅਖਰ ਨਾਮ ਉਪਦੇਸ਼ ਤੇ ਵਾਉ ਨਾਮ ਵਰ ਦੇਨਾ ਤੇ ਦੁਆਉ ਨਾਮ ਬਦਸੀਸਾਂ ਦੇਨੀਆਂ ਸਭ ਨਿਸਫਲ ਹੈਂ ॥

## ਗੌੜੀ ਮਹਲਾ ॥ ੧ ॥ ਡਰਿ ਘਰੁ ਘਰਿ ਡਰੁ ਡਰਿ ਡਰੁ ਜਾਇ ॥

ਪ੍ਰਮੇਸ਼ਰ ਕੇ ਡਰ ਕੋ ਤਾਂ ਘਰ ਨਾਮ ਅੰਤਸ ਕਰਨ ਮੈਂ ਧਾਰੇ ਤੇ ਘਰ ਕੋ ਡਰ ਵਿਖੇ ਧਰੇ ਭਾਵ ਓਤ ਪੋਤ । ਪੁਨਾਂ ਜਮਾਂ ਕਾਡਰ ਫੇਰ ਡਰ ਜਾਤਾ ਹੈ ਐਸੇ ਕਰਨੇ ਸੇ ॥

## ਸੋ ਡਰ ਕੇਹਾ ਜਿਤ ਡਰ ਪਾਇ॥

ਜਿਤਨਾਮ ਜਿਸ ਜਮਾਂਕੇ ਡਰ ਕਰਕੇ ਡਰਪਾਇ ਨਾਮ ਡਰਪੈਂਦਾ ਸੀ ਫੇਰ ਓਹੁ ਡਰ ਕੇਹਾ ਨਾਮ ਕੈਸਾ ਹੈ ਕਿੰਤੂ ਨਹੀਂ ਵਾ ਸੋ ਸੰਸਾਰਕ ਡਰ ਕੇਹਾ ਨਾਮ ਕਿਆ ਧਾਰਨਾ ਹੈ ਜਿਸ ਡਰਕੇ ਧਾਰਨ ਸੇ ਡਰ ਪੈਣਾ ਹੈ॥ ਕਿੰਤੂ ਨ ਧਾਰੇ ਵਾ ਪ੍ਰਸ਼ਨ ਸੋ ਡਰ ਕੇਹਾ ਨਾਮ ਕੌਣਸਾ ਹੈ ਜਿਸ ਡਰਕੇ ਧਾਰਨੇ ਸੇ ਜਮਾਂ ਕਾ ਡਰ ਡਰ ਪਵੇ ॥ ਉਤ੍ਰ॥ ਡਰਿ ਘਰੁ ਘਰਿ ਡਰੁ ਇਹ ਕਹਿਆਏ ਇਸ ਪ੍ਰਕਾਰ ਧਾਰੇ ॥

## ਡਰਿ ਡਰਿ ਡਰਣਾ ਮਨ ਕਾ ਸੋਰ ॥

ਡਰਕਾ ਡਰਾਇਆ ਜੇਹੜਾ ਡਰਨਾ ਹੈ ਸੋ ਮਨਕਾ ਹੀ ਸ਼ੋਰ ਸ਼ਰਾਬਾ ਹੈ ॥ ਭਾਵ ਬਾਸਤਵਸੇ ਇਸ ਕੋ ਕੋਈ ਡਰ ਨਹੀਂ ॥

## ਨਾ ਜੀਉ ਮਰੈ ਨ ਡੂਬੈ ਤਰੈ ॥

ਆਪਨੇ ਆਪ ਸੇ ਨਾਂ ਤਾਂ ਜੀਵ ਮਰ ਸਕਤਾ ਹੈ ਤੇ ਨ ਡੂਬ ਸਕਤਾ ਹੈ ਤੇ ਨਾਂ ਤਰ ਹੀ ਸਕਤਾ ਹੈ॥

## ਜਿਨ ਕਿਛੁ ਕੀਆ ਸੋ ਕਿਛੁ ਕਰੈ॥

ਜਿਸ ਪ੍ਰਮੇਸ਼ਰ ਨੇ ਕੁਛ ਪਿਛੇ ਕੀਆ ਹੈ ਸੋਈ ਅਬ ਕਰੇ ਵਾ ਦੁਤੀ ਜਿਸ ਪੁਰਸ਼ ਨੇ ਪਿਛਲੇ ਜਨਮ ਵਿਖੇ ਕੁਛ ਜਪ ਤਪ ਕੀਆ ਸੋ ਅਬ ਕਿਛ ਕਰਤਾ ਹੈ ਓਹੁ ਨਾ ਕਹੀਏ ਪੁਰਸ਼ ਜੀਵਤ ਭਾਵ ਸੇ ਮਰਿਆ ਹੈ ਡੁਬਤਾ ਨਹੀਂ ਕਿਉਂ ਤਰੈ ਤਰ ਜਾਤਾ ਹੈ॥

## ਹੰਸ ਹੇਤ ਆਸਾ ਅਸਮਾਨ॥

ਹੰਸ ਨਾਮ ਹਿੰਸਕ ਹੈ ਤੇ ਹੇਤ ਨਾਮ ਮੋਹਿ ਤੇ ਆਸਾ ਪਦਾਰਥਾਂ ਦੀ ਅਸਮਾਨ ਅਕਾਸ਼ ਵਤ ਲਗ ਰਹੀ ਹੈ ਜੈਸੇ ਅਕਾਸ਼ ਨਹੀਂ ਭਰਦਾ॥ ਵਾ ਮਾਨ ਕਹੀਏ ਹੰਕਾਰ ਅਸ ਕਹੀਏ ਹੈ ਇਸ ਕੋ॥

## ਤਿਸੁ ਵਿਚ ਭੁਖ ਬਹੁਤ ਨੈਸਾਨ॥

ਤਿਸ ਪੁਰਸ਼ ਕੇ ਅੰਤਸ ਕਰਨ ਮੈਂ ਭੁਖ ਨਾਮ ਆਸਾ ਬਹੁਤ ਹੈ ਨੈਨਾਮ ਨਦੀ ਕੇ ਸਾਨ ਨਾਮ ਸਦਰਸ ਵਾ ਨੈ ਨਾਮ ਅਕਾਸ਼ ਕੇ ਸਾਨ ਸਦਰਸ ਵਾ ਨੈਸਾਨ ਨਾਮ ਪ੍ਰਗਟ ਹੀ॥

## ਭਉ ਖਾਣਾ ਪੀਣਾ ਆਧਾਰੁ॥

ਅਧਾਰ ਰੂਪਕੇ ਭੌ ਕੋ ਹੀ ਖਾਣਾ ਕਰੇ ਤੇ ਭੌ ਕੋਹੀ ਪੀਣਾ ਕਰੇ ਵਾ ਅੰਨ ਖਾਨੇ ਲਗਾ ਵੀ ਭਉ ਧਾਰੇ ਜਲਪੀਨੇ ਲਗਾ ਵੀ ਭਉ ਧਾਰੇ॥

## ਵਿਣ ਖਾਧੇ ਮਰਿ ਹੋਹਿ ਗਵਾਰ॥

ਪ੍ਰਮੇਸ਼ਰ ਕਾ ਭੈ ਖਾਧੇ ਨਾਮ ਧਾਰੇ ਸੇ ਬਿਨਾ ਗਵਾਰਾਂ ਕਾ ਮਰਨਾ ਹੀ ਹੋਤਾ ਹੈ॥

## ਜਿਸ ਕਾ ਕੋਇ ਕੋਈ ਕੋਇ ਕੋਇ॥

ਚਾਰ ਕੋਇ ਪਦ ਪੜੇ ਹੈ ਚਾਰੇ ਜੁਗਾਂ ਮੈਂ ਜਿਸ ਕਿਸੇ ਕਾ ਕੋਈ ਨਹੀਂ ਚਾਰੇ ਕੋਈ ਪਦ ਲਾਗੇਂ ਵਾ ਦੁਤੀ ਇਸ ਪ੍ਰਕਾਰ ਲਾਵਨੇ।

ਏਕ ਬ੍ਰਹਮਨ ਕੇ ਪਾਂਚ ਪੁਤ੍ਰ ਸੇ ਏਕ ਛੋਟਾ ਸੀ ਓਹੁ ਜੇਹੜਾ ਛੋਟਾ ਸੀ ਬਹੁਤ ਪ੍ਰਮੇਸ਼ਰ ਕਾ ਭਗਤ ਸੀ ਉਸ ਗ੍ਰਾਮ ਕਾ ਜੋ ਰਾਜਾ ਸੀ ਉਸਕੇ ਉਲਾਦ ਨਹੀਂ ਸੀ ਹੋਦੀ।ਤਿਸਨੇ ਜੋਤਸ਼ੀਆਂ ਸੇ ਪੁਛਿਆ ਕਿ ਕਿਆ ਕਾਰਨ ਹੈ ਤਿਨਾ ਨੇ ਆਖਿਆ ਕਿ ਹੇ ਰਾਜਨ ਤੁਮ ਦੇਵੀ ਕੋ ਲੜਕੇ ਕੀ ਬਲੀ ਦੇਵੋ?ਜੁਲਮ ਸੇ ਤਾਂ ਕਿਸੀ ਕਾ ਲੜਕਾ ਖੋਹੀ ਨਾ,ਮੁਲ ਲਈ ਉਸਨੇ ਪੁਛਿਆ ਗ੍ਰਾਮ ਵਿਖੇ,ਉਸਬ੍ਰਹਮਨ ਨੇ ਜਾਨਿਆ ਕਿ ਇਹ ਛੋਟਾ ਲੜਕਾ ਕੰਮ ਤਾਂ ਦੇਤਾ ਨਹੀਂ ਇਸਕੇ ਰੁਪਏ ਹੀ ਲੇ ਲੇਤੇ ਹਾਂ ਤਥਾ ਹੀ ਕੀਆ ਮੋਲ ਦੇ ਦਿਤਾ ਰਾਜੇ ਨੇ ਅਪਨੇ ਗ੍ਰਹਿ ਵਿਖੇ ਲਜਾਕੇ ਉਸ ਲੜਕੇ ਕੋ ਹੁਕਮ ਦੀਆ ਕਿ ਤੁਮਾਰੇ ਕੋ ਸਵੇਰੇ ਦੇਵੀ ਆਗੇ ਬਲੀ ਦਿਤਾ ਜਾਵੇਗਾ ਤੁਮਨੇ ਆਜ ਜੋ ਖਾਨਾ ਖਾਣਾ ਹੈ ਖਾ ਲਵੋ ਉਸ ਲੜਕੇ ਉਪਰ ਪਹਿਰੇ ਦਾਰ ਭੀ ਖੜੇ ਕਰ ਦੀਏ, ਤਿਸ ਵਕਤ ਉਸਨੇ ਚਾਰ ਢੇਰੀਆਂ ਪਾ ਲਈਆਂ ਏਕ ਤਾਂ ਮਾਤਾ ਪਿਤਾ ਕੀ ਤੇ ਏਕ ਉਸ ਰਾਜੇ ਕੀ ਤੇ ਏਕ ਦੇਵੀ ਦੇਵਤਿਆਂ ਕੀ ਤੇ ਏਕ ਗੁਰੂਈਸ਼ਰ ਕੀ ਪ੍ਰਿਥਮ ਤਾਂ ਉਸਨੇ ਸੋਚਿਆ ਕੇ ਮਾਤਾ ਪਿਤਾ ਰਖਿਆ ਕਰਤੇ ਹੈ, ਉਨਕੀ ਢੇਰੀ ਕੇ ਆਲੇ ਦੁਆਲੇ ਪ੍ਰਕਰਮਾਂ ਕਰਕੇ ਮੱਥਾ ਟੇਕਿਆ ਪੁਨਾਂ ਸੋਚਿਆ ਕੇ ਮਾਤਾ ਪਿਤਾ ਨੇ ਮੇਰੀ ਕਿਆ ਰਖਿਆ ਕਰਨੀ ਹੈ ਇਨੋ ਨੇ ਤਾਂ ਮੇਹੇਕੋ ਮੋਲ ਹੀ ਦੇ ਦੀਆ ਐਸੇ ਕਹਿ ਕਰ ਮਾਤਾਪਿਤਾ ਕੀ ਢੇਰੀ ਢਾਹਿ ਦਿਤੀ ਪੁਨਾਂ ਫੇਰ ਸੋਚਿਆ ਕੇ ਰਾਜਾ ਪ੍ਰਜਾ ਦੀ ਰਖਿਆ ਕਰਨੇ ਵਾਲਾ ਹੋਤਾ ਹੈ ਫੇਰ ਉਸਕੀ ਢੇਰੀ ਕੇ ਆਲੇ ਦੁਆਲੇਫਿਰਕੇ ਪੁਨਾਂ ਨਿਮਸ਼ਕਾਰ ਕਰਕੇ ਸੋਚਨ ਲਗਾਕੇ ਇਸ ਰਾਜੇ ਨੇ ਤਾਂ ਮੇਰੇ ਕੋ ਬਲੀ ਹੀ ਦੇ ਦੇਣਾ ਹੈ ਸਵੇਰ ਕੋ॥ ਪੁਨਾਂ ਐਸੇ ਕਹਿ ਕਰ ਰਾਜੇ ਦੀ ਢੇਰੀ ਭੀ ਢਾਹਿ ਦਿਤੀ॥ ਪੁਨਾਂ ਫੇਰ ਦੇਵੀ ਦੇਵਤਿਆਂ ਕੀ ਢੇਰੀ ਕੇ ਆਲੇ ਦੁਆਲੇ ਪ੍ਰਕਰਮਾ ਦੇਕੇ ਨਿਮਸ਼ਕਾਰ ਕਰੀ ਪੁਨਾਂ ਸੋਚਿਆ ਕੇ ਇਸ

ਦੇਵੀ ਨੇ ਤਾਂ ਮੇਰੇ ਕੋ ਸਵੇਰੇ ਬਲੀ ਹੀ ਲੈ ਲੈਣਾ ਹੈ, ਐਸੇ ਕਹਿਕੇ ਉਸ ਢੇਰੀ ਕੋ ਭੀ ਢਾਹਿ ਦੀਆ ਪੁਨਾ ਜੋ ਗੁਰੂ ਤੇ ਈਸ਼੍ਵਰ ਵਾਲੀ ਢੇਰੀ ਸੀ ਉਸਕੇ ਆਲੇ ਦੁਆਲੇ ਪ੍ਰਕਰਮਾਂ ਦਿਤੀ ਤੇ ਨਿਮਸ਼ਕਾਰ ਕਰੀ, ਆਖਿਆ ਹੇ ਪ੍ਰਮਾਤਮਾਂ ਦੇਵ ਯਥਾ:-

## ਅਵਰ ਹੋਟ ਮੈਂ ਸਗਲੀ ਦੇਖੀ ਇਕ ਤੇਰੀ ਓਟ ਰਹਾਈ ਹੇ ॥

ਤਿਸ ਵਕਤ ਭਗਵਾਨ ਨੇ ਗਰੜ ਜੀ ਕੋ ਭੇਜਿਆ ਉਸੀ ਅਸਥਾਨ ਸੇ ਗਰੜ ਜੀ ਕਢਕੇ ਲੇ ਗਏ। ਇਸ ਪ੍ਰਕਾਰ ਚਾਰੇ ਕੋਈ ਪਦ ਲਗ ਗਏ ਵਾ ਦੁਤੀ ਅੱਵਲ ਤਾਂ ਕੋਈ ਕਿਸੀ ਕਾ ਹੈ ਨਹੀਂ, ਜਦੀ ਜਿਸ ਕਿਸੀ ਕਾ ਕੋਈ ਹੈ ਤਾਂ ਕੋਈ ਕਹੋ ਕਿੰਤੂ ਕੋਈ ਨਹੀਂ ॥ ਇਤਿ ॥

## ਗੌੜੀ ਮਹਲਾ ॥ ੧ ॥

ਜਿਸ ਵਕਤ ਗੁਰੂ ਜੀ ਅਪਨੇ ਸਹੁਰੇ ਪਿੰਡ ਪਖੋ ਕੇ ਰੰਧਾਵੀ ਗਏ ਹੈਂ, ਤਿਸ ਵਕਤ ਭਗਵੇ ਬਸਤ੍ਰ ਪਹਿਨ ਕੇ ਗਏ ਹੈਂ। ਉਸ ਵਕਤ ਗੁਰੂ ਜੀ ਕੇ ਸੱਸ ਸਹੁਰੇ ਕੋ ਬਹੁਤ ਲਜਿਆ ਆਈ। ਸਹੁਰਾ ਮੂਲ ਚੰਦ ਜੀ ਸੱਸ ਚੰਦੋ ਰਾਣੀ। ਤਿਸ ਵਕਤ ਗੁਰ ਜੀ ਨੇ ਇਹ ਸ਼ਬਦ ਉਚਾਰਿਆ:-

## ਮਾਤਾ ਮਤਿ ਪਿਤਾ ਸੰਤੋਖੁ ॥

ਆਤਮ ਵਸ਼ੈਨੀ ਬੁਧੀ ਇਹ ਹਮਾਰੀ ਮਾਤਾ ਹੈ ਤੇ ਸੰਤੋਖ ਹਮਾਰਾ ਪਿਤਾ ਹੈ।

## ਸਤੁ ਭਾਈ ਕਰਿ ਏਹੁ ਵਿਸੇਖੁ ॥

ਜੈਸੇ ਪ੍ਰਤਖ ਸਾਹਿਬ ਕਾਲੂ ਜੀ ਕਾ ਭਾਈ ਜੋ ਲਾਲੂ ਜੀ, ਸੋ ਗੁਰੂ ਜੀ ਕੇ ਚਾਚੇ ਲਗੇ, ਐਸੇ ਹੀ ਸੰਤੋਖ ਦਾ ਭਾਈ ਕੌਨ, ਸਤ ਸੋ ਹਮਾਰਾ ਚਾਚਾ ਹੈ।

## ਕਹਿਣਾ ਹੈ ਕਿਛੁ ਕਹਣੁ ਨ ਜਾਇ ॥

ਤੁਮਰੇ ਕੋ ਕਿਛ ਯੋਗ ਅਯੋਗ ਕਹਿਨਾ ਸੀ, ਪ੍ਰੰਤੂ ਕਹਿਆ ਨਹੀਂ ਜਾਂਦਾ, ਕਿਉਂ ਮਾਤਾ ਪਿਤਾ ਕੀ ਨਿਆਈਂ ਹੋ ਤੁਮ। ਵਾ ਪ੍ਰਮੇਸ਼ਰ ਕਾ ਜਸ ਕਹਿਨਾਂ ਤਾਂ ਕਰਤੇ ਹਾਂ, ਪ੍ਰੰਤੂ ਕਿਛ ਕਹਿਆ ਨਹੀਂ ਜਾਤਾ, ਤੇਰੀ ਹੇ ਕੁਦਰਤੀ ਕੀਮਤ ਨਹੀਂ ਪਾਈ ਜਾਤੀ ॥ ੧ ॥ ਰਹਾਉ ॥

## ਸਰਮ ਸੁਰਤਿ ਦੋਇ ਸਸੁਰ ਭਏ ॥

ਸਰਮ ਨਾਮ ਵੈਰਾਗਤਾ, ਸਸੁਰ ਨਾਮ ਸੌਹਰਾ ਭਇਆ ਤੇ ਸੁਰਤ ਪ੍ਰੀਤੀ ਵਾ ਗਯਾਤ ਇਹ ਸੱਸ ਭਈ।

## ਕਰਨੀ ਕਾਮਨਿ ਕਰਿ ਮਨ ਲਏ।

ਨਿਸ਼ਕਾਮ ਕਰਮਾਂ ਦੀ ਜੋ ਕਰਨੀ ਹੈ ਏਹੀ ਮਨ ਕਹੀਏ, ਮੈਂ ਨੇ ਕਾਮਨੀ ਇਸਤ੍ਰੀ ਕਰ ਲਈ ਹੈ।

## ਸਾਹਾ ਸੰਜੋਗੁ ਵੀਆਹੁ ਵਿਜੋਗੁ ॥

ਸੰਤ ਜਨਾਂ ਸਾਥ ਜੋ ਸੰਜੋਗ ਹੂਆ ਹੈ, ਏਹੀ ਸਾਹਾ ਸਿਧਾਇਆ ਹੈ ਤੇ ਪਦਾਰਥਾਂ ਸਾਥੋਂ ਜੋਹੜਾ ਵਿਜੋਗ ਹੂਆ ਹੈ ਏਹੀ ਵੀਆਹੁ ਹੂਆ ਹੈ। ਵਾ ਪਦਾਰਥਾਂ ਸਾਥੋਂ ਵਿਜੋਗ ਏਹ ਸਾਹਾ ਹੈ ਤੇ ਸੰਤ ਜਨਾਂ ਸਾਥ, ਜੋ ਸੰਜੋਗ ਹੂਆ ਹੈ, ਏਹ ਵਿਵਾਹ ਜਾਨਨਾ।

## ਸਚੁ ਸੰਤਤਿ ਕਲ ਨਾਨਕ ਜੋਗ ॥

ਸੱਚੇ ਦੀ ਜੋ ਪ੍ਰਾਪਤੀ ਕਰਨੇ ਵਾਲਾ ਗਯਾਨ ਹੈ ਏਹੀ ਸੰਤਤ ਨਾਮ ਪੁਤ੍ਰ ਹੈ, ਕੈਸਾ ਹੈ ਸ੍ਰਬ ਪ੍ਰਕਾਰ ਸੇ ਜੋਗ ਲਾਇਕ ਹੈ, ਭਾਵ ਸੰਸਾਰ ਕੋ ਮਿਥ੍ਯਾ ਜਨਾਵਨੇ ਵਾਲਾ ਹੈ।

## ਗੌੜੀ ਮਹਲਾ ॥ ੧ ॥

ਕੋਈ ਪੰਡਤ ਆਇਆ ਹੈ ਉਸ ਕਾ ਪੁੱਤ੍ਰ ਮਰ ਗਇਆ, ਬਹੁਤ ਰੁਦਨ ਕਰਤਾ ਆਇਆ, ਤਿਸ ਪ੍ਰਤੀ ਗੁਰੂ ਜੀ ਉਚਾਰਤੇ ਹੈਂ। ਅੰ: ੧ ਰਹਾਉ ਤੋਂ ਪੰਗਤੀ ਚੁਕਨੀ।

**ਬੂਝ ਰੇ ਗਿਆਨੀ ਮੂਆ ਹੈ ਕਉਣ ॥** ਸਪਸ਼੍ਟ

ਇਹ ਸ਼ਰੀਰ ਤਾਂ ਪੌਨ ਪਾਨੀ ਅਗਨੀ ਤੇ ਧਰਤੀ ਅਕਾਸ ਇਨ ਪੰਚ ਤਤੋਂ ਕੀ ਮੇਲ ਕਹੀਏ ਮਲਾਵਟ ਕਾ ਬਨਿਆ ਹੋਇਆ ਹੈ।

**ਚੰਚਲ ਚਪਲ ਬੁਧ ਕਾ ਖੇਲ ॥**

ਇਹ ਜੋ ਚਪਲ ਨਾਮ ਸੰਸਾਰ ਹੈ ਸੋ ਚੰਚਲ ਬੁਧੀ ਦਾ ਖੇਲ ਹੈ। ਅਰਥਾਤ ਮਨ ਕਾ ਰਚਿਆ ਹੋਯਾ ਹੈ।

**ਨਉ ਦਰਵਾਜੇ ਦਸਵਾ ਦੁਆਰੁ ॥**

ਹੇ ਪੰਡਤ ਉਸ ਪ੍ਰਮੇਸ਼ਰ ਨੇ ਨੌਂ ਦਰਵਾਜੇ ਕੌਨ ? ਨੌਂ ਗੋਲਕਾਂ ਸੋ ਤਾਂ ਪ੍ਰਗਟ ਰਖੀਆਂ ਹੈਂ ਤੇ ਦਸਮਾਂ ਦੁਆਰ ਗੁਪਤ ਰਖਾਇਆ।

**ਦੇਹੀ ਮਾਟੀ ਬੋਲੈ ਪਉਣੁ ॥**

ਜਦੀ ਤੂੰ ਆਖੇਂ ਕਿ ਦੇਹ ਮੂਈ ਹੈ ਸੋ ਤਾਂ ਆਗੇ ਹੀ ਮਾਟੀ ਹੈ। ਜਦੀ ਆਖੇਂ ਪੌਨ ਮੂਈ ਹੈ ਸੋ ਪਵਨ ਤਾਂ ਬੋਲਤੀ ਹੈ ਓਹ ਮੂਈ ਨਹੀਂ, ਵਿਚੋਂ ਨਿਕਲ ਗਈ। ਵਾ ਪੌਨ ਕੌਨ ਬਾਕ ਇੰਦ੍ਰੀਆਂ ਬੋਲਤਾ ਹੈ।

**ਕਹੁ ਨਾਨਕ ਗੁਰ ਬ੍ਰਹਮੁ ਦਿਖਾਇਆ ॥ ਮਰਤਾ ਜਾਤ ਨਦਰਿ ਨ ਆਇਆ ॥** ਸਪਸ਼ਟ

ਪ੍ਰਸ਼ਨ—ਇਨ ਕਾ ਤਰਨਾ ਕਿਉਂ ਨਹੀਂ ਹੋਤਾ? ਉਤ੍ਰ:—

**ਖੇਤੀ ਵਣਜੁ ਨਾਵੈ ਕੀ ਓਟ ॥**

ਨਾਮ ਰੂਪ ਪ੍ਰਪੰਚ ਕੀ ਓਟ ਲੈਕੇ ਖੇਤੀ ਤੇ ਵਨਜ ਮੇਂ ਲਗ ਰਹੇ ਹੈਂ।

**ਪਾਪ ਪੁੰਨ ਬੀਜ ਕੀ ਪੋਟ ॥**

ਪਾਪ ਪੁੰਨ ਰੂਪੀ ਜੋ ਬੀਜ ਹੈ, ਜਨਮ ਮਰਨ ਰੂਪੀ ਅੰਦਰੂਨੀ ਉਤਪਤੀ ਕਰਨੇ ਵਾਲਾ ਇਸ ਕੀ ਅੰਤਸ ਕਰਨ ਰੂਪੀ ਬਸਤ੍ਰ ਮੈਂ ਪੋਟ ਨਾਮ ਪੰਡ ਬੰਧ ਰਖੀ ਹੈ।

**ਕਾਮੁ ਕ੍ਰੋਧੁ ਜੀਅ ਮਹਿ ਚੋਟ ॥**

ਕਾਮ ਤੇ ਕਰੋਧ ਜੀਵ ਮੈਂ ਚੋਟਾਂ ਮਾਰ ਰਹੇ ਹੈਂ। ਭਾਵ ਵਿਸ਼ੇ ਕਰਕੇ ਸਤਾ ਰਹੇ ਹੈਂ।

**ਨਾਮੁ ਵਿਸਾਰਿ ਚਲੇ ਮਨਿ ਖੋਟ ॥**

ਨਾਮ ਕੋ ਬਿਸਾਰ ਕੇ ਮਨ ਦੀਆਂ ਖੋਟਤਾਈਆਂ ਮੈਂ ਚਲੇ ਹੈਂ ॥ ੧ ॥ ਵਾ—ਪ੍ਰਸ਼੍ਨ ਪੁਨਾਂ ਤਰੇ ਕੈਸੇ ? ਉਤ੍ਰ ਦੁਤੀ, ਗੁਰਾਂ ਕੀ ਓਟ ਲੈਕੇ ਨਾਮ ਕਾ ਵਨਜ ਕਰੇ ਤੇ ਸੁਭ ਗੁਨਾਂ ਰੂਪੀ ਖੇਤੀ ਕੋ ਬੀਜੇ।:ਜਿਸਨੇ ਐਸੀ ਕੀਤੀ ਹੈ:-

**ਪਾਪ ਪੁੰਨ ਬੀਜ ਕੀ ਪੋਟ ॥**

ਪਾਪ ਤੇ ਪੁੰਨ ਜੋ ਬੀਜ ਹੈਂ ਇਸ ਕੀ ਪੰਡ ਬੰਧ ਦਿਤੀ, ਭਾਵ ਜੈਸੇ ਪੰਡ ਬੰਧ ਦਈਏ; ਫੇਰ ਦਾਣਾ ਉਦੇ ਨਹੀਂ ਉਤ੍ਰ ਹੋਤਾ ਤੇ ਕਾਮ ਕਰੋਧ ਜੋ ਜੀ ਮੇਂ ਸੇ, ਸੋ ਉਨ ਕੋ ਚੋਟ ਮਾਰ ਕੇ ਨਿਕਾਲ ਦੀਆ। ਭਾਵ ਉਨ ਕਾ ਨਿਰਾਦਰ ਕੀਆ, ਓਹੁ ਮਹਾਤਮਾਂ ਮਨ ਕੀ ਖੋਟਤਾਈ ਕੋ ਬਿਸਾਰ ਕੇ ਨਾਮ ਕੀ ਤਰਫ ਚਲੇ ਹੈਂ।

**ਸਾਚੇ ਗੁਰ ਕੀ ਸਾਚੀ ਸੀਖ ॥** ਸਪਸ਼ਟ

**ਤਨੁ ਮਨੁ ਸੀਤਲੁ ਸਾਚੁ ਪਰੀਖ ॥**

ਸਾਚੇ ਕੀ ਜਿਨ੍ਹਾਂ ਨੇ ਪ੍ਰੀਖਜਾ ਕਰੀ ਵਾ ਸੱਚੇ ਕੋ ਅੰਤਸ਼ ਕਰਨ ਮੇਂ ਪਰੋਸਿਆ ਹੈ, ਉਨ ਕਾ ਤਨ ਮਨ ਸੀਤਲ।

**ਜਲ ਪੁਰਾਇਨਿ ਰਸ ਕਮਲ ਪਰੀਖ ॥**

ਜਲ ਤੇ ਜੈਸੀ ਪੁਰਾਇਨਿ ਨਾਮ ਚੁਪਤੀ ਦੀ ਪ੍ਰੀਖਜਾ ਹੋਤੀ ਹੈ ਤੇ ਰਸ ਨਾਮ ਭੀ ਜਲ ਕਾ ਹੈ, ਜਲ ਤੇ ਜੈਸੀ ਕਮਲ ਦੀ ਪ੍ਰੀਖਯਾ ਹੋਤੀ ਹੈ, ਐਸੇ ਉਹ ਨਿਰਲੇਪ ਹੈ। ਪ੍ਰਸ਼ਨ ਜੀਵ ਇਸ ਸਰੀਕ ਕਾ ਸੰਜੋਗੀ ਕੈਸੇ ਹੂਆ ਹੈ? ਉਤ੍ਰ:-

**ਹੁਕਮਿ ਸੰਜੋਗੀ ਗੜਿ ਦਸ ਦੁਆਰ ॥**

ਸੇਸ਼ਟ ਕਰਮਾਂ ਸੇ ਤੇ ਈਸ੍ਰਰ ਹੁਕਮ ਸੇ ਦਸਾਂ ਦੁਆਰਿਆਂ ਵਾਲਾ ਜੋ ਸਰੀਰ ਰੂਪੀ ਗੜ ਕਿਲਾ ਇਸ ਕਾ ਜੀਵ ਸੰਜੋਗੀ ਹੂਆ ਹੈ। ਭਾਵ ਇਸ ਪ੍ਰਕਾਰ ਜੀਵ ਕੋ ਦੇਹ ਪ੍ਰਾਪਤ ਹੋਈ ਹੈ।

**ਪੰਚ ਵਸਹਿ ਮਿਲਿ ਜੋਤਿ ਅਪਾਰ ।**

ਪੰਜ ਤਤਾਂ ਕਰਕੇ ਇਹ ਦੇਹ ਵਸਦੀ ਹੈ, ਅਪਾਰ ਰੂਪ ਦੀ ਜੋਤ ਨਾਮ ਸਤਜਾ ਸਾਥ ਮਿਲਕੇ ਵਾ ਦੂਤੀ ਪ੍ਰਸ਼ਨ-ਇਸ ਸਰੀਰ ਦੀ ਸਫਲਤਾ ਕੈਸੇ ਹੋਵੇ ? ਉਤ੍ਰ:-

**ਹੁਕਮ ਸੰਜੋਗੀ ਗੜ ਦਸ ਦੁਆਰ ॥**

ਸਤ ਸੰਗਤ ਰੂਪੀ ਜੋ ਗੜਾ ਹੈ ਦਸਾਂ ਦੀ ਨਿਵਿਰਤੀ ਕਾ ਦੁਆਰਾ ਤੇ ਦਸਾਂ ਕੀ ਪ੍ਰਾਪਤੀ ਕਾ ਦੁਆਰਾ । ਦਸਾਂ ਕੀ ਨਿਵਿਰਤੀ ਕੌਨਸੀ? ਪਾਂਚ ਕਾਮਆਦਕ ਤੇ ਪਾਂਚ ਵਿਸ਼ੇ। ਪ੍ਰਾਪਤੀ ਦਸਾਂ ਕੀ ਕੌਨ ਸੀ? ਪਾਂਚ ਸਤ ਸੰਤੋਖ ਆਦਕ ਤੇ ਪਾਂਚ ਤਤਾਂ ਕੀ ਰਹਿਨੀ ਇਹ।

**ਪੰਚ ਵਸਹਿ ਮਿਲ ਜੋਤ ਅਪਾਰ ॥**

ਐਸੀ ਸਤ ਸੰਗਤ ਮੈਂ ਪੰਚ ਨਾਮ ਸ੍ਰੇਸ਼੍ਟ ਮਹਾਤਮਾਂ ਬਸਤੇ ਹੈਂ, ਅਪਾਰ ਕੀ ਜੋਤ ਨਾਮ ਗਜਾਤ ਸਾਥ ਮਿਲਕੇ ਪੁਨਾਂ ਓਹ ਮਹਾਤਮਾਂ ਕੈਸੇ ਹੈਂ ਜੋ ਪ੍ਰਮੇਸ਼ਰ ਕੇ ਹੁਕਮ ਦੇ ਸੰਜੋਗੀ ਹੂਏ ਹੈਂ। ਵਾ ਦੂਤੀ ॥

**ਹੁਕਮ ਸੰਜੋਗੀ**

ਐਸੇ ਮਹਾਤਮਾਂ ਕੇ ਹੁਕਮ ਦਾ ਹੋਵੇ ਸੰਜੋਗੀ ਤਾਂ।

**ਗੜ ਦਸ ਦੁਆਰ ॥**

ਤਾਂ ਨੌਂ ਗੋਲਕਾਂ ਮੈਂ ਜੋ ਦਸ ਇੰਦ੍ਰੇ ਹੈਂ ਉਨ ਕੋ ਗੜ ਨਾਮ ਘੜਦਾ ਹੈ ਭਾਵ ਦਮਨ ਕਰਦਾ ਹੈ।

**ਪੰਚ ਵਸਹਿ ਮਿਲ ਜੋਤ ਅਪਾਰ ॥**

ਤਾਂ ਪੰਚ ਕਾਮਾਦਕ ਵਸੀਕਾਰ ਹੋਤੇ ਹੈਂ। ਅਪਾਰ ਕੀ ਜੋਤ ਨਾਮ ਗਯਾਤ ਸਾਥ ਮਿਲਦਾ ਹੈ। ਤਾਂ ਪੰਚ ਸਤ ਸੰਤੋਖ ਆਦਕ ਵਸਤੇ ਹੈਂ ਪੰਚ ਤਤਾਂ ਕੀ ਰਹਿਨੀ ਵਸਤੀ ਹੈ। ਵਾ ਪੰਚ ਵਿਸ਼ਿਆਂ ਕੀ ਨਿਵਿਰਤੀ ਵਸਤੀ ਹੈ ਤਾਂ ਫੇਰ ਅਪਾਰ ਜੋ ਜੋ ਭੀ ਉਸ ਸਾਥ ਮਿਲਤਾ ਹੈ। ਵਾ ਚਤੁਰਥ ਪੁਨਾਂ ਉਸਨੇ ਨਿਸਚੇ ਕਿਆ ਕੀਆ ਹੈ? ਉਤ੍ਰ:-

**ਹੁਕਮ ਸੰਜੋਗੀ ਗੜ ਦਸ ਦੁਆਰ ॥**

ਹੁਕਮ ਦੇ ਕਰਨੇ ਵਾਲਾ ਜੋ ਪ੍ਰਮੇਸ਼ਰ ਦਸਾਂ ਦੁਆਰਿਆਂ ਮੈਂ ਜੋ ਪਰੀ ਪੂਰਨ ਉਸਦਾ ਸੰਸਾਰ ਗੜੇ ਨਾਲ ਸੰਜੋਗ ਹੋ ਰਿਹਾ ਹੈ। ਚਾਰ ਅਰਥ ॥

**ਗੌੜੀ ਮਹਲਾ ॥ ੧ ॥ ਜਾਤੋ ਜਾਇ ਕਹਾ ਤੇ ਆਵੈ ॥**

ਇਹ ਪ੍ਰਸ਼ਨ ਚਲੇ ਹੈਂ ਸਤਾ। ਜਾਤੋ ਨਾਮ ਜਾਨਿਆਂ ਜਾਵੇ ਕਹਾਂ ਤੇ ਨਾਮ ਕੈਸੇ ਆਵਤਾ ਹੈ ਜਾਇ ਨਾਮ ਜਾਤਾ ਹੈ ਕੈਸੇ?

**ਕਹ ਉਪਜੈ ਕਹ ਜਾਇ ਸਮਾਵੈ ॥**

ਕਹਿ ਨਾਮ ਕਿਥੇ ਸੇ ਉਤਪੰਨ ਹੋਤਾ ਹੈ ਤੇ ਕਿਥੇ ਜਾਕੇ ਸਮਾਵਤਾ ਹੈ। ਇਤਿ ਆਦਕ ਪ੍ਰਸ਼ਨ ਬਨਾ ਲੇਨੇ। ਪਹਿਲੇ ਗੁਰੂ ਜੀ ਜਗਜਾਸੀ ਪ੍ਰਤੀ ਆਖਤੇ ਹੈਂ ਤੈ ਨੇ ਪ੍ਰਸ਼ਨਾਂ ਸੇ ਕਿਆ ਲੇਨਾ ਹੈ ? ਤੂੰ ਤਾਂ ਐਸੇ ਕਰ

**ਨਾਮੁ ਰਿਦੈ ਅੰਮ੍ਰਿਤੁ ਮੁਖਿ ਨਾਮੁ ॥**

ਨਾਮ ਅੰਮ੍ਰਤ ਕੋ ਮੁਖ ਕਰਕੇ ਭੀ ਉਚਾਰ ਤੇ ਰਿਦੇ ਮੈਂ ਭੀ ਧਾਰਨਾਂ ਕਰ। ਕਿਸਦੇ ਨਾਮ ਕੋ

**ਨਰ ਹਰ ਨਾਮੁ ਨਰ ਹਰ ਨਿਹਕਾਮੁ ॥**

ਨਰ ਹਰ ਪ੍ਰਮੇਸ਼ਰ ਕਾ ਨਾਮ ਕੈਸੇ ਹੈ? ਹਰੇਕ ਨਰ ਕੋ ਨਿਸ਼ਕਾਮ ਕਰਨੇ ਵਾਲਾ ਹੈ। ਉਸ ਕੋ ਉਚਾਰ, ਵਾ ਭਿੰਨ ਭਿੰਨ ਉਤ੍ਰ ਭੀ ਦੇਤੇ ਹੈ।

**ਸਹਜੇ ਆਵੈ ਸਹਜੇ ਜਾਇ ॥**

ਇਤਿ ਆਦਕ ਉਤ੍ਰ ਲਾ ਲੈਣਾ।

**ਤਰਵਰ ਪੰਖੀ ਬਹੁ ਨਿਸਿ ਬਾਸੁ ॥**

ਸੰਸਾਰ ਤਰੋਵਰ ਜੀਵ ਪੰਖੀ ਅਵਸਥਾ ਰੂਪੀ ਨਿਸ ਮੇਂ ਵਾਸਾ ਆਕੇ ਕਰਦੇ ਹੈਂ।

**ਸਾਝ ਬਿਹਾਗਤ ਕਹਿ ਆਗਾਸੁ ॥**

ਜਦੋਂ ਅਵਸਥਾ ਰੂਪੀ ਸਾਂਝ ਨਾਮ ਰਾਤ੍ਰੀ ਬਿਹਾਗ ਨਾਮ ਬਤੀਤ ਹੋ ਗਈ, ਕਾਲ ਰੂਪੀ ਬਿਹਾਗ ਨਾਮ ਦਿਨ ਉਦੇ ਹੂਆ ਤਬ ਨਰਕ ਸੁਰਗ ਰੂਪੀ ਅਕਾਸ ਕੋ ਤਕਦੇ ਹੈਂ।

**ਨਾਮ ਸੰਜੋਗੀ ਗੋਇਲਿ ਥਾਟੁ ॥**

ਪ੍ਰਸ਼ਨ ਇਹ ਜੀਵ ਤਰਦਾ ਕਿਉਂ ਨਹੀਂ ? ਉਤ੍ਰ ਨਾਮ ਰੂਪ ਸੰਸਾਰ ਕਾ ਸੰਜੋਗੀ ਹੋ ਰਿਹਾ ਹੈ, ਜਿਸ ਮੈਂ ਸੰਜੋਗੀ ਹੋ ਰਿਹਾ ਹੈ ਇਹ ਸੰਸਾਰ ਕੈਸਾ ਹੈ? ਗੋਇਲ ਥਾਟ ਵਤ ਹੈ।

**ਕਾਮ ਕ੍ਰੋਧ ਫੂਟੈ ਬਿਖੁ ਮਾਟੁ ॥**

ਕਾਮ ਕਰੋਧ ਆਦਕ ਵਿਸ਼ਿਆਂ ਮੈਂ ਲਗਨੇ ਸੇ ਇਸ ਕਾ ਸਰੀਰ ਫੁਟਦਾ ਹੈ, ਭਾਵ ਜੂਨੀਆਂ ਧਾਰਦਾ ਹੈ।

**ਬਿਨੁ ਵਖਰ ਸੂਨੋ ਘਰੁ ਹਾਟੁ ॥**

ਉਨ ਕਾ ਘਰ ਨਾਮ ਰਿਦਾ ਨਾਮ ਰੂਪੀ ਵਖਰ ਸੇ ਬਿਨਾਂ ਹੈ ਤੇ ਹਾਟੁ ਕੌਣ ਇੰਦੀ ਏਹ ਭੀ ਸੂੰਨੇ ਹੈਂ। ਨਾਮ ਵਖਰ ਸੋਵਾ ਪੁਨਾਂ ਬੇਨਤੀ ਕੀਤੀ ਕਿ ਇਸ ਸੰਸਾਰ ਕੋ ਮਿਥਜਾ ਨਿਸਚੇ ਕਿਸਨੇ ਕੀਆ ਹੈ? ਉਤ੍ਰ ਦੁਤੀਃ--

**ਨਾਮ ਸੰਜੋਗੀ ਗੋਇਲ ਥਾਟੁ ॥**

ਜੋ ਨਾਮ ਕਾ ਸੰਜੋਗੀ ਹੂਆ ਹੈ ਉਸਨੇ ਸੰਸਾਰ ਕੋ ਗੋਇਲ ਕਾ ਥਾਟੁ ਨਿਸਚੇ ਕੀਆ ਹੈ।

**ਕਾਮ ਕਰੋਧ ਫੂਟੇ ਬਿਖ ਮਾਟੁ ॥**

ਕਾਮ ਕ੍ਰੋਧ ਰੂਪੀ ਜੋ ਮਟ ਸੇ ਵਿਸ਼ਿਆਂ ਕਰਕੇ ਪੂਰਤ ਸੋ ਫੁਟ ਗਏ।

**ਬਿਨ ਵਖਰ ਸੂਨੋ ਘਰ ਹਾਟੁ ॥**

ਪਦਾਰਥਾਂ ਰੂਪੀ ਵਖਰ ਸੇ ਬਿਨਾਂ ਹੂਆ ਹੈ, ਉਨ ਕੇ ਘਰ ਕਹੀਏ ਹਿਰਦੇ ਸੂਨੇ ਹੂਏ ਹੈਂ ਹਾਟ ਨਾਮ ਇੰਦ੍ਰੇ।

**ਗੁਰ ਮਿਲ ਖੋਲੇ ਬਜਰ ਕਪਾਟ ॥**

ਉਸ ਨੇ ਗੁਰਾਂ ਨਾਲ ਮਿਲਕੇ ਬਜਰ ਵਤ ਜੋ ਪਾਂਚ ਕੋਸ ਰੂਪੀ ਤਖਤੇ ਹੈਂ ਸੋ ਖੋਲ ਦੀਏ।

**ਅਗਨਿ ਪਾਣੀ ਬੋਲੈ ਭੜ ਵਾਉ॥**

ਅਗਨੀ ਤੇ ਜਲ ਆਦਕ ਤੱਤਾਂ ਰਚਤ ਜੋ ਸਰੀਰ ਹੈ ਸੋ ਭੜਵਾਉ ਨਾਮ ਭੜਭੜ ਕਰਕੇ ਬੋਲ ਰਹਿਆ ਹੈ, ਵਾ ਵਾਉ ਨਾਮ ਪੌਨ ਬੋਲਤੀ ਹੈ ਵਾ ਵਾਉ ਨਾਮ ਵਾਕ ਇੰਦ੍ਰੀਆਂ ਬੋਲਤਾ ਹੈ ਵਾ ਜੈਸੇ ਅਗਨੀ ਤੇ ਜਲ ਪਾਈਏ ॥

**ਜਿਹਵਾ ਇੰਦ੍ਰੀ ਏਕੁ ਸੁਆਉ ॥**

ਜੀਭਾ ਤੇ ਇੰਦ੍ਰੀਆਂ ਕਰਕੇ ਇਹ ਜੀਵ ਏਕ ਬਿਸ਼ਿਆਂ ਕਾ ਸੁਆਦ ਲੈਂਦੇ ਹੈ।

**ਦਿਸਟਿ ਵਿਕਾਰੀ ਨਾਹੀ ਭਉ ਭਾਉ ॥**

ਵਿਕਾਰਾਂ ਵਾਲੀ ਦ੍ਰਿਸ਼ਟੀ ਹੈ ਭਉ ਨਾਮ ਖੌਫ ਤੇ ਭਾਉ ਨਾਮ ਪ੍ਰੇਮ, ਇਹ ਦੋਨੋਂ ਹੀ ਇਸ ਮੈਂ ਨਹੀਂ। ਵਾ ਅੰਨ੍ਹੈ ਜਿਸਨੇ ਭਉ ਤੇ ਭਾਉ ਧਾਰੇ ਹੈਂ ਉਸ ਕੀ ਵਿਕਾਰਾਂ ਵਾਲੀ ਦ੍ਰਿਸ਼ਟੀ ਨਹੀਂ। ਤੇ ਜੀਭਾ ਇੰਦ੍ਰੀਆਂ ਕਰਕੇ ਓਹ ਏਕ ਪ੍ਰਮਾਤਮਾਂ ਕਾ ਅਨੰਦ ਲੇਤਾ ਹੈ।

**ਬੋਹਿਥਿ ਚੜਉ ਜਾ ਆਵੈ ਵਾਰੁ ॥**

ਨਾਮ ਰੂਪੀ ਜਹਾਜ਼ ਉਪਰ ਹੇ ਜੀਵ ਓਦੋਂ ਚੜੇਂਗਾ ਜਬ ਵਾਰੀ ਆਵੇਗੀ। ਭਾਵ ਅਬੀ ਚੜ ਫੇਰ ਨਾ ਵਾਰੀ ਆਵੇਗੀ ਨਾ ਚੜ੍ਹਿਆ ਹੀ ਜਾਵੇਗਾ।

**ਠਾਕੇ ਬੋਹਿਥ ਦਰਗਹ ਮਾਰ ॥੭॥**

ਜੋ ਨਾਮ ਰੂਪੀ ਜਹਾਜ਼ ਉਪਰ ਚੜਨੇ ਤੇ ਠਾਕੇ ਗਏ ਅਰਥਾਤ ਰੋਕੇ ਗਏ ਉਨ ਕੋ ਦਰਗਾਹ ਵਿਚ ਮਾਰ ਪੜਤੀ ਹੈ।

**ਗਉੜੀ ਮਹਲਾ ॥ ੧ ॥ ਉਲਟਿਓ ਕਮਲੁ ਬ੍ਰਹਮੁ ਬੀਚਾਰਿ ॥**

ਜਦੋਂ ਪ੍ਰਾਨ ਚਾੜਨੇ ਉਤਾਰਨੇ ਕਾ ਵੀਚਾਰ ਪ੍ਰਾਪਤ ਹੂਆ ਤਬ ਹਿਰਦਾ ਕਮਲ ਸੰਸਾਰ ਤਰਫੋਂ ਉਲਟਿਆ

**ਅੰਮ੍ਰਿਤ ਧਾਰ ਗਗਨ ਦਸ ਦੁਆਰਿ ॥**

ਗਗਨ ਜੋ ਦਸਮ ਦੁਆਰ ਤਿਸ ਵਿਚੋ ਯੋਗਾ ਨੰਦ ਕੀ ਅੰਮ੍ਰਿਤਧਾਰਾ ਚੋਈ, ਵਾ ਜਦੋਂ ਬ੍ਰਹਮ ਵੀਚਾਰ ਪ੍ਰਾਪਤ ਹੂਆ ਤਬ ਹਿਰਦਾ ਕਵਲ ਸੰਸਾਰ ਤਰਫੋਂ ਉਲਟਿਆ। ਦਸ ਦੁਆਰਿਆਂ ਵਿਚ ਜੋ ਗਗਨ ਚੇਤਨ ਪੂਰਨ ਤਿਸ ਕੀ ਅੰਮ੍ਰਿਤਧਾਰਾ ਅਨੰਦ ਚੋਈ।

**ਤ੍ਰਿਭਵਣੁ ਬੇਧਿਆ ਆਪਿ ਮੁਰਾਰਿ॥**

ਇਹ ਉਸਕੀ ਦ੍ਰਿਸ਼ਟੀ ਹੋ ਗਈ ਤਿੰਨ ਲੋਕਾਂ ਵਿਚ ਆਪ ਮੁਰਾਰੀ ਬੇਧਿਆ ਕਹੀਏ ਮਿਲ ਰਿਹਾ ਹੈ।

**॥ ੧ ॥ ਰਹਾਉ ॥ ਜਨਮੁ ਜੀਤਿ ਮਰਣਿ ਮਨੁ ਮਾਨਿਆ ॥**

**ਆਪਿ ਮੂਆ ਮਨੁ ਮਨ ਤੇ ਜਾਨਿਆ ॥**

ਅੰਨ੍ਹੈ ਕਰਨੇ ਜਦੋਂ ਗੁਰਾਂ ਕੇ ਮਨ ਕਹੀਏ ਮੰਤ੍ਰ ਕੋ ਮਨਨ ਕਰਨਾ ਜਾਨਿਆਂ ਤਬ ਜੀਵਤ ਭਾਵ ਤੇ ਮਰਨੇ ਮੇਂ ਮਨ ਮੰਨਿਆਂ ਤਾਂ ਆਪਾ ਭਾਵ ਮੂਆ ਜਬ ਆਪਾ ਭਾਵ ਮੂਆ ਤਬ ਜਨਮ ਜਿਤਿ ਲਿਆ।

**ਨਜਰਿ ਭਈ ਘਰੁ ਘਰ ਤੇ ਜਾਨਿਆ ॥**

ਜਦੋਂ ਗਯਾਨ ਨਜ਼ਰ ਭਈ ਵਾ ਸੰਤਜਨਾਂ ਕੀ ਨਜ਼ਰ ਭਈ ਤੱਬ ਘਰੁ ਸਰੂਪ ਕੋ ਘਰ ਰਿਦੇ ਵਿਚ ਹੀ ਜਾਨਿਆਂ ।

**ਆਨ ਮਨਉ ਤਉ ਪਰ ਘਰ ਜਾਉ ॥ ੯ ॥**

ਜਦੀ ਪਰ ਘਰ ਵਿੱਚ ਜਾਈਏ ਤੱਬ ਤਾਂ ਅੰਨ ਕੋ ਮੰਨੀਏ ਜਾਤੇ ਹੀ ਨਹੀਂ ਪਰ ਘਰ ਵਾ ਆਨ ਕਹੀਏ ਦ੍ਵੈਤ ਕੋ ਮੰਨੀਏ ਤਬ ਤਾਂ ਪਰ ਘਰ ਜੂਨੀਆਂ ਵਿਚ ਜਾਈਏ ।

**ਗਉੜੀ ਮਹਲਾ ॥ ੧ ॥**

**ਸਤਿਗੁਰੁ ਮਿਲੈ ਸੁ ਮਰਣੁ ਦਿਖਾਏ ॥ ਮਰਣ ਰਹਣ ਰਸੁ ਅੰਤਰਿ ਭਾਏ ॥**

॥ ਅੰਨ੍ਵੈ ਕਰਨੇ ॥ ਜੋ ਗੁਰੂ ਆਪ ਜੀਵਤ ਭਾਵ ਤੇ ਮਰ ਰਹੇ ਹੈਂ ਔਰ ਜਿਨਾਂ ਕੇ ਅੰਤ੍ਰ ਪ੍ਰਮੇਸ਼੍ਵਰ ਕਾ ਰਸ ਪ੍ਰੇਮ ਭਾਇਆ ਹੈ ਐਸੇ ਸਤਿਗੁਰਾਂ ਕੋ ਜਦੀ ਮਿਲੇ ਤਬੇ ਇਸ ਕੋ ਜੀਵਤ ਭਾਵ ਤੇ ਮਰਨਾ ਦਿਖਾ ਦੇਤੇ ਹੈਂ ।

**ਗਗਨ ਪੁਰੁ ਪਾਏ ॥**

ਪੂਰਨ ਜੋ ਗਗਨ ਚੇਤਨ ।

**ਜੀਵਤੁ ਮਰੈ ਮਹਾ ਰਸੁ ਆਗੈ ॥ ੧੦ ॥**

ਜੋ ਜੀਵਤ ਭਾਵ ਤੇ ਮਰਿਆ ਹੈ ਉਸ ਕੋ ਮਹਾਂ ਰਸ ਅਗਰ ਭਾਗ ਪ੍ਰਾਪਤ ਹੂਆ ਹੈ ।

**ਜਾਹਿ ਸਵਾਰੈ ਸਾਝ ਬਿਆਲ ॥**

ਜਿਸ ਕੋ ਪ੍ਰਮੇਸ਼੍ਵਰ ਸਾਂਝ ਕਹੀਏ ਰਾਤ੍ਰੀ ਤੇ ਲੈਕੇ ਬਿਆਲ ਨਾਮ ਦਿਨ ਚੜਦੇ ਤਕ ਪ੍ਰਤਖ ਨਿੰਦ੍ਰਾ ਵਿੱਚ ਸਵਾਰੈ ਨਾਮ ਸਲਉਤਾ ਹੈ । ਵਾ ਦਿਨ ਰਾਤ੍ਰ ਅਵਿਦਿਆ ਰੂਪੀ ਨਿੰਦ੍ਰਾ ਵਿਚ ਸਲਉਤਾ ਹੈ ।

**ਇਤ ਉਤ ਮਨਮੁਖ ਬਾਂਧੇ ਕਾਲ ॥ ੧੧ ॥**

ਓਹੁ ਮਨਮੁਖ ਇਤ ਉਤ ਨਾਮ ਲੋਕ ਪ੍ਰਲੋਕ ਵਿਚ ਕਾਲ ਕੇ ਬੰਧੇ ਹੂਏ ਹੈਂ । ਵਾ ਜਿਸ ਕੋ ਪ੍ਰਮੇਸ਼੍ਵਰ ਅਵਿਦਿਆ ਰੂਪੀ ਨਿੰਦ੍ਰਾ ਸੇ ਗਯਾਨ ਰੂਪੀ ਦਿਨ ਵਿੱਚ ਸਲਉਤਾ ਹੈ । ਉਨ੍ਹਾਂ ਨੇ ਲੋਕ ਪ੍ਰਲੋਕ ਵਿਚ ਮਨ ਔਰ ਮੁਖ ਕਰਕੇ ਨਾਮ ਜਪ ਕੇ ਕਾਲ ਕੋ ਬੰਧਿਆ ਹੈ ।

**ਗਉੜੀ ਮਹਲਾ ॥ ੧ ॥ ਜਨਮਿ ਮਰੈ ਤ੍ਰੈ ਗੁਣ ਹਿਤਕਾਰੁ ॥**

ਜੋ ਤ੍ਰੈ ਗੁਣੀ ਸੰਸਾਰ ਵਿਚ ਹਿਤ ਕਰਦਾ ਹੈ ਵੋਹ ਜਨਮਦਾ ਮਰਦਾ ਹੈ ।

**ਚਾਰੇ ਬੇਦ ਕਥਹਿ ਆਕਾਰੁ ॥**

ਚਾਰੇ ਵੇਦਾਂ ਕੋ ਚਾਹੇ ਅਕਾਰ ਬੰਨ ਕੇ ਕਥਨ ਕਰ ਲਵੇ । ਅਰਥਾਤ ਮੁਖਾਗਰ ਉਚਰੇ । ਵਾ ਚਾਰੇ ਵੇਦ ਭੀ ਏਹੀ ਕਥਦੇ ਹੈਂ ਵੋਹ ਅਕਾਰਾ ਵਿੱਚ ਪੜਦਾ ਹੈ ਵਾ ਚਾਰੇਬੇਦ ਭੀ ਅਕਾਰਾਂ ਕੋ ਹੀ ਕਥਦੇ ਹੈਂ ਤ੍ਰੈਗਣ ਬਿਸ਼ੇਬੇਦਾ

**ਤੀਨ ਅਵਸਥਾ ਕਹਹਿ ਵਖਿਆਨੁ ॥**

ਤੀਨ ਅਵਸਥਾ ਕਾ ਬੇਦ ਵਖਿਆਨ ਕਰਿੰਦੇ ਹੈਂ ।

**ਤੁਰੀਆ ਵਸਥਾ ਸਤਿਗੁਰ ਤੇ ਹਰਿ ਜਾਨੁ ॥**

ਤੁਰੀ ਨਾਮ ਚੌਥੀ ਵਸਤਾ ਜੋ ਹਰੀ ਸਤਿਗੁਰਾਂ ਤੇ ਜਾਣੀ ਜਾਤੀ ਹੈ ।

### ਚਾਰਿ ਪਦਾਰਥ ਕਹੈ ਸਭੁ ਕੋਈ ॥

ਚਾਰ ਪਦਾਰਥਾਂ ਕੋ ਸਭੁ ਕੋਈ ਕਹਿੰਦਾ ਹੈ ਮੇਰੇ ਕੋ ਪ੍ਰਾਪਤ ਹੋਵਨ।

### ਸਿੰਮ੍ਰਿਤ ਸਾਸਤ ਪੰਡਿਤ ਮੁਖਿ ਸੋਈ ॥

ਸਿੰਮ੍ਰਤੀ ਸ਼ਾਸ਼ਤ੍ਰ ਕੇ ਪੜਨੇ ਵਾਲੇ ਜੋ ਪੰਡਤ ਸੋ ਭੀ ਮੁਖ ਸੇ ਚਾਰ ਪਦਾਰਥ ਮੰਗਤੇ ਹੈਂ ॥

### ਗਉੜੀ ਦੇਹੀ ਮਹਲਾ ॥ ੧ ॥

ਕੋਈ ਦੇਹ ਜੀਵਾਤਮਾ ਤੇ ਰਹਿਤ ਹੋਈ ਪੜੀ ਸੀ ਤਿਸਕੋ ਦੇਖਕੇ ਸਤਿਗੁਰ ਦੇਵ ਜੀ ਤਟੱਸਤੀ ਹੋ ਕਰਕੇ ਜੀਵ ਔਰ ਦੇਹ ਕਾ ਸੰਬਾਦ ਕਥਨ ਕਰਤੇ ਹੈਂ ॥

### ਅੰਮ੍ਰਿਤ ਕਾਇਆ ਰਹੈ ਸੁਖਾਲੀ ਬਾਜੀ ਇਹੁ ਸੰਸਾਰੋ ॥

ਜੀਵ ਦੇਹ ਪ੍ਰਤੀ ਕਥਨ ਕਰਤਾ ਹੈ ਹੇ ਕਾਇਆ ਤੂੰ ਆਪਣੇ ਆਪ ਕੋ ਅਮ੍ਰਿਤੁ ਜਾਨਕੇ ਸੁਖ ਮੈਂ ਇਸਥਤ ਹੋ ਰਹੀ ਹੈ ਇਹ ਸਸਾਰ ਤਾਂ ਬਾਜੀਗਰ ਦੀ ਮਾਇਆ ਵਤ ਹੈ ॥ ਅਬ ਦੇਹ ਜੀਵਕੋ ਕਥਨ **ਕਰਤੀ ਹੈ ॥**

### ਲਬੁ ਲੋਭੁ ਮੁਚੁ ਕੂੜੁ ਕਮਾਵਹਿ ਬਹੁਤੁ ਉਠਾਵਹਿ ਭਾਰੋ ॥

ਹੇ ਜੀਵ ਤੂੰ ਲਬੁ ਪਦਾਰਥਾਂ ਕੇ ਖਾਣੇ ਕਾ ਲੋਭੁ ਇਕਤ੍ਰ ਕਰਨੇ ਕਾ ਔਰ ਕੂੜ ਬੋਲਣਾ ਇਤਿਆਦਕ ਤੂੰ ਬਹੁਤ ਭਾਰ ਉਠਾ ਰਹਿਆ ਹੈਂ ॥ ਅਬ ਜੀਵ ਦੇਹ ਪ੍ਰਤੀ ਕਹਿੰਦਾ ਹੈ ॥

### ਤੂੰ ਕਾਇਆ ਮੈ ਰੁਲਦੀ ਦੇਖੀ ਜਿਉ ਧਰ ਉਪਰਿ ਛਾਰੋ ॥ ਸਪਸ਼ਟ ॥

ਅਬ ਦੇਹ ਜੀਵ ਪ੍ਰਤੀ ਕਹਿੰਦੀ ਹੈ ॥

### ਸੁਣਿ ਸੁਣਿ ਸਿਖ ਹਮਾਰੀ ॥

ਹੇ ਜੀਵ ਤੂੰ ਹਮਾਰੀ ਸਿਖਜਾ ਕੋ ਸੁਣਿ ਕਹੀਏ ਕੰਨ ਲਾਕੇ ਸੁਣਿ ॥

### ਸੁਕ੍ਰਿਤੁ ਕੀਤਾ ਰਹਸੀ ਮੇਰੇ ਜੀਅੜੇ ਬਹੁੜਿ ਨ ਆਵੈ ਵਾਰੀ ॥

ਹੇ ਮੇਰੇ ਜੀਅੜੇ ਕਹੀਏ ਪਤੀ ਇਹ ਹਮਾਰੀ ਸਿਖਜਾ ਹੈ ਕੇ ਸੁਕ੍ਰਿਤੁ ਹੀ ਸੰਸਾਰ ਮੈਂ ਕੀਤਾ ਹੋਇਆ ਸੰਗ ਰਹੇਗਾ। ਆਪਣੇ ਇਕਤ੍ਰ ਹੋਣੇ ਕੀ ਪੁਨਾ ਵਾਰੀ ਨਹੀਂ ਆਵਣੀ ਅਬੀ ਪੁੰਨ ਕਰਲੈ ਤੂੰ। ਅਬ ਜੀਵ ਕਾ ਦੇਹ ਪ੍ਰਤੀ ਕਥਨ ਚਲਿਆ ॥

### ॥ ੧ ਰਹਾਉ ॥ ਹਉ ਤੁਧੁ ਆਖਾ ਮੇਰੀ ਕਾਇਆ ਤੂੰ ਸੁਣਿ ਸਿਖ ਹਮਾਰੀ ॥ ਸਪਸ਼ਟ ॥

### ਨਿੰਦਾ ਚਿੰਦਾ ਕਰਹਿ ਪਰਾਈ ਝੂਠੀ ਲਾਇ ਤਬਾਰੀ ॥

ਹੇ ਦੇਹ ਤੂੰ ਨਿੰਦਿਆ ਔਰ ਚਿੰਦਾ ਨਾਮ ਉਸਤਤੀ ਪਰਾਈ ਕਰਦੀ ਹੈ ॥ ਝੂਠੀਆਂ ਚੁਗਲੀਆ ਲਾਵਤੀ ਹੈਂ ॥ ਅਬ ਦੇਹ ਕਾ ਜੀਵ ਪ੍ਰਤੀ ਚਲਿਆ ॥

### ਵੇਲਿ ਪਰਾਈ ਜੋਹਹਿ ਜੀਅੜੇ ਕਰਹਿ ਚੋਰੀ ਬੁਰਿਆਰੀ ॥

ਹੇ ਜੀਅੜੇ ਕੰਤ ਤੂੰ ਪਰਾਈ ਆਵੇਲਾ ਕਹੀਏ ਇਸਤ੍ਰੀਆ ਕੀ ਤਰਫ ਮੰਦ ਦ੍ਰਿਸ਼ਟੀ ਦੇਖਦਾ ਹੈ ਚੋਰ ਆਦਕ ਕਰਦਾ ਹੈ। ਅਬ ਜੀਵ ਦਾ ਕਥਨ ਦੇਹ ਪ੍ਰਤੀ ਚਲਿਆ ॥

## ਹੰਸੁ ਚਲਿਆ ਤੂੰ ਪਿਛੈ ਰਹੀਏਹਿ ਛੁਟੜਿ ਹੋਈਅਹਿ ਨਾਰੀ ॥

ਹੇ ਦੇਹ ਜਿਸ ਵਕਤ ਮੈਂ ਹੰਸ ਚਲਿਆ ਗਇਆ ਤਬ ਤੂੰ ਪਿਛੇ ਖਾਲੀ ਰਹਿ ਜਾਵੇਂਗੀ। ਹੇ ਨਾਰੀ ਤੂੰ ਛੁਟੜਿ ਹੋ ਜਾਵੇਂਗੀ। ਯਥਾ। ਘਰ ਆਗਨ ਨ ਸੁਖਾਈ ॥

## ਤੂੰ ਕਾਇਆ ਰਹੀਅਹਿ ਸੁਪਨੰਤਰਿ ॥

ਜੀਵ ਕਥਨ ਕਰਦਾ ਹੈ ਹੇ ਕਾਇਆ ਤੂੰ ਸੰਸਾਰ ਸ੍ਵਪਨਕੇ ਅੰਦ੍ਰ ਇਸਥਤ ਹੋ ਰਹੀ ਹੈ। ਅਬ ਦੇਹ ਕਥਨ ਚਲਿਆ ॥

## ਤੁਧੁ ਕਿਆ ਕਰਮੁ ਕਮਾਇਆ ॥

ਦੇਹ ਕਥਨ ਕਰਤੀ ਹੈ ਮੈ ਤਾਂ ਸੰਸਾਰ ਸ੍ਵਪਨ ਅੰਤਰ ਰਹੀ ਪ੍ਰੰਤੂ ਤੈਨੇ ਕੇਹੜਾ ਚੰਗਾ ਕਰਮ ਕਮਾਇਆ ਹੈ। ਅਬ ਫੇਰ ਜੀਵ ਕਥਨ ਚਲਿਆ ॥

## ਕਰਿ ਚੋਰੀ ਮੈ ਜਾ ਕਿਛੁ ਲੀਆ ਤਾ ਮਨਿ ਭਲਾ ਭਾਇਆ ॥

ਹੇ ਦੇਹ ਜਬ ਮੈ ਚੋਰੀ ਆਦਕ ਕਰਕੇ ਕੁਛ ਤੇਰੇ ਖਲਾਵਣੇ ਪੀਲਾਵਣੇ ਵਾਸਤੇ ਲਿਆਇਆ ਤਬ ਮੈ ਤੇਰੇ ਮਨ ਵਿਚ ਭਲਾ ਚੰਗਾ ਭਾਇਆ ॥

## ਹਲਤਿ ਨ ਸੋਭਾ ਪਲਤਿ ਨ ਢੋਈ ਅਹਿਲਾ ਜਨਮੁ ਗਵਾਇਆ ॥

ਸਤਿਗੁਰ ਦੇਵ ਜੀ ਕਥਨ ਕਰਦੇ ਹੈਂ ਇਸ ਪ੍ਰਕਾਰ ਜਿਸ ਕੰਤ ਔਰ ਇਸਤ੍ਰੀ ਕਾ ਝਗੜਾ ਪੜ ਰਹਿਆ ਹੈ ॥ ਤਿਨਾ ਨੇ ਅਹਿਲਾ ਮੁੰ . ਅਹਿਲਾ ਬਿਅਰਥ ਜਨਮ ਗਵਾ ਲਿਆ ॥

## ਹਉ ਖਰੀ ਦੁਹੇਲੀ ਹੋਈ ਬਾਬਾ ਨਾਨਕ ਮੇਰੀ ਬਾਤ ਨ ਪੁਛੈ ਕੋਈ ॥

ਸਤਿਗੁਰ ਦੇਵ ਜੀ ਕਹਿੰਦੇ ਹੈਂ ਦੇਹ ਕਥਨ ਕਰਦੀ ਹੈ ਮੈ ਖਰੀ ਨਾਮ ਅਛੀ ਤਰਾ ਦੁਹੇਲੀ ਕਹੀਏ ਦੁਖੀ ਹੋਈ ਅਬ ਮੇਰੀ ਕੋਈ ਭੀ ਬਾਤ ਨਹੀਂ ਪੂਛਤਾ ॥

## ਤਾਜੀ ਤੁਰਕੀ ॥

ਤੁਰਕਾਨ ਦੇਸ ਦੇ ਤਾਜ਼ੀ ਨਾਮ ਘੋੜੇ ॥

## ਕੂਜਾ ਮੇਵਾ ਮੈ ਸਭ ਕਿਛੁ ਚਾਖਿਆ ॥

ਕੂਜੇ ਔਰ ਮੇਵੇ ਵਾ ਕੂ ਕਹੀਏ ਪ੍ਰਿਥਮੀ ਵਿਚੋਂ ਮੇਵੇ ਇਤਿ ਆਦਕ ਮੈਨੇ ਸਭ ਕੁਛ ਚਖਿਆ ਸਭ ਕੌੜੇ ਹੀ ਭਾਸੇ।

## ਸੰਚੇ ਸੰਚਿ ਨ ਦੇਈ ਕਿਸ ਹੀ ॥ ੧੩ ॥

ਸੰਚਿ ਕਹੀਏ ਪਦਾਰਥਾਂ ਕੋ ਸੰਚੇ ਹੈ। ਵਾ ਸੰਚ ਦਾ ਹੀ ਸੰਚ ਦਾ ਹੈ। ਕਿਸੀ ਔਰ ਕੋ ਨਹੀਂ ਦੇਤਾ ॥

## ਗਉੜੀ ਚੇਤੀ ਮਹਲਾ ੧ ॥

ਅਬ ਜਗਜਾਸੂ ਸਤਿਗੁਰਾਂ ਆਗੇ ਬੇਨਤੀ ਕਰਦਾ ਹੈ ॥

## ਅਵਰਿ ਪੰਚ ਹਮ ਏਕ ਜਨਾ ਕਿਉ ਰਾਖਉ ਘਰ ਬਾਰੁ ਮਨਾ ॥

ਹੇ ਸਤਿਗੁਰੋ ਅਵਰ ਕਾਮਾਦਕ ਪੰਜ ਹੈਂ ਮੈ ਜਨ ਇਨਾਂ ਵਿਚ ਇਕ ਹਾਂ ਘਰ ਕਹੀਏ ਸਰੀਰ ਕੋ ਬਾਰੁ ਕਹੀਏ ਇੰਦ੍ਰਿਆ ਕੋ ਇਨਾ ਤੋਂ ਕੈਸੇ ਰਖਾਂ। ਵਾ ਘਰ ਸਰੂਪ ਕੋ ਬਾਰ ਗਜਾਨ ਕੋ॥

## ਮਾਰਹਿ ਲੂਟਹਿ ਨੀਤ ਨੀਤ ॥

ਨਿਤਾਪ੍ਰਤੀ ਮਾਰਦੇ ਹੈਂ ਜਨਮ ਮਰਨ ਕੋ ਪ੍ਰਾਪਤ ਕਰਦੇ ਹੈਂ । ਲੂਟਹਿ ਸੁਭ ਗੁਣਾਂ ਕੋ, ਮੈ ਜਨ ਕਿਸ ਅਗੇ ਜਾਕੇ ਪੁਕਾਰ ਕਰਾਂ ।

## । ਰਹਾਉ । ਸ੍ਰੀ ਰਾਮ ਨਾਮਾ ਉਚਰੁ ਮਨਾ ॥

ਹੇ ਮਨਾ ਪਿਆਰੇ ਸ੍ਰੀ ਰਾਮ ਰਾਮ ਨਾਮ ਐਸੇ ਉਚਾਰ ਤਬ ਇਨ ਤੇ ਬਚੇਗਾ ॥ ੧ ਰਹਾਉ ॥

## ਉਸਾਰਿ ਮੜੋਲੀ ਰਾਖੈ ਦੁਆਰਾ ਭੀਤਰਿ ਬੈਠੀ ਸਾਧਨਾ ॥

ਦੇਖ ਹੇ ਪਿਆਰੇ ਪ੍ਰਮੇਸ਼ਰ ਨੇ ਸ਼ਰੀਰ ਰੂਪੀ ਮੜੋਲੀ ਮਟੀਲੀ ਕੋ ਉਸਾਰ ਕੇ ਇਸਕੇ ਨੌ ਦੁਆਰੇ ਰਖੇ ਇਹ ਜੀਵ ਰੂਪੀ ਧਨ ਇਸਤ੍ਰੀ ਇਸਕ ਬੀਚ ਨਿਫਿਕਰ ਹੋਈ ਬੈਠੀ ਹੈ।

## ਅੰਮ੍ਰਿਤ ਕੇਲ ਕਰੇ ਨਿਤ ਕਾਮਣਿ ਅਵਰਿ ਲੁਟੇਨਿ ਸੁ ਪੰਚ ਜਨਾ ॥

ਨਿਤਾ ਪ੍ਰਤੀ ਜੀਵ ਰੂਪੀ ਕਾਮਣਿ ਇਸਤ੍ਰੀ ਆਪਣੇ ਆਪਕੋ ਅਮ੍ਰਿਤੁ ਜਾਨਕੇ ਕੇਲਾਂ ਕਰਦੀ ਹੈ । ਯਥਾ ਬਾਜ ਪਏ ਤਿਸ ਰੱਬ ਦੇ ਕੇਲਾਂ ਵਿਸਰੀਆਂ । ਅਵਰ ਜੋ ਪੰਚ ਜਨ ਕਾਮ ਆਦਕ ਵਾ ਗਜਾਨ ਇੰਦ੍ਰੇ ਸੋ ਇਸਨੋ ਛਾਕੇ ਲੁਟ ਰਹੇ ਹੈਂ ॥

## ਢਾਹਿ ਮੜੋਲੀ ਲੂਟਿਆ ਦੇਹੁਰਾ ਸਾਧਨ ਪਕੜੀ ਏਕ ਜਨਾ ॥

ਜਿਸ ਵਕਤ ਸਰੀਰ ਰੂਪੀ ਮੜੋਲੀ ਢਾਹਕੇ ਦੇਹੁਰਾ ਸੂਖਮ ਸਰੀਰ ਲੂਟਿ ਲਿਆ ਤਬ ਇਕ ਜੋ ਜੀਵ ਰੂਪੀ ਧਨ ਇਸਤ੍ਰੀ ਸੋ ਜਨ ਜੋ ਜਮਦੂਤ ਤਿਨਾ ਨੇ ਪਕੜ ਲਈ ।

## ਭਾਗਿ ਗਏ ਸੇ ਪੰਚ ਜਨਾ ॥

ਸੋ ਪੰਚ ਜਨ ਗਜਾਨ ਇੰਦ੍ਰੇ ਵਾ ਕਾਮ ਆਦਕ ਭਾਗ ਗਏ ਉਨਾਂ ਨੇ ਭੀ ਸਹੈਤਾ ਨਾ ਕਰੀ ।। ਜਬ 'ਕੂਰ ਵਜਾਵੈ ਤੂਰਿ' ॥

## ਕਾਮਣਿ ਲੋੜੈ ਸੁਇਨਾ ਰੁਪਾ ॥੧੪॥

ਕਾਮਣਿ ਇਸਤ੍ਰੀ ਸੁਵਰਨ ਔਰ ਚਾਂਦੀ ਕੇ ਭੂਖਨ ਚਹੁੰਦੀ ਹੈ॥

## ਗਉੜੀ ਚੇਤੀ ਮਹਲਾ ੧ ॥

ਕੋਈ ਜੋਗੀ ਸਤਿਗੁਰਾਂ ਪਾਸ ਚਲਕੇ ਆਇਆ ਹੈ। ਕਹਿਣੇ ਲਗਾ ਆਪ ਜੋਗ ਭੇਸ ਧਾਰੋ। ਸਤਿਗੁਰਾਂ ਕਹਿਆ ਹਮ ਨੇ ਜੋਗ ਭੇਸ ਤਾਂ ਅਗੇ ਹੀ ਧਾਰ ਰਖਿਆ ਹੈ॥ ਜੋ ਹਮ ਨੇ ਧਾਰਿਆ ਹੈ, ਹੇ ਜੋਗੀ ਤੁਮ ਭੀ ਵੋਹੀ ਧਾਰੋ।

## ਮੁੰਦ੍ਰਾ ਤੇ ਘਟ ਭੀਤਰਿ ਮੁੰਦ੍ਰਾ ਕਾਂਇਆ ਕੀਜੈ ਖਿੰਥਾਤਾ ॥

ਜੋ ਮੁੰਦਾ ਹਮਨੇ ਕੰਨਾਂ ਵਿਚ ਪਾਈਆਂ ਹੈਂ । ਸੋ ਘਟ ਕੇ ਭੀਤਰ ਸੇ ਮੰਦ੍ਰਾ ਕਹੀਏ ਵਾਸ਼ਨਾ ਤਰਫੋ ਮੁੰਦਣਾ ਕੀਆ ਹੈ॥ ਕਾਇਆ ਕਹੀਏ ਬੁਧੀ ਕੇ ਜੋ ਪ੍ਰਭੂਤ ਪਦਾਰਥਣੀ ਵਾ ਸੁਧ ਕਰੀ ਹੈ ਇਹ ਖਿੰਥਾ ਪਹਿਰਨੀ ਕੀਤੀ ਹੈ॥

## ਪੰਚ ਚੇਲੇ ਵਸਿ ਕੀਜਹਿ ਰਾਵਲ ਇਹੁ ਮਨੁ ਕੀਜੈ ਡੰਡਾਤਾ ॥

ਹੇ ਰਾਵਲ ਕਹੀਏ ਜੋਗੀ ਪੰਚ ਕਾਮ ਆਦਕਾਂ ਕੋ ਜੋ ਵਸੀ ਕਰਨਾ ਹੈ। ਵਾ ਗਜਾਨ ਇੰਦ੍ਰਿਆ ਕੋ ਵਸੀ ਕਰਨਾ ਇਹ ਚੇਲੇ ਕੀਏ ਹੈਂ॥ ਤੂੰ ਭੀ ਐਸੇ ਚੇਲੇ ਕਰ ਲ॥ ਇਸ ਮਨ ਕੋ ਜੋ ਪ੍ਰਮੇਸ਼ਰ ਕੀ ਤਰਫ ਸਦਾ

ਕੀਆ ਹੈ। ਵਾ ਮਫਾ ਕੀਆ ਹੈ। ਵਾ ਹੱਥ ਵਿਚ ਪਕੜਿਆ ਹੈ ਹਕਿਆ ਇਹ ਡੰਡਾ ਹੈ।

**ਏਕੁ ਸਬਦੁ ਦੂਜਾ ਹੋਰੁ ਨਾ ਸਤਿ ਕੰਦ ਮਲਿ ਮਨੁ ਲਾਵਾ ਸੋਤਾ ॥**

ਇਕ ਸਤਿਗੁਰਾਂ ਕੇ ਸ਼ਬਦ ਕਰਕੇ ਜੋ ਦੂਜਾ ਨਾਸ ਰੂਪ ਨਿਸਚੇ ਕੀਆ ਹੈ ਏਹੀ ਕੰਦ ਏਹੀ ਮੂਲ ਹੈ ਵਾ ਏਕ ਸ਼ਬਦ ਹਮਕੋ ਸਤਿ ਨਿਸਚੇ ਕਰਨਾ ਇਹ ਕੰਦ ਖਾਣੇ ਵਿਖੇ ਮਨਕੋ ਲਾਇਆ ਹੈ। ਦੂਜਾ ਹੋਰ ਸੰਸਾਰ ਨਾਸ ਰੂਪ ਨਿਸਚੇ ਕਰਨਾ ਇਹ ਮੂਲ ਖਾਣੇ ਵਿਚ ਮਨ ਕੋ ਲਾਇਆ ਹੈ ॥

**॥੧॥ ਰਹਾਉ ॥ ਮੂੰਡ ਮੁੰਡਾਇਐ ਜੇ ਗੁਰੁ ਪਾਈਐ ਹਮ ਗੁਰੁ ਕੀਨੀ ਗੰਗਾਤਾ ॥**

ਹੇ ਪਿਆਰੇ ਜਦੀ ਸਿਰਕੇ ਮੁਨਾਵਣੇ ਸੇ ਗੁਰੂ ਵਾ ਦੂਰ ਚੇਤਨ ਪ੍ਰਮੇਸ਼੍ਵਰ ਕੋ ਪਾ ਲਈਏ ਤਬ ਹਮ ਨਾਮ ਤਮਾਮ ਨੇ ਗੰਗਾ ਕ ਹੀ ਗੁਰੂ ਕਰ ਲਿਆ, ਗੰਗਾ ਤੇ ਜਾਕੇ ਸਿਰ ਮੁੰਡਾਵਤੇ ਹੈਂ ਕਿਉਂ ਨਹੀਂ ਪ੍ਰਾਪਤੀ ਹੋਤੀ।

**ਕਰਿ ਪਟੰਬੁ ਗਲੀ ਮਨ ਲਾਵਸਿ ॥**

ਪਟੰਬੁ ਨਾਮ ਪਖੰਡ ਕਰਕੇ ਵਾ ਠਗੀ ਕਰਕੇ ਜੋ ਪ੍ਰਮੇਸ਼੍ਵਰ ਕੀ ਥੋੜੀ ਘਣੀ ਭਗਤੀ ਕਰਦਾ ਹੈ ਉਸਕੇ ਮਨ ਕੋ ਮਨਮੁਖ ਨੇ ਗਲਾਂ ਕਰਨੇ ਵਿਚ ਲਾ ਦੇਣਾ। ਵਾ ਅਪਣੇ ਮਨਕੋ ਇਸ ਜੀਵ ਨੇ ਗਲਾਂ ਵਿੱਚ ਲਾ ਦੀਆ॥

**॥ ੧ ਰਹਾਉ ॥ ਕਾਇਆ ਕਮਲੀ ਹੰਸੁ ਇਆਣਾ ॥**

ਕਾਇਆ ਕਮਲੀ ਹੋ ਰਹੀ ਹੈ, ਜੜ ਹੰਸ ਜੀਵ ਭੀ ਅਗਜਾਤ ਹੋ ਰਹਿਆ ਹੈ ॥

**ਨਾਗੀ ਦਾਝੈ ॥੧੫॥**

ਨੰਗੀ ਹੋਈ ਸੜੇਗੀ ਵਾ ਪ੍ਰਲੋਕ ਵਿਚ ਨਾਗੋਂ ਕਰਕੇ ਸੜੇਗੀ॥

**ਗਉੜੀ ਚੇਤੀ ਮਹਲਾ ੧॥ ਅਉਖਧ ਮੰਤ੍ਰ ਮੂਲੁ ਮਨ ਏਕੈ ॥**

ਹੇ ਮਨ ਪਿਆਰੇ ਇਕ ਹੀ ਹਰੀ ਨਾਮ ਅਉਖਧੀ ਮੰਤ੍ਰ ਮੂਲ ਬੂਟੀ ਰੂਪ ਹੈ। ਅਗਜਾਨ ਰੋਗ ਦੇ ਦੂਰ ਕਰਨੇ ਕੋ ਅਉਖਧੀ ਰੂਪ ਹੈ ਕਾਮ ਆਦਿਕ ਸਰਪਾ ਦੇਵ ਸੀ ਕਰਨੇ ਕੋ ਨਾਮ ਮੰਤ੍ਰ ਰੂਪ ਹੈ ਰਾਗ ਦ੍ਵੈਸ਼ ਰੂਪੀ ਫੋੜੇ ਫੁਨਸੀ ਕੇ ਦੂਰ ਕਰਨ ਕੋ ਨਾਮ ਮੂਲ ਕਹੀਏ ਬੂਟੀ ਰੂਪ ਹੈ ॥

**ਤੇਰੇ ਤੀਨਿ ਗੁਣਾ ਸੰਸਾਰਿ ਸਮਾਵਹਿ ॥**

ਹੇ ਜੀਵ ਤੇਰੇ ਤਿੰਨੇ ਮਨ ਬਾਨੀ ਸ਼ਰੀਰ ਤ੍ਰਿਗੁਣ ਸੰਸਾਰ ਵਿਚ ਸਮਾ ਰਹੇ ਹੈਂ ॥ ਵਾ ਹੇ ਪ੍ਰਮੇਸ਼੍ਵਰ ਤੇਰੇ ਤਿੰਨ ਗੁਣ ਰਜੋ ਸਤੋ ਤਮੋ ਸੰਸਾਰ ਵਿਚ ਸਮਾ ਰਹੇ ਹੈਂ।

**ਸਕਰ ਖੰਡੁ ਮਾਇਆ ਤਨਿ ਮੀਠੀ ਹਮ ਤਉ ਪੰਡ ਉਚਾਈ ਰੇ ॥**

ਇਨਾਂ ਜੀਵਾਂ ਕੋ ਸ਼ਕਰ ਖੰਡ ਕੇ ਤਨਿ ਕਹੀਏ ਨਾਲੋਂ ਭੀ ਮਾਇਆ ਮਿਠੀ ਲਗ ਰਹੀ ਹੈ ॥ ਹਮ ਨਾਮ ਤਮਾਮ ਨੇ ਹੀ ਮਾਇਆ ਰੂਪੀ ਪੰਡ ਉਚਾਈ ਕਹੀਗੇ ਚੁਕ ਰਖੀ ਹੈ॥

**ਰਾਤਿ ਅਨੇਰੀ ਸੂਝਸਿ ਨਾਹੀ ਲਜੁ ਟੂਕਸਿ ਮੂਸਾ ਭਾਈ ਰੇ ॥**

ਅਵਸਥਾ ਰੂਪੀ ਰਾਤ੍ਰ ਪਾਪਾ ਸੇ ਅੰਧੇਰੀ ਹੋ ਰਹੀ ਹੈ ਰਾਤ੍ਰ ਦਿਨ ਰੂਪੀ ਮੂਸਾ ਮੂਸੀ ਸ੍ਵਾਸਾ ਰੂਪੀ ਲਜਕੋ ਟੁਕ ਰਹੇ ਹੈਂ ॥ ਦਿਨ ਰਾਤ੍ਰ ਵਿੱਚ ਚੌਵੀ ਹਜਾਰ ਸ੍ਵਾਸ ਚਲਿਆ ਜਾਤਾ ਹੈ ॥

**ਅਗਨਿ ਬਿੰਬ ਜਲ ਭੀਤਰਿ ਨਿਪਜੇ ॥**

ਹੇ ਜੀਵ ਤੂੰ ਮਾਤਾ ਕੀ ਜਠ ਰਾਗਨ ਕੇ ਭੀਤਰ ਜਲ ਨਾ ਬਿੰਬ ਕਹੀਏ ਬੁਦ ਬੁਦਾ ਰੂਪ ਹੋਕੇ ਨਿਪਜਿਆ ਹੈਂ ॥ ਵਾ ਅਗਨੀ ਜਲ ਪ੍ਰਿਥਵੀ ਆਦਕ ਤਤਾਂ ਕੇ ਭੀਤਰ ਤੂੰ ਬਿੰਬ ਕਹੀਏ ਬੁਦ ਬੁਦਾ ਰੂਪ ਉਪਜਿਆ ਹੈਂ ॥

**ਕਾਹੇ ਕਾਮ ਉਪਾਏ ॥**

ਤੁਮਕੋ ਪ੍ਰਮੇਸ੍ਵਰ ਨੇ ਕਿਸ ਕੰਮ ਕੋ ਉਤਪੰਨ ਕੀਆ ਸੀ ਔਰ ਤੁਮ ਨੇ ਕਿਆ ਕੰਮ ਉਪਾ ਲਏ ॥ ਇਹ ਚੰਗਾ ਨਹੀਂ ਕੀਆ ॥ ੧ ਰਹਾਉ ॥ ਅਬ ਜਗਿਆਸੀ ਪ੍ਰਮੇਸ੍ਵਰ ਅਗੇ ਬੇਨਤੀ ਕਰਦਾ ਹੈ ॥

**ਕੇਤੇ ਰੁਖ ਬਿਰਖ ਹਮ ਚੀਨੇ ॥**

ਹੇ ਪ੍ਰਮਾਤਮ ਦੇਵ ਤੇਰੇ ਤੇ ਭੁਲਿਆ ਨੇ ਇਤਨੀਆ ਜੂਨਾਂ ਧਾਰੀਆ। ਰੁਖ ਬ੍ਰਿਖ ਆਦਕ

**ਲੈਕੇ ਤਰਕਸੀ ਤੋਲਨਿ ਲਾਗਾ ਘਟ ਹੀ ਮਹਿ ਵਣਜਾਰਾ ॥**

ਪ੍ਰਤਖ ਤਕੜੀ ਲੈਕੇ ਤੋਲਣੇ ਲਗਾ ਵਧ ਘਟ ਤੋਲਦਾ ਰਹਿਆ ਇਸ ਤੇ ਵਣਜਾਰੇ ਕੋ ਘਾਟਾ ਹੀ ਰਹਿਆ ॥ ਵਾ ਜਿਸ ਵਕਤ ਵਿਚਾਰ ਰੂਪੀ ਵੱਟਾ ਲੈਕੇ ਬੁਧੀ ਰੂਪੀ ਤਕੜੀ ਵਿਚ ਤੋਲਣ ਵਿਚਾਰ ਕਰਨੇ ਲਗਾ, ਤਬ ਇਸ ਵਣਜਾਰੇ ਜੀਵ ਨੇ ਇਹ ਜਾਣਿਆ ਕੇ ਮੈ ਤਾਂ ਪ੍ਰਿਥਮ ਘਾਟੇ ਵਿਚ ਹੀ ਪੜ ਰਹਿਆ ਸੀ ॥ ਅਬ ਪਤਾ ਲਗਿਆ ਹੈ। ਵਾ ਵਿਚਾਰ ਵੱਟਾ ਰੂਪੀ ਤਕੜੀ ਲੈਕੇ ਵਿਚਾਰਨ ਲਗਾ ਤਬ ਵਣਜਾਰੇ ਜੀਵ ਨੇ ਘਟ ਹੀ ਵਿਚ ਪਮੇਸ਼ੁਰ ਕੋ ਨਿਸਚੇ ਕੀਆ ॥

**ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ॥**

ਸਮੁੰਦ ਤੇ ਸਾਗਰ ਦੋ ਵਿਚ ਹੈਂ ਪਾਚ ਸਮੁੰਦ੍ਰ ਕਾ ਅਧਿਆ ਹਾਰ ਕਰਨਾ ਇਹ ਸਤ ਸਮੁੰਦ੍ਰ ਜਿਤਨੇ ਜਲ ਕਰਕੇ ਭਰੇ ਹੂਏ ਹੈਂ ॥ ਵਾ ਸਾਗਰ ਜੋ ਸਗਰ ਕੇ ਪੁਤ੍ਰਾਂ ਨੇ ਖੋਜਿਆ ਸੀ ਔਰ ਸਤ ਸਮੁੰਦ੍ਰ ॥ ਵਾ ਸਮੁੰਦ੍ਰ ਜੈਸੇ ਸਹਿਤ ਜਲ ਤਾਕੇ ਭਰਿਆ ਹੂਆ ਹੈ। ਵਾ ਸੰਸਾਰ ਸਾਗਰ ਵਿਚ ਹਮ ਇਤਨੇ ਗੁਨਾਹ ਕਰਕੇ ਭਰੇ ਹੂਏ ਹਾਂ ਜਿਤਨਾ ਸਮੁੰਦ੍ਰ ਨੀਰ ਸੇ ਭਰਿਆ ਹੈ ਵਾ ਸਮੁੰਦ ਮੈ ਲਖ ਜੋਜਨ ਮੇਂ ਸਾਗਰ ਸੌ ਜੋਜਨ ਮੈ ਹੈ ॥

**ਅਨਤਾ ਧਨੁ ਧਰਣੀ ਧਰੇ ਅਨ ਤਨ ਚਾਹਿਆ ਜਾਇ ॥**
**ਅਨਤ ਕਉ ਚਾਹਨ ਜੋ ਗਏ ਸੇ ਆਏ ਅਨਤ ਗਵਾਇ ॥**

ਪ੍ਰਤਖ ਧਨ ਅਨਤ ਨਾਮ ਅਨੰਤ ਕੀ ਧਰਨੀ ਨਾਮ ਪ੍ਰਿਥਮੀ ਮੈਂ ਧਰਿਆ ਹੋਆ ਹੈ। ਫੇਰ ਭੀ ਅਨਤ ਨਾਮ ਹੋਰ ਧਨ ਕੀ। ਵਾ ਅੰਤ ਹੀ ਧਨ ਕੀ ਚਾਹੇ ਨਾਮ ਇਛਿਆ ਨਹੀਂ ਜਾਤੀ ॥ 'ਅਨਤ ਕੋ ਚਾਹਨ ਜੋ ਗਏ' ਜੋ ਪੁਰਸ਼ ਅਨਤ ਨਾਮ ਹੋਰ ਧਨ ਕੇ ਚਾਹੁਨੇ ਵਾਸਤੇ ਗਏ ਹੈਂ ਵਾ ਅਨਤ ਨਾਮ ਅਨੰਤ ਧਨ ਕੋ ਚਾਹੁਨੇ ਕੋ ਗਏ ਹੈਂ ॥ ਸੇ ਹਥੋਂ ਅਨਤ ਨਾਮ ਹੋਰ ਅਰਲਾ ਧਨ ਭੀ ਗਵਾ ਆਏ ਵਾ ਅਨਤ ਹੀ ਧਨ ਗਵਾ ਆਏ॥ ਯਥਾਃ- ਜਿ ਜਹਾ ਜਸ ਜੋ ਧਨ ਪਾਵਨ ਕੋ ਬਿਨ ਭਾਗਨ ਤੇ ਜਲ ਸਿੰਧ ਭੁਖਾਹੀ ॥ ਵਾ ਦੁਤੀ ॥

**। ਅਨਤਾ ਧਨ ਧਰਨੀ ਧਰੇ ਅਨਤ ਨ ਚਾਹਿਆ ਜਾਇ ॥**

ਅਨੰਤ ਰੂਪ ਜੋ ਧਨ ਕੌਨ ਪ੍ਰਮਾਤਮਾਂ ਸੋ ਤਾਂ ਬੁਧੀ ਰੂਪੀ ਧਰਨੀ ਵਿਚੇ ਧਰਿਆ ਹੈ। ਉਸ ਅਨੰਤ ਰੂਪ ਧਨ ਕੀ ਤਾਂ ਇਸ ਕੋ ਚਾਹਿ ਜਾਇ ਨਾਮ ਉਤਪਨ ਹੀ ਨਹੀ ਹੋਤੀ ॥

**ਅਨਤ ਕੋ ਚਾਹਨ ਜੋ ਗਏ ਸੇ ਆਏ ਅਨਤ ਗਵਾਏ ॥**

ਬੁਧੀ ਵਿਖੇ ਪ੍ਰਮਾਤਮਾਂ ਕੋ ਛੋਡ ਕੇ ਜੋ ਅਨੰਤ ਰੂਪ ਕੇ ਚਾਹੁਨੇ ਕੋ ਭਾਵ ਢੂੰਡਨੇ ਕੋ ਜੋ ਬਾਹਿਰ ਬਨਾਂ ਆਦਕਾਂ ਮੈਂ ਗਏ ਹੈਂ ॥ ਸੋ ਹਥੋਂ ਅਨਤ ਰੂਪ ਕੋ ਗਵਾ ਆਏ ਭਾਵ ਬਾਹਿਰ ਬ੍ਰਿਤੀ ਹੋਨੇ ਸੇ ਅਗਲੀ ਜੋ ਪ੍ਰਮਾਤਮਾਂ ਮੈਂ ਬ੍ਰਿਤੀ ਲਗ ਰਹੀ ਸੀ ਸ ਭੀ ਗਵਾ ਆਈ ॥ ਯਥਾ ਫਰੀਦ ਜੀ ਭੀ ਏਹੀ ਕਥਨ ਕਰਤੇ ਹੈਂਃ-

ਫਰੀਦਾ ਜੰਗਲ ਜੰਗਲ ਕਿਆ ਭਵਹਿ ਵਣਿ ਕੰਡਾ ਮੋੜੇਹਿ ॥
ਵਸੀ ਰਬ ਹਿਆਲੀਐ ਜੰਗਲ ਕਿਆ ਢੂੰਡਹਿ ॥ ਇਤਿ, ਵਾ ਦੁਤੀ

**ਅਨਤਾ ਧਨ ਧਰਣੀ ਧਰ ਅਨਤ ਨ ਚਾਹਿਆ ਜਾਇ ॥**

ਜਿਨਾਂ ਪੁਰਸ਼ਾਂ ਕਾ ਪ੍ਰਿਥਮੀ ਵਿਖੇ ਅਨੰਤ ਹੀ ਧਨ ਧਰਿਆ ਹੂਆ ਹੈ ਉਨਾਂ ਕੋ ਪ੍ਰਮੇਸ਼ੁਰ ਰੂਪੀ ਜੋ ਅਨੰਤ ਧਨ ਹੈ ਉਸਕੀ ਇਛਿਆ ਜਾਇ ਨਾਮ ਉਤਪੰਨ ਨਹੀ ਹੋਤੀ ॥

**ਅਨਤ ਕੋ ਚਾਹਨ ਜੋ ਗਏ ਸੇ ਆਏ ਅਨਤ ਗਵਾਇ ॥**

ਜੋ ਪੁਰਸ਼ ਪ੍ਰਤਖ ਅਨੰਤ ਧਨ ਕੋ ਬਾ ਹਰ ਚਾਹਕੇ ਗਏ ਹੈਂ ਕਿ ਜਿਸ ਪ੍ਰਕਾਰ ਧਨ ਕੀ ਬ੍ਰਿਧੀ ਹੋਵੇ। ਓਹੁ ਅਨੰਤ ਰੂਪ ਜੋ ਧਨ ਕੌਨ ਪ੍ਰਮੇਸ਼ੂਰ ਤਿਸਕੋ ਗਵਾ ਆਏ ॥ ਭਾਵ ਉਸ ਮੇਂ ਲਗਨ ਸੇਂ ਓਹੁ ਭੁਲ ਗਯਾ ਪ੍ਰਮੇਸ਼ੂਰ ਰੂਪੀ ਧਨ ॥ ਤੀਨ ਅਰਥ ॥

**ਗੌੜੀ ਬੈਰਾਗਣ ਮਹਲਾ ੧ ॥ ਹਰਨੀ ਹੋਵਾ ਬਨਿ ਬਸਾ ਕੰਦ ਮੂਲ ਚੁਣਿ ਖਾਉ ॥**

। ਬੇਨਤੀ। ਹੇ ਪ੍ਰਮੇਸ਼ੂਰ ਹਰਨੀ ਹੋ ਕੇ ਭਾਵ ਬਾਨ ਪਰੱਸਤੀ ਹੋ ਕਰ ਬਨ ਬਿਖੇ ਬਸਾਂ ਕੰਦ ਤ ਮੂਲ ਇਤਿ ਆਦਕ ਫਲ ਚੁਨਕੇ ਖਾਵਾਂ ॥

**ਗੁਰ ਪਰਸਾਦੀ ਮੇਰਾ ਸਹੁ ਮਿਲੈ ਵਾਰਿ ਵਾਰਿ ਹਉ ਜਾਉ ਜੀਉ ॥**

ਜਦੀ ਉਸ ਬਾਨ ਪੱਰਸਤੀ ਕੋ ਗੁਰਾਂ ਕੀ ਕ੍ਰਿਪਾ ਸੇ ਮੇਰਾ ਸਹੁ ਮਿਲ ਜਾਵੇ ਤਾਂ ਉਸਕੇ ਉਪਰ ਸੇ ਵਾਰੰਬਾਰ ਬਲਿਹਾਰਨ ਜਾਤੀ ਹੂੰ ॥

**ਮੈਂ ਬਨਜਾਰਨਿ ਰਾਮ ਕੀ। ਤੇਰਾ ਨਾਮੁ ਵਖਰੁ ਵਾਪਾਰੁ ਜੀ ॥ ੧ ਰਹਾਉ ॥ਸਪਸ਼੍ਟ**

**ਕੋਕਿਲ ਹੋਵਾ ਅੰਬਿ ਬਸਾ ਸਹਿਜਿ ਸਬਦ ਬੀਚਾਰੁ ॥**

ਹੇ ਪ੍ਰਮੇਸ਼ੂਰ ਕੋਕਿਲ ਵਤ ਮਿਠ ਬਚਨਾ ਕੋ ਉਚਾਰਨੇ ਵਾਲੀ ਹੋਕੇ ਸਾਧ ਸੰਗਤ ਰੂਪੀ ਅੰਬਰ ਸਾਲ ਬਾਗ ਮੈਂ ਬਸਾਂ ਸਤੇ ਸਿਧ ਹੀ ਗੁਰਾਂ ਕੇ ਉਪਦੇਸ਼ ਕਾ ਬੀਚਾਰ ਕਰਾਂ ॥

**ਸਹਜਿ ਸੁਭਾਇ ਮੇਰਾ ਸਹੁ ਮਿਲੈ ਦਰਸਨਿ ਰੂਪਿ ਅਪਾਰੁ ॥**

ਐਸੀ ਸਾਧ ਸੰਗਤ ਮੈਂ ਸਹਿਜ ਸੁਭਾਵ ਕਹੀ ਭਾਵ ਪ੍ਰਯਤਨ ਬਿਨਾ ਹੀ ਮੇਰੇ ਸ਼ਾਹੁ ਕਾ ਅਪਾਰ ਨਿਰਮੋਲਕ ਦਰਸ਼ਨ ਮਿਲ ਜਾਵੇਗਾ ॥

**ਮਛੁਲੀ ਹੋਵਾਂ ਜਲਿ ਬਸਾ ਜੀਅ ਜੰਤ ਸਭਿ ਸਾਰਿ ॥**

ਮਛੀ ਵਤ ਪ੍ਰੇਮਨ ਹੋਕੇ ਨਾਮ ਰੂਪੀ ਜਲ ਮੈਂ ਬਸਾਂ ਜੋ ਸਭ ਜੀਵਾਂ ਕੀ ਸਾਰ ਕਰਤਾ ਹੈ ਉਸਕੇ ਨਾਮ ਮੈਂ।

**ਉਰਵਾਰਿ ਪਾਰਿ ਮੇਰਾ ਸਹੁ ਬਸੈ ਹਉ ਮਿਲਉਗੀ ਬਾਹ ਪਸਾਰਿ ॥**

ਲੋਕ ਪ੍ਰਲੋਕ ਮੈਂ ਜੋ ਮੇਰਾ ਸਾਹੁ ਬਸਤਾ ਹੈ ਉਸਕੋ ਬੁਧੀ ਰੂਪੀ ਭੁਜਾ ਕੋ ਪਸਾਰ ਕੇ ਮਿਲੂੰਗੀ ॥

**ਨਾਗਨਿ ਹੋਵਾਂ ਧਰ ਵਸਾ ਸਬਦੁ ਵਸੈ ਭਉ ਜਾਇ ॥**

ਨਾਗਨਿ ਨਾਮ ਸਮਾਧਨ ਹੋਕੇ ਪ੍ਰਿਥਮੀ ਵਿਖੇ ਵਸਾਂ ਇਸ ਪ੍ਰਕਾਰ ਜਦੀ ਗੁਰਾਂ ਕਾ ਸ਼ਬਦ ਵਸ ਜਾਵੇ ਤਾਂ ਭਉ ਜਮਾਂ ਕਾ ਚਲਾ ਜਾਤਾ ਹੈ ॥

**ਨਾਨਕ ਸਦਾ ਸੋਹਾਗਣੀ ਜਿਨ ਜੋਤੀ ਜੋਤਿ ਸਮਾਇ ॥**

ਗੁਰੂ ਜੀ ਕਹਿਤੇ ਹੈਂ ਓਹੁ ਸਦਾ ਸੋਹਾਗਨੀਆਂ ਹੈ ਜਿਨ ਕੀ ਜੋਤੀ ਨਾਲ ਜੋਤ ਮਿਲ ਗਈ। ਵਾ ਦੂਜੀ ਅਬ ਜਗਯਾਸੀ ਪ੍ਰਮਾਤਮਾਂ ਆਗੇ ਬੇਨਤੀ ਕਰਤਾ ਹੈ। ਹੇ ਪ੍ਰਮੇਸ਼ੂ ਜਿਸ ਜਿਸ ਜੂਨ ਵਿਖੇ ਮੈਂ ਕ੍ਰਮਾਂ ਅਨੁਸਾਰ

ਪ੍ਰਵੇਸ਼ ਕਰਾਂ ਤਿਸੀ ਤਿਸੀ ਜੂਨ ਵਿਖੇ ਮੈਂ ਆਪ ਕੋ ਅਰਾਧਤਾ ਰਹਾਂ ਆਪ ਮੇਰੇ ਹਿਰਦੇ ਵਿਖੇ ਹੀ ਬਸਤੇ ਰਹੋ ॥ ਯਥਾਃ—'ਜਹਾਂ ਜਹਾਂ ਜਾਵੇ ਗੁਰ ਦੇਵ । ਤਹਾਂ ਤਹਾਂ ਰਹੈ ਨਿਰੰਤ੍ਰ ਤੁਮਰੀ ਸੇਵ'॥

**ਹਰਨੀ ਹੋਵਾ ਬਨ ਬਸਾ ਕੰਦ ਮੂਲ ਚੁਨ ਖਾਉ ॥**

ਹੇ ਪ੍ਰਮੇਸ਼੍ਵਰ ਜਦੀ ਮੈਂ ਕ੍ਰਮਾਂ ਦਾ ਪ੍ਰੇਰਿਆ ਹੁਆ ਹਰਨੀ ਹੋ ਜਾਵਾਂ ਤੇ ਕੰਦ ਮੂਲ ਚੁਨਕੇ ਖਾਵਾਂ ।

**ਗੁਰ ਪ੍ਰਸਾਦੀ ਮੇਰਾ ਸਹੁ ਮਿਲੈ ਵਾਰਿ ਵਾਰਿ ਹਉ ਜਾਉ ਜੀਉ ॥**

ਉਸ ਜੂਨੀ ਮੈਂ ਭੀ ਗੁਰਾਂ ਕੀ ਕ੍ਰਿਪਾ ਕਰਕੇ ਹੇ ਮੇਰੇ ਸ਼ਾਹੁ ਮਿਲਤਾ ਹੀ ਰਹੀ, ਤੇ ਹਰ ਵਕਤ ਆਪਕੇ ਉਪ੍ਰ ਦੀ ਬਲਿਹਾਰ ਜਾਤੀ ਰਹਾਂ ॥

**ਕੋਕਿਲ ਹੋਵਾ ਅੰਬਿ ਬਸਾਂ ਸਹਿਜ ਸਬਦ ਬੀਚਾਰੁ ॥**

ਜਦੀ ਕ੍ਰਮਾਂ ਅਨੁਸਾਰ ਕੋਇਲ ਦੀ ਜੂਨੀ ਵਿਖੇ ਜਾ ਰਹਾਂ ਤਉ ਭੀ ਹੇ ਪ੍ਰਮੇਸ਼੍ਰ ਗੁਰਾਂ ਕੇ ਉਪਦੇਸ਼ ਕੋ ਸੁਤੇ ਸਿਧ ਬੀਚਾਰਤੀ ਹੀ ਰਹਾਂ॥

**ਸਹਿਜ ਸੁਭਾਇ ਮੇਰਾ ਸਹੁ ਮਿਲੈ ਦਰਸਨ ਰੂਪ ਅਪਾਰ ॥**

ਹੇ ਮੇਰੇ ਪਤੀ ਪ੍ਰਮੇਸ਼੍ਵਰ ਓਥੇ ਭੀ ਸੁਤੇ ਸਿਧ ਹੀ ਆਪ ਕਾ ਦਰਸ਼ਨ ਮਿਲਤਾ ਰਹੇ ॥

**ਮਛਲੀ ਹੋਵਾ ਜਲ ਬਸਾ ਜੀਅ ਜੰਤ ਸਭ ਸਾਰ ॥**

ਕ੍ਰਮਾਂ ਅਨੁਸਾਰ ਮੱਛੀ ਹੋ ਕਰ ਜਲ ਵਿਖੇ ਬਸਾਂ ਹੇ ਜੀਅ ਜੰਤ ਕੀ ਸਾਮਾਲ ਕਰਨੇ ਵਾਲੇ ਪ੍ਰਮੇਸ਼੍ਵਰ ॥

**ਉਰਵਾਰ ਪਾਰ ਮੇਰਾ ਸਹੁ ਵਸੈ ਹਉ ਮਿਲਉਗੀ ਬਾਹ ਪਸਾਰ ॥**

ਲੋਕ ਪ੍ਰਲੋਕ ਮੈਂ ਬਸਨੇ ਵਾਲੇ ਹੇ ਮੇਰੇ ਸ਼ਾਹੁ ਉਸ ਮਛੀ ਜੂਨ ਮੈਂ ਭੀ ਮੈਂ ਆਪਕੇ ਬੁਧੀ ਰੂਪੀ ਬਾਹਾਂ ਪਸਾਰਕੇ ਮਿਲਾਂਗੀ ॥

**ਨਾਗਨ ਹੋਵਾਂ ਧਰ ਵਸਾ ਸਬਦ ਵਸੈ ਭਉ ਜਾਇ ॥**

ਜਬੀ ਕ੍ਰਮਾਂ ਅਨੁਸਾਰ ਨਾਗਨੀ ਹੋ ਕੇ ਧਰ ਪ੍ਰਿਥਮੀ ਵਿਖੇ ਭੀ ਬਸਾਂ ਤਉ ਭੀ ਗੁਰਾਂ ਕਾ ਉਪਦੇਸ਼ ਹਿਰਦੇ ਮੈਂ ਬਸੇ ਜਿਸ ਕਰਕੇ ਜਮਾਂ ਕਾ ਭੈ ਚਲਾ ਜਾਵੇ ॥

**ਨਾਨਕ ਸਦਾ ਸੋਹਾਗਣੀ ਜਿਨ ਜੋਤੀ ਜੋਤ ਸਮਾਇ ॥**

ਇਸ ਪ੍ਰਕਾਰ ਦੀ ਬੇਨਤੀ ਸੇ ਜਿਸ ਕੀ ਜੋਤੀ ਮੈਂ ਜੋਤ ਸਮਾਈ ਹੈ ਓਹੁ ਨਿਤ ਸੋਹਾਗਨੀ ਹੈ ॥ ਵਾ ਦੁਤੀਃ—

**ਹਰਨੀ ਹੋਵਾ ਬਨ ਬਸਾ ਕੰਦ ਮੂਲ ਚੁਨ ਖਾਉ ॥**

ਹਰਨੀ ਨਾਮ ਬਾਨ ਪਰੱਸਤੀ ਹੋ ਕੇ ਬਨ ਵਿਖੇ ਬਸੇ ਤੇ ਕੰਦ ਮੂਲਾਂ ਕੋ ਖਾਵੇ । ਨਾਮ ਕੋ ਨਾਂ ਜਪੇ ਤਾਂ ਨਹੀਂ ਤਰਨਾਂ ਹੋਤਾ ॥ ਪ੍ਰਸ਼ਨ । ਕੈਸੇ ਤਰਨਾਂ ਹੋਵੇ ॥ ਉਤ੍ਰਃ—

**ਗੁਰ ਪ੍ਰਸਾਦੀ ਮੇਰਾ ਸਹੁ ਮਿਲੈ ॥**

ਗੁਰਾਂ ਕੀ ਹੋਵੇ ਕ੍ਰਿਪਾ ਤਾਂ ਨਾਮ ਕੋ ਜਪਤਾ ਹੈ ਜਦੋਂ ਨਾਮ ਕੋ ਜਪਿਆ ਤਾਂ ਮਿਲਤਾ ਹੈ ਮੇਰਾ ਸ਼ਾਹੁ॥ ਇਸ ਪ੍ਰਕਾਰ ਜਿਸਕੋ ਮਿਲਿਆ ਹੈ ਮੈਂ ਉਨਾਂ ਉਪ੍ਰ ਬਲਿਹਾਰਨੇ ਜਾਤਾ ਹੂੰ ॥

**ਕੋਕਿਲ ਹੋਵਾ ਅੰਬਿ ਬਸਾਂ ॥**

ਜਦੀ ਕੋਕਿਲ ਨਾਮ ਬ੍ਰਹਮਚਾਰੀ ਹੋਕੇ ਪ੍ਰਤਖ ਅੰਬੀਆਂ ਕੇ ਬਾਗ਼ ਮੈਂ ਬਸੇ ਤੇ ਨਾਮ ਕੋ ਜਪੇ ਨਾਂ,ਤਾਂ ਨਹੀ ਤਰਨਾ ਹੋਤਾ। ਹੋਵੇ ਕੈਸੇ। ਉਤ੍ਰ :—

**ਸਹਿਜ ਸਬਦ ਬੀਚਾਰੁ ॥**

ਜਦੀ ਸਹਿਜੇ ਹੀ ਗੁਰਾਂ ਕੇ ਸ਼ਬਦ ਕੋ ਬੀਚਾਰੇ ਤੇ ਨਾਮ ਕੋ ਜਪੇ ਤਾਂ ਤਰਨਾ ਹੋਤਾ ਹੈ ॥

**ਮਛਲੀ ਹੋਵਾਂ ਜਲ ਬਸਾਂ ਜੀਅ ਜੰਤ ਸਭ ਸਾਰ ॥**

ਜਦੀ ਮਛਲੀ ਨਾਮ ਗ੍ਰਿਹਸਤੀ ਹੋਕੇ ਜਲ ਕਹੀਏ ਪਦਾਰਥਾਂ ਮੈਂ ਬਸੇ ਤੇ ਸਭ ਜੀਅ ਜੰਤ ਕੋ ਸਾਰੇ ਭਾਵ ਪੁੰਨ ਦਾਨ ਕਰੇ ਤੇ ਨਾਮ ਕੋ ਨਾ ਜਪੇ ਤਾਂ ਨਹੀਂ ਤਰਨਾਂ ਹੋਤਾ ਹੋਵੇ ਕੈਸੇ। ਤੂ ॥ ਐਸਾ ਆਖੇ ॥

**ਉਰਵਾਰ ਪਾਰ ਮੇਰਾ ਸਹੁ ਬਸੈ ਹਉ ਮਿਲਉਗੀ ਬਾਹਿ ਪਸਾਰ ॥**

ਐਸੇ ਆਖੇ ਹੇ ਜਗਜਾਸੀ ਜੈਸੇ ਤੂੰ ਗੁਰਾਂ ਕੀ ਕ੍ਰਿਪਾ ਸੇ ਮਿਲਿਆ ਹੈਂ ਤੈਂ ਵਤ ਮੈਂ ਭੀ ਗੁਰ ਕ੍ਰਿਪਾ ਸੇਂ ਬਾਹਿ ਪਸਾਰਕੇ ਮਿਲਉਂਗੀ ॥ ਤਾਂ ਤਰਨਾਂ ਹੋਤਾ ਹੈ ॥

**ਨਾਗਨ ਹੋਵਾਂ ਧਰ ਵਸਾਂ ॥**

ਜਦੀ ਨਾਗਨ ਨਾਮੁ ਸੰਨਿਆਸੀ ਹੋਕੇ ਧਰ ਪ੍ਰਿਥਮੀ ਤੇ ਬਸੇ ਤੇ ਨਾਮ ਕੋ ਨਾਂ ਜਪੇ ਤਾਂ ਨਾਹੀ ਤਰਨਾ ਹੋਤਾ ॥ ਹੋਵੇ ਕੈਸੇ। ਉਤ੍ਰ:-

**ਸਬਦ ਵਸੈ ਭਉ ਜਾਇ ॥**

ਉਪਦੇਸ਼ ਵਸੈ ਗੁਰਾਂ ਕਾ ਤੇ ਨਾਮ ਕੋ ਜਪੇ ਤਾਂ ਤਰਨਾਂ ਹੋਤਾ ਹੈ ਜਦੋਂ ਤਰਨਾਂ ਹੂਆ ਤਾਂ ਜਮਾਂ ਕਾ ਭਉ ਜਾਇ ॥

**ਨਾਨਕ ਸਦਾ ਸੋਹਾਗਨੀ ਜਿਨ ਜੋਤੀ ਜੋਤ ਮਿਲਾਇ ॥**

ਇਸ ਪ੍ਰਕਾਰ ਨਾਮ ਦੁਆਰੇ ਜਿਸ ਕੀ ਜੋਤੀ ਸਾਥ ਜੋਤ ਮਿਲੀ ਹੈ ਸੋ ਸਦਾ ਸੋਹਾਗਨੀ ਹੈ। ਤਿੰਨ ਅਰਥ।

**ਮਨੁ ਮਾਰੇ ਧਾਤੁ ਮਰਿ ਜਾਇ ॥੨੪॥**

ਜਦੀ ਮਨਕੋ ਮਾਰੇਂ ਤਬ ਧਾਤ ਕਹੀਏ ਧਾਵਣੀ ਮਰ ਜਾਤੀ ਹੈ। ਵਾ ਧਾਤ ਨਾਮ ਮਾਇਆ ਦੀ ਇਛਿਆ ਮਰ ਜਾਤੀ ਹੈ॥

**ਮਨੁ ਮੈ ਮਤੁ ਮੈਗਲ ਮਿਕਦਾਰਾ ॥੨੫॥**

ਮਨ ਰੂਪੀ ਹਸਤੀ ਹੰਗਤਾ ਰੂਪੀ ਮੈ ਕਹੀਏ ਸ਼ਰਾਬ ਕੋ ਪਾਨ ਕਰਕੇ ਮੈਗਲ ਕੇ ਮਿਕਦਾਰਾ ਨਾਮ ਮਾਨਿੰਦ ਮਸਤ ਹੋ ਰਹਿਆ ਹੈ ॥

**ਆਪੇ ਸਾਹਿਬੁ ਆਪਿ ਵਜੀਰ ॥੨੮॥**

ਆਪ ਹੀ ਪ੍ਰਤਖ ਸਾਹਿਬ ਰਾਜਾ ਰੂਪ ਹੈ ਔਰ ਆਪ ਹੀ ਪ੍ਰਤਖ ਵਜ਼ੀਰ ਹੈ ਵਾ, ਆਪ ਸਾਹਿਬ ਹੈ ਸਤਿਗੁਰ ਵਜ਼ੀਰ ਹੈ। ਵਾ ਸਤਿਗੁਰ ਸਾਹਿਬ ਹੈ ਸੰਤ ਵਜ਼ੀਰ ਹੈ ॥

**ਪਉਣੁ ਪਾਣੀ ਬੈਸੰਤਰੁ ਸਭਿ ਸਹਲੰਗਾ ॥**

'ਪਵਨ ਔਰ ਪਾਨੀ ਬੈਸੰਤਰ ਇਤਿ ਆਦਕ ਸ੍ਰਬ ਤਤਾਂ ਕੋ ਉਸਨੇ ਸਹਲੰਗਾ ਕਹੀਏ ਇਕਤ੍ਰਕੀਆ। ਵਾ ਸਭਕੇ ਸਹ ਨਾਮ ਸਾਥ ਲੰਗਾ ਕਹੀਏ ਲਗ ਰਹਿਆ ਹੈ ॥

**ਇਸੁ ਕਲਿਜੁਗ ਮਹਿ ਕਰਮ ਧਰਮੁ ਨ ਕੋਈ ॥ ੨੯ ॥**

ਇਸ ਕਲੂ ਕਾਲ ਵਿਚ ਕਰਮ ਧਰਮ ਕੋਈ ਨਹੀਂ ਹੋਆਵਤਾ ॥ ਕਿਉਂ?

## ਕਲੀ ਕਾ ਜਨਮੁ ਚੰਡਾਲ ਕੈ ਘਰਿ ਹੋਈ ॥

ਕਲਜੁਗ ਦਾ ਜਨਮ ਹੋਣਾ ਸੀ ਸੂਦ੍ਰ ਕੇ ਗ੍ਰਹਿ ਵਿਖੇ ਔਰ ਹੋ ਗਇਆ ਚੰਡਾਲ ਕੇ ਗ੍ਰਹਿ ਵਿਖੇ ਚੰਡਾਲਾਂ ਕੀ ੍ਰਬਲਤਾ ਹੋ ਰਹੀ ਹੈ। ਸਤਯੁਗ ਦਾ ਜਨਮ ਬ੍ਰਹਮਣ ਕੇ ਗ੍ਰਹਿ ਵਿਖੇ ਥੀ, ਤ੍ਰੇਤੇ ਕਾ ਜਨਮ ਛੱਤ੍ਰੀ ਕੇ ਗ੍ਰਹਿ ਵਿਖੇ ਥੀ,ਦੁਆਪੁਰ ਜੁਗ ਦਾ ਜਨਮ ਵੈਸਕੇ ਗ੍ਰਹਿ ਵਿਖੇ ਥੀ, ਵਾ ਕਲੂਕਾਲ ਦੇ ਜੀਵਾਂ ਕਾ ਜਨਮ ਚੰਡਾਲ ਨਾਮ ਕ੍ਰੋਧ ਕੇ ਘਰ ਵਿਚ ਹੋ ਰਹਿਆ ਹੈ ॥

## ਜੈਸੀ ਧਰਤੀ ਊਪਰ ਮੇਘੁਲਾ ਬਰਸਤੁ ਹੈ ਕਿਆ ਧਰਤੀ ਮਧੇ ਪਾਣੀ ਨਾਹੀ ॥

ਇਹ ਸ਼ਬਦ ਤੀਸਰੀ ਪਾਤਸ਼ਾਹੀ ਕਾ ਹਰਦੁਆਰ ਮੈਂ ਪੰਡਤਾਂ ਨਾਲ ਹੂਆ ਹੈ ॥ ਪੰਡਤੋਂ ਨੇ ਆਕੇ ਆਖਿਆ, ਕੇ ਤੁਮਾਰੇ ਜੋ ਬਡੇ ਸਤਿਗੁਰ ਦੇਵ ਜੀ ਹੂਏ ਹੈਂ ਉਨਾਂ ਨੇ ਜੋ ਗੁਰਮੁਖੀ ਬਾਨੀ ਰਚੀ ਹੈ ਇਹ ਕਿਸ ਵਾਸਤੇ ਰਚੀ? ਕਿਉਂ ਆਗੇ ਸੰਸਕ੍ਰਿਤ ਵਿਦਇਆ ਨਹੀਂ ਸੀ। ਇਸ ਤੇ ਰਚੀ ਹੈ ਕਿ ਸੰਸਕ੍ਰਿਤ ਕੇ ਪੜਨੇ ਸੇ ਤਰਤਾ ਨਹੀਂ ਸੀ। ਭਾਵ ਉਨਾਂ ਨੇ ਜੋ ਗੁਰਮੁਖੀ ਬਾਨੀ ਰਚੀ ਹੈ ਸੋ ਨਿਸਫਲ ਹੈ ਤਿਸ ਪ੍ਰ ਗੁਰੂ ਜੀ ਨੇ ਏਹ ਸ਼ਬਦ ਉਚਾਰਿਆ:—

## ਜੈਸੀ ਧਰਤੀ ਊਪਰ ਮੇਘੁਲਾ ਬਰਸਤੁ ਹੈ ਕਿਆ ਧਰਤੀ ਮਧੇ ਪਾਣੀ ਨਾਹੀ ॥

'ਹੇ ਭਾਈ ਜੈਸੀ ਏਹ ਬਾਰਤਾ ਹੈ ਧਰਤੀ ਉਪਰ ਮੇਘ ਬਰਸਦਾ ਹੈ ਤੋ ਬਡੀ ਸਬਜੀ ਉਤਪੰਨ ਹੋਤੀ ਹੈ ਕ੍ਰਿਆ ਧਰਤੀ ਕੇ ਬੀਚ ਜਲ ਹੈ ਨਹੀਂ। ਭਾਵ ਜਲ ਤੋ ਹੈ ਧਰਤੀ ਬੀਚ। ਪ੍ਰੰਤੂ ਓਹ ਜਲ ਸਬਜੀ ਆਦਕ ਕੋ ਹਰੀਆਵਲ ਨਹੀਂ ਕਰ ਸਕਤਾ ॥

## ਜੈਸੇ ਧਰਤੀ ਮਧੇ ਪਾਣੀ ਪਰਗਾਸਿਆ ਬਿਨ ਪਗਾ ॥

ਜੈਸੇ ਧਰਤੀ ਕੇ ਮਧ ਬੀਚ ਜਲਕਾ ਪ੍ਰਕਾਸ਼ ਤੋ ਹੋ ਰਹਿਆ ਹੈ ਪ੍ਰੰਤੂ ਓਹ ਜਲ ਪੈਰਾਂ ਸੇ ਬਿਨਾ ਹੈ ਕਿਉਂ? ਬਡਾ ਪ੍ਰਯਤਨ ਕਰਕੇ ਨਿਕਸਦਾ ਹੈ ਕੂਆ ਖੋਦਨੇ ਸੇ ਜਦੀ ਨਿਕਸ ਆਇਆ ਤੋਂ ਭੀ ਐਸੀ ਹਰੀ-ਆਵਲ ਨਹੀਂ ਕਰਤਾ ਜੈਸੀ ਬਾਰਸ਼ ਕੇ ਪੈਨੇ ਸੇ ਹੋਤੀ ਹੈ ॥ ਤੇ ਓਹ ਮੇਘ ਬਰਸਦਾ ਹੀ ਫਿਰਤਾ ਹੈ। ਇਸੀ ਪ੍ਰਕਾਰ ਜੋ ਗੁਰਮੁਖੀ ਬਾਨੀ ਹੈ ਸੋ ਤੋ ਮੇਘ ਕੇ ਜਲਵਤ ਹੈ ਸੁਖੈਨ। ਤੇ ਜੋ ਸੰਸਕ੍ਰਿਤ ਬਾਨੀ ਹੈ ਸੋ ਜ਼ਮੀਨ ਕੇ ਜਲਵਤ ਹੈ। ਕਠਨ ॥ ਪ੍ਰਸ਼ਨ। ਬੇਦ ਬਾਨੀ ਤੋਂ ਈਸ੍ਵਰ ਰਚਤ ਹੈ। ਇਹ ਗੁਰਮੁਖੀ ਮਨੁਖ ਰਚਤ ਹੈ ॥ਉਤ੍ਰ:—

## ਜੋ ਕਿਛ ਕਰਤੁ ਹੈ ਸੋਈ ਕੋਈ ਹੈ ਰੇ ॥

ਰੇ ਪਿਆਰੇ ਜੋ ਕਿਛ ਬੇਦ ਰਚੇ ਹੈਂ ਅਰਥਾਤ ਜੋ ਬੇਦਾਂ ਕੇ ਰਚਨੇ ਵਾਲਾ ਹੈ ਸੋਈ ਕੋਈ ਇਸ ਬਾਨੀ ਕੇ ਰਚਨੇ ਵਾਲਾ ਹੈ ॥

## ਬਾਬਾ ਤੂੰ ਐਸੇ ਭਰਮ ਚੁਕਾਹੀ ॥

ਬਾਬਾ ਨਾਮ ਹੈ ਭਾਈ ਤੂੰ ਐਸੇ ਜਾਨਕੇ ਭ੍ਰਮ ਚੁਕਾਦੇ ॥ ਜੈਸੇ ਸੰਸਕ੍ਰਿਤ ਬਾਨੀ ਕੇ ਪੜਨੇ ਸੇ ਪ੍ਰਮਾਤਮਾਂ ਮੈਂ ਜਾਕੇ ਸਮਾਂ ਜਾਤਾ ਹੈ ਤੈਸੇ ਹੀ ਇਸਕੇ ਪੜਨੇ ਸੇ ਸਮਾਂ ਜਾਤਾ ਹੈ ॥ ਵਾ ਦੂਤੀ ਉਨਾਂ ਨੇ ਪ੍ਰਸ਼ਨ ਕੀਆ ਕੇ ਗੁਰੂ ਨਾਨਕ ਨੇ ਅਵਤਾਰ ਕਿਸ ਨਮਿਤ ਲੀਆ ਹੈ। ਉਤ੍ਰ। ਪ੍ਰਮਾਤਮਾਂ ਕਾ ਉਪਦੇਸ਼ ਦੇਨੇ ਕੋ। ਪ੍ਰਸ਼ਨ। ਪ੍ਰਮਾਤਮਾਂ ਕਾ ਉਪਦੇਸ਼ ਕਿਆ ਦੇਣਾ ਹੈ ਓਹੁ ਆਗੇ ਹੀ ਸਾਰੇ ਬਿਆਪਕ ਹੈ ॥ ਉਤ੍ਰ ॥ ਜੈਸੇ ਧਰਤੀ ਉਪ੍ਰ ਮੇਘੁ ਬਰਸਤੁ ਹੈ ਕਿਆ ਧਰਤੀ ਮੈਂ ਪਾਣੀ ਨਾਹੀ ॥ ਸਪਸ਼੍ਟ ॥ ਇਸ ਤੇ ਬਰਸਤਾ ਹੈ ਕਿੰਤੂ ਪਾਨੀ ਤੋਂ ਹੈ ਪ੍ਰੰਤੂ ਬਿਨਾਂ ਜਤਨ ਸੇ ਓਹੁ ਪਾਨੀ ਕੁਛ ਨਹੀ ਕਰ ਸਕਤਾ ਤੈਸੇ ਹੀ। ਓਹੁ ਸਾਖੀ ਚੇਤਨ ਹੈ ਤਾਂ ਬੁਧੀ ਰੂਪੀ ਧਰਤੀ ਵਿਖੇ ਪ੍ਰੰਤੂ ਗੁਰੂ ਰੂਪੀ ਮੇਘ ਕੇ ਬਰਸੇ ਸੇ ਬਿਨਾਂ ਨਹੀਂ ਜਾਨਿਆ ਜਾਤਾ। ਜੈਸੇ ਧਰਤੀ ਵਿਖੇ ਪਾਨੀ ਕਾ ਪ੍ਰਕਾਸ਼ ਤੋ ਹੈ

ਪ੍ਰੰਤੂ ਬਿਨਾਂ ਪੈਰਾਂ ਸੇ ਹੈ ਓਹੁ ਪਾਨੀ। ਐਸੇ ਹੀ ਚੇਤਨ ਸਾਖੀ ਹੈ ਤੋ ਬੁਧੀ ਰੂਪੀ ਧਰਤੀ ਮਧੇ ਪ੍ਰੰਤੂ ਗੁਰਾਂ ਕੇ ਉਪਦੇਸ਼ ਰੂਪੀ ਪੈਰ ਸੇਂ ਬਿਨਾ ਹੈ ਇਸ ਤੇ ਗੁਰੂ ਰੂਪੀ ਮੇਘ ਬਰਸਦੇ ਫਿਰਦੇ ਹੈਂ॥ ਪ੍ਰਸ਼ਨ। ਗੁਰੂ ਨਾਨਕ ਦੇਵੀ ਦੇਵਤੇ ਕਾ ਅਵਤਾਰ ਹੋਵਨਗੇ। ਉਤ੍ਰ। ਜੋ ਪ੍ਰਮਾਤਮਾਂ ਕਿਛ ਸੰਸਾਰ ਕੋ ਕਰਦਾ ਹੈ ਉਤਪੰਨ ਸੋਈ ਕੋਈ ਗੁਰੂ ਨਾਨਕ ਕੋ ਜਾਨੋ॥

## ਤੈਸੇ ਜਾਇ ਸਮਾਹੀ॥

ਜੈਸੇ ਪ੍ਰਮੇਸ਼੍ਵਰ ਕੇ ਭਜਨ ਸੇ ਪ੍ਰਮੇਸ਼੍ਵਰ ਮੈ ਸਮਾਵੰਦਾ ਹੈ ਤੈਸੇ ਹੀ ਸਤਿਗੁਰ ਨਾਨਕ ਦੇਵ ਜੀ ਕੇ ਭਜਨ ਸੇ ਸਮਾਵੇ ਗਾ ਯਥਾ 'ਗੁਰ ਨਾਨਕ ਜਿਨ ਪੇਖਿਆ ਸੁਨਿਆ' ਪੁਨਾ ਪੰਡਤਾਂ ਨੇ ਬੇਨਤੀ ਕੀਤੀ ਹੈ,ਹੇ ਪ੍ਰਭੋ ਇਹ ਤਾਂ ਠੀਕ ਹੈ ਆਪਕੇ ਸਤਿਗੁਰਾਂ ਕੀ ਗੁਰਮੁਖੀ ਬਾਣੀ ਨਿਸਫਲ ਨਹੀਂ ਸਫਲੀ ਹੈ॥ ਪ੍ਰੰਤੂ ਆਪਕੇ ਸਤਿਗੁਰਾਂ ਕੀ ਬਾਨੀ ਵਿਚ ਲਿਖਿਆ ਕਿਆ ਹੈ।ਉਤ੍ਰ। ਪ੍ਰਮੇਸ਼੍ਵਰ ਕੀ ਸਮਰਥਤਾ ਕਥਨ ਕਰੀ ਹੈ ਕੈਸੇ ਸੋ ਅਗੇ ਕਹਿਤੇ ਹੈਂ॥

## ਇਸਤਰੀ ਪੁਰਖ ਹੋਇਕੈ ਕਿਆ ਓਇ ਕਰਮ ਕਮਾਹੀ॥

ਹੇ ਪਿਆਰੇ ਇਸਤ੍ਰੀ ਔਰ ਪੁਰਖ ਇਹ ਦੋਨੋ ਇਕਤ੍ਰ ਹੋਕੇ ਕਿਆ ਲੜਕੀ ਲੜਕੇ ਦਾ ਪੈਦਾ ਕਰਨੇ ਰੂਪੀ ਕਰਮ ਕਮਾ ਸਕਤੇ ਹੈਂ ਕਿੰਤੂ ਨਹੀ ਇਹ ਪ੍ਰਮੇਸ਼੍ਵਰ ਕੀ ਸਮਰਥਤਾ ਹੈ॥

## ਇਤਨੇ ਜਨਮ ਭੂਲਿ ਪਰੇ ਸੇ॥੧੭॥

ਪੰਡਤ ਕਹਿਣੇ ਲਗੇ ਹੇ ਪ੍ਰਭੋ ਹਮ ਇਤਨੇ ਨਾਮ ਕਿਤਨੇ ਹੀ ਜਨਮ ਪ੍ਰਮੇਸ਼੍ਵਰ ਤੇ ਭੂਲੇ ਪੜੇ ਸੇ, ਅਬ ਆਪ ਕੋ ਪਾਇਆ ਹੁਣ ਨਹੀਂ ਭੁਲਤੇ॥

## ਸਿਵਿ ਸਕਤਿ ਮਿਟਾਈਆ॥

ਸਿਵਿ ਸਕਤੀ ਕਹੀਏ ਤਿੰਨ ਗੁਣ। ਵਾ। ਸ਼ਿਵ ਕੀ ਔਰ ਸ਼ਕਤੀ ਪਾਰਬਤੀ ਕੀ ਪੂਜਾ ਮਿਟਾਈ॥ ਵਾ ਸ਼ਿਵ ਜੋ ਕਲਿਆਣ ਸਰੂਪ ਤਿਸਕੀ ਸ਼ਕਤੀ ਮਾਇਆ ਮਿਟਾਈ॥ ਵਾ ਸ਼ਿਵ ਕਲਿਆਣ ਸਰੂਪ ਹੋ ਗਏ।

## ੧ ਓ ਸਤਿਗੁਰ ਪ੍ਰਸਾਦਿ॥ ਮਹਲਾ ੪॥ ਸੰਨਿਆਸੀ ਬਿਭੂਤ ਲਾਇ ਦੇਹ ਸਵਾਰੀ॥

ਸੰਨਿਆਸੀ ਨੇ ਦੇਹ ਉਪ੍ਰ ਸੰਵਾਰਕੇ ਬਿਭੂਤੀ ਲਾਈ॥

## ਪਰਤ੍ਰਿਅ ਤਿਆਗੁ ਕਰੀ ਬ੍ਰਹਮਚਾਰੀ॥

ਬ੍ਰਹਮਚਾਰੀ ਨੇ ਪਰਾਈ ਤ੍ਰਿਅ ਤਯਾਗਕੇ ਬ੍ਰਹਮ ਚਰਜ ਕੀਆ॥

## ਮੈ ਮੂਰਖ ਹਰਿ ਆਸ ਤੁਮਾਰੀ॥

ਮੈ ਮੂਰਖ ਕੋ ਹੇ ਹਰੀ ਆਪ ਕੀ ਹੀ ਆਸਾ ਹੈ। ਵਾ। ਮੁਖ ਆਦਕ ਇੰਦ੍ਰੇ ਦਖਕੇ॥

## ਖਤ੍ਰੀ ਕਰਮ ਕਰੇ ਸੂਰਤਨੁ ਪਾਵੈ॥

ਖਤ੍ਰੀ ਸੂਰਮ ਤਾਈ ਪਾਵਣੇ ਵਾਲੇ ਕਰਮਾਂ ਕੋ ਕਰਦਾ ਹੈ॥

## ਸੂਦੁ ਵੈਸੁ ਪਰ ਕਿਰਤਿ ਕਮਾਵੈ॥੨॥

ਸੂਦ੍ਰ ਪਰਾਈ ਕ੍ਰਿਤ ਕਮਾਵਦਾ ਹੈ। ਵੈਸ ਕ੍ਰਿਤ ਨਾਮ ਕ੍ਰਿਖੀ ਵਿੱਕਰੀ ਕਰਨੇ ਕੋ ਕਮਾਵਦਾ ਹੈ॥

## ਮਾਤਾ ਪ੍ਰੀਤਿ ਕਰੇ ਪੁਤੁ ਖਾਇ॥

ਜੈਸੇ ਮਾਤਾ ਪ੍ਰੀਤੀ ਕਰਦੀ ਹੈ ਪੁਤ੍ਰ ਕੇ ਖੁਲਾਵਣੇ ਵਿੱਚ॥

**ਸਤਿਗੁਰ ਪ੍ਰੀਤਿ ਗੁਰ ਸਿਖ ਮੁਖਿ ਪਾਇ ॥**

ਇਸੀ ਪ੍ਰਕਾਰ ਸਤਿਗੁਰਾਂ ਕੀ ਪ੍ਰੀਤੀ ਹੈ, ਗੁਰ ਸਿਖ ਕੇ ਮੁਖ ਮੈ ਪਦਾਰਥ ਪਉਣੇ ਕੀ ਵਾ ਉਪਦੇਸ਼ ਪਉਣੇ ਕੀ ਅਰਥਾਤ ਉਪਦੇਸ਼ ਦੇਣੇ ਕੀ ॥

**ਕਾਮਨਿ ਪ੍ਰੀਤਿ ਜਾ ਪਿਰੁ ਘਰਿ ਆਵੈ ॥**

ਕਾਮਨ ਪਤਬ੍ਰਤਾ ਧਰਮ ਵਾਲੀ ਕੀ ਪ੍ਰੀਤਿ ਹੈ ਜੈਸੇ ਪਤੀ ਪ੍ਰਦੇਸ ਗਇਆ ਹੋਵੇ ਘਰ ਮੇ ਆ ਜਾਵੇ ਤਾ ਅਨੰਦ ਹੋਤਾ ਹੈ ॥

**ਨਰ ਪ੍ਰਾਣੀ ਪ੍ਰੀਤਿ ਮਾਇਆ ਧਨੁ ਖਾਟੇ ॥**

ਨਰ ਜੋ ਪ੍ਰਾਨਧਾਰੀ ਤਿਸਕੀ ਪ੍ਰੀਤੀ ਹੈ ਜੈਸੇ ਧਨ ਜੋ ਮਾਇਆ ਕਹੀਐ ਛਲ ਰੂਪ ਤਿਸਕੇ ਖਟਣੇ ਮੈ ॥

**ਗੁਰ ਸਿਖੇ ਪ੍ਰੀਤਿ ਗੁਰੁ ਮਿਲੈ ਗਲਾਟੇ ॥੩॥**

ਗੁਰਾਂ ਕੇ ਸਿੱਖਾਂ ਕੀ ਐਸੇ ਹੀ ਪ੍ਰੀਤੀ ਹੈ ਕਿ ਗੁਰਾਂ ਕਾ ਉਪਦੇਸ਼ ਗਲਾਟੇ ਨਾਮ ਗਲ ਵਿਚ ਮਿਲੇ । ਵਾ ਗੁਰੂ ਗਲ ਸਾਥ ਲਾਕੇ ਮਿਲਨ।

**ਭੀਖਕ ਪ੍ਰੀਤਿ ਭੀਖ ਪ੍ਰਭ ਪਾਇ ॥ ੪ ॥**

ਭਿਖੂ ਦੀ ਜੈਸੇ ਪ੍ਰੀਤੀ ਹੈ ਪ੍ਰਭੂ ਘਰ ਵਾ ਲਾਟ ਭਿਖਿਆ ਪਾ ਦੇਵੇ।

**ਅਨ ਦਿਨੁ ਨਗਰੀ ॥**

ਸਰੀਰ ਰੂਪੀ ਨਗਰੀ ਵਾ ਸਤ ਸੰਗਤ ਰੂਪੀ ਨਗਰੀ।

**ਕ੍ਰਿਸਨੁ ਬਲਭਦ੍ਰ ਗੁਰ ਪਗ ਲਗ ਧਿਆਵੈ ॥ ੫ ॥**

ਕ੍ਰਿਸਨ ਕਾ ਭੀ ਗੁਰੂ ਦੁਰਬਾਸਾ ਜੀ ਔਰ ਬਲਭਦ੍ਰ ਕਾ ਭੀ ਗੁਰੂ ਦੁਰਬਾਸਾ ਜੀ ਵਿਦਿਆ ਗੁਰੂ ਭੀ ਇਕ ਹੀ ਹੋਇ ਸਦੀਪਨ ॥

**ਹਰਿ ਆਪੇ ਜੋਗੀ ਡੰਡਾ ਧਾਰੀ ॥**

ਆਪ ਹੀ ਹਰੀ ਜੋਗੀ ਰੂਪ ਹੈ ਆਪ ਹੀ ਡੰਡਾ ਧਾਰੀ ਸੰਨਿਆਸੀ ਹੈ ॥

**ਹਰਿ ਆਪੇ ਬੇੜੀ ਤੁਲਹਾ ਤਾਰਾ ॥੭॥**

ਆਪ ਹੀ ਹਰੀ ਆਸਾ ਤ੍ਰਿਸਨਾ ਨਦੀ ਤੇ ਪਾਰ ਕਰਨੇ ਵਾਲਾ ਭਗਤੀ ਬੇੜੀ ਹੈ ॥ ਆਪ ਹੀ ਸੰਕਲਪਾਂ ਬਿਕਲਪਾਂ ਰੂਪੀ ਨਾਲਿਆਂ ਸੇ ਪਾਰ ਕਰਨੇ ਵਾਲਾ ਪ੍ਰੇਮ ਰੂਪੀ ਤੁਲਹਾ ਹੈ। ਸੰਸਾਰ ਸਮੁੰਦ੍ਰ ਸੇ ਪਾਰ ਕਰਨੇ ਵਾਲਾ ਨਾਮ ਰੂਪੀ ਤਾਰਾ ਜਹਾਜ ਹੈ ॥

**ਕਰਿ ਭੋਗ ਬਿਲਾਸਾ ॥**

ਕਮਾਕੇ ਲਿਆਵੇਗਾ ਫੇਰ ਮੈ ਭੋਗ ਬਿਲਾਸ ਕਰਾਂਗੀ ॥

**ਤਿਉ ਹਰਿ ਜਨ ਪ੍ਰੀਤਿ ਹਰਿ ਰਾਖਦਾ ਦੇ ਆਪਿ ਹਥਾਸਾ ॥**

ਜਿਸ ਜਨ ਕੀ ਹਰਿ ਹਰਿ ਮੈ ਪ੍ਰੀਤੀ ਹੈ ਤਿਉ ਕਹੀਏ ਤਦ ਵਤ ਗੁਰੂ ਉਸਕੋ ਆਪ ਹਥਾਸਾ ਦੇਕੇ ਰਾਖਦੇ ਹੈਂ ਵਾ ਜਿਸ ਜਨ ਕੀ ਗੁਰਾਂ ਮੈ ਪ੍ਰੀਤੀ ਹੈ ਤਿਸਕੋ ਹਰਿ ਹਰਿ ਆਪ ਹਥਾਸਾ ਦੇਕੇ ਰਾਖਦਾ ਹੈ ॥

**ਮੇਰੇ ਰਾਮ ਮੈ ਮੂਰਖ ਹਰਿ ਰਾਖੁ ਮੇਰੇ ਗੁਸਈਆ ॥**

ਹੇ ਮੇਰੇ ਰਾਮ ਮੈ ਮੂਰਖ ਹਾਂ ਹੇ ਮੇਰੇ ਹਰੀ ਗੁਸਾਈ ਰਾਖ ॥ ਵਾ ਹੇ ਮੇਰੇ ਰਾਮ ਹਰੀ ਮੇਰੇ ਕਹੀਏ ਮਿਲੇ ਹੂਏ ਗੁਸਾਈ ਇਨਾਂ ਮੂਰਖ ਜੀਵਾਂ ਕੋ ਮੈ ਕਹੀਏ ਮਮਤਾ ਹੰਗਤਾ ਤਰਫੋ ਰਾਖ ਲੈ ॥

**ਜਨ ਕੀ ਉਪਮਾ ਤੁਝਹਿ ਵਡਈਆ ॥**

ਹੇ ਪ੍ਰਮੇਸ਼ੁਰ ਜੋ ਜਨਾਂ ਦਾਸਾ ਕੀ ਵਡਿਆਈ ਹੈ ਇਹ ਤੇਰੀ ਉਪਮਾ ਹੈ। ਦਾਸ ਕੀ ਉਪਮਾ ਜੋ ਹੋਣੀ ਹੈ ਇਹ ਸੁਆਮੀ ਕੀ ਵਡਿਆਈ ਹੈ ॥

**ਹਰਿ ਜਨੁ ਪਰਵਾਰੁ ਸਧਾਰੁ ਹੈ ਇਕੀਹ ਕੁਲੀ ਸਭੁ ਜਗਤੁ ਛਡਾਵੈ ॥**

ਹਰੀ ਕਾ ਜਨ ਜੋ ਅਪਣੀਆਂ ਇਕੀਹ ਕੁਲਾਂਕੇ ਜਗਤ ਵਿਚ ਛੁਡਾ ਦੇਤਾ ਹੈ ਇਹ ਪ੍ਰਵਾਰ ਸੁਧਾਰ ਲਿਆ ॥ ਸਤ ਨਾਨਕਿਆਂ ਦੀਆਂ ਸਤਿ ਦਾਦਕਿਆਂ ਦੀਆਂ। ਵਾ ਹਰੀ ਕੇ ਜਨ ਨੇ ਪ੍ਵਾਰ ਕੋ ਭੀ ਸੁਧਾਰ ਲਿਆ ਔਰ ਜੋ ਉਸ ਇਕਦੀ ਸ਼ਰਨ ਆਇਆ ਹੈ ॥ ਉਸ ਕੁਲ ਤਮਾਮ ਕੋ ਸਭ ਜਗਤ ਵਿਚੋਂ ਛੁਡਾ ਦੇਤਾ ਹੈ।

**ਹਰਿ ਭਗਤਿ ਭੰਡਾਰ ਲਹਾਇਦਾ ਆਪੇ ਵਰਤਾਈ ॥**

ਹਰੀ ਆਪ ਹੀ ਭਗਤੀ ਰੂਪੀ ਭੰਡਾਰਾ ਲਹਾਇਦਾ ਨਾਮ ਲਭਾਵਤਾ ਹੈ ਔਰ ਆਪ ਹੀ ਅਗੇ ਵਰਤਾਂਵਦਾ ਹੈ

**ਲਾਲਾ ਹਾਟਿ ਵਿਹਾਝਿਆ ਕਿਆ ਤਿਸੁ ਚਤੁਰਾਈ ॥**

ਹੇ ਮਹਾਰਾਜ ਮੈ ਲਾਲਾ ਕਹੀਏ ਦਾਸ ਤੇਰੀ ਸਤ ਸੰਗਤਿ ਰੂਪੀ ਹਾਟਕਾ ਵਿਹਾਝਿਆ ਹੂਆ ਹੂ ਤਿਸ਼ ਮੇ ਮੇਰੀ ਕਿਆ ਚਤੁਰਾਈ ਹੈ ॥

**ਜੇ ਰਾਜਿ ਬਹਾਲੇ ਤਾ ਹਰਿ ਗੁਲਾਮੁ ਘਾਸੀ ਕਉ ਹਰਿ ਨਾਮੁ ਕਢਾਈ ॥੯॥**

ਹੇ ਹਰੀ ਜਦੀ ਹਮਾਰੇ ਕੋ ਰਾਜ ਗਦੀ ਉਪ੍ਰ ਬਹਾਲ ਦੇਵੋਂਗੇ ਤਬ ਭੀ ਮੈ ਗੁਲਾਮ ਹੂੰ। ਜਦੀ ਘਾਸੀ ਕਰ ਦੇਵੋਂਗੇ ਤਬ ਭੀ ਨਾਮ ਕੋ ਹੀ ਕਢਾਈ ਕਹੀਏ ਉਚਾਰਾਂਗੇ। ਵਾ ਜਦੀ ਸਰੂਪ ਰੂਪੀ ਰਾਜ ਤੇ ਬਹਾਲੇ ਇਸ-ਥਤ ਕਰੋਂਗੇ ਤਬ ਭੀ ਗੁਲਾਮ ॥ ਜਦੀ ਘਾਸੀ ਚਉਰਾਸੀ ਲਖ ਜੂਨ ਵਿਚ ਫੇਰੋਂਗੇ ਤਬ ਭੀ ਨਾਮ ਕੋ ਕਢਾਈ ਉਚਾਰਾਂਗੇ ॥

**ਲੈ ਤੁਰੇ ਸਉਦਾਗਰੀ ॥**

ਸਉਦਾਗਰੀ ਜੈਸੇ ਤੁਰੇ ਨਾਮ ਘੋੜੇ ਲੈਕੇ ਸਉਦਾਗਰ ਕਰਨੇ ਕੋ ਧਉਂਦਾ ਹੈ ॥

**ਬਿਖੁ ਸੰਚੈ ਹਟਵਾਣੀਆ ॥**

ਜੈਸੇ ਹਟਵਾਣੀਆ ਕਹੀਏ ਹਟਵਾਲਾ ਬਾਣੀਆ ਬਿਖ ਕਹੀਏ ਮਾਇਆ ਸੰਚਦਾ ਹੈ।

**ਮੋਹ ਝੂਠੁ ਪਸਾਰਾ ਝੂਠ ਕਾ ॥**

ਮੋਹ ਨਾਮ ਅਗਜਾਨ ਭੀ ਝੂਠਾ ਹੈ ਪਸਾਰਾ ਭੀ ਝੂਠਾ ਹੈ। ਝੂਠੇ ਹੀ ਲਪਟ ਰਹੇਂ ਹੈਂ॥

**ਵੇਗਾਰਿ ਫਿਰੈ ਵੇਗਾਰੀਆ ਸਿਰਿ ਭਾਰੁ ਉਠਾਇਆ ॥**

ਇਹ ਜੀਵ ਵੇਗਾਰੀਆ ਕੀ ਨਿਆਈ ਵੇਗਾਰ ਕਰਦਾ ਫਿਰਦਾ ਹੈ। ਸਿਰ ਤੇ ਪਾਪਾਂ ਦਾ ਭਾਰ ਉਠਾਕੇ

**ਨਰ ਪ੍ਰਾਣੀ ਚਾਕਰੀ ਕਰੇ ਨਰਪਤਿ ਰਾਜੇ ਅਰਥ ਸਭ ਮਾਇਆ ॥**

ਇਹ ਨਰ ਜੀਵ ਪ੍ਰਾਨਧਾਰੀ ਨਰਪਤੀ ਜੋ ਰਾਜਾ ਤਿਸਕੀ ਚਾਕਰੀ ਕਰਦਾ ਹੈ ਮਾਇਆ ਦੇ ਅਰਥ ਕਹੀਏ ਵਾਸਤੇ ॥

**ਕੈ ਬੰਧੈ ਕੈ ਡਾਨਿ ਲੇਇ ਕੈ ਨਰਪਤਿ ਮਰਿ ਜਾਇਆ ॥**

ਓਹੁ ਰਾਜਾ ਕੇ ਕਹੀਏ ਅਥਵਾ ਕੋਈ ਦੂਸ਼ਨ ਨਿਕਾਲਕੇ ਬੰਧ ਦੇਤਾ ਹੈ ਕੇ ਅਥਵਾ ਡੰਡ ਲੇਤਾ ਹੈ ਕੈ ਅਥਵਾ ਨਰਪਤੀ ਜੋ ਰਾਜਾ ਸੋ ਹੀ ਮਰ ਜਾਤਾ ਹੈ ॥

**ਨਿਤ ਸਉਦਾ ਸੂਦੁ ਕੀਚੈ ਬਹੁ ਭਾਂਤਿ ਕਰਿ ਮਾਇਆ ਕੈ ਤਾਈ ॥**

ਇਹ ਮਨਮੁਖ ਨਿਤਾਪ੍ਰਤੀ ਸਉਦੇ ਕੀਚੈ ਸੂਦ ਨਾਮ ਬਿਆਜ ਕਰਦਾ ਹੈ ਮਾਇਆ ਕੈ ਤਾਈ ਕਹੀਏ ਵਾਸਤੇ ॥

**ਜਾਲਾਹਾ ਦੇਇ ਤਾ ਸੁਖੁ ਮੰਨੇ ਤੋਟੈ ਮਰਿ ਜਾਈ ॥**

ਜਦੋਂ ਓਹੁ ਸਉਦਾ ਲਾਭ ਦੇਤਾ ਹੈ ਤਬ ਤਾ ਸੁਖ ਮਾਨਤਾ ਹੈ ਜਬ ਤੋਟਾ ਹੋਆ ਅਗਲੇ ਨੇ ਦਿਵਾਲਾ ਕਢਿਆ ਤਬ ਮਰ ਜਾਤਾ ਹੈ ਮੂਰਛਤ ਹੋਕੇ ।

**ਜੋ ਗੁਣ ਸਾਝੀ ਗੁਰ ਸਿਉ ਕਰੇ ॥੧੦॥**

ਜੋ ਗੁਰਾਂ ਨਾਲ ਗੁਣਾਂ ਕੀ ਸਾਂਝੀ ਭਾਈਵਾਲ ਕਰਦਾ ਹੈ ਸ਼ਰਧਾ ਦੇਕੇ ਗੁਣ ਲੇਤਾ ਹੈ ॥ ਸੋ ਨਿਤਾ ਪ੍ਰਤੀ ਸੁਖ ਪਉਂਦਾ ਹੈ ॥

**ਜਬੁ ਗੁਰੁ ਬੋਲਹ ਤਬ ਬਿਸਮੁ ਹੋਇ ਜਾਇ ॥**

ਜਬ ਸਤਿਗੁਰ ਦੇਵ ਜੀ ਬੋਲਦੇ ਹੈਂ ਤਬ ਹਮ ਬਿਸਮ ਕਹੀਏ ਅਸਚਰਜ ਹੋ ਜਾਤੇ ਹਾਂ ਬਚਨ ਸੁਨਕੇ ਵਾ ਜਬ ਗੁਰਾਂ ਕੇ ਗੁਣ ਬੋਲਤੇ ਹਾਂ ਤਬ ਅਸਚਰਜ ਹੋ ਜਾਤੇ ਹਾਂ ਕੇ ਬੇਅੰਤ ਗੁਣ ਹੈਂ ॥

**ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ॥੧੧॥**

ਹਮ ਰੁਲਤੇ ਫਿਰਦੇ ਸੇ ਘੁੰਘਣੀਆ ਵੇਚਦੇ ਕੋਈ ਭੀ ਹਮਾਰੀ ਬਾਰਤਾ ਨਹੀਂ ਸੀ ਪੁਛਦਾ । ਸਤਿਗੁਰੂ ਜੋ ਗੁਰ ਕਹੀਏ ਪੂਜ ਤਿਨਾ ਨੇ ਹਮ ਕੀੜਿਆਂ ਕੋ ਸੰਗ ਕਰਕੇ ਰਾਜਤੇ ਥਾਪ ਦੀਏ ॥

**ਕਿਛੁ ਢੰਗੁ ਨ ਮੇਰਾ ॥**

ਢੰਗ ਨਾਮ ਸਬਬ ਨਹੀਂ ਤਰਨੇ ਕਾ ॥

**ਪਸੂ ਹਉ ਕਰਿ ਜਾਣੀ ॥੧੨॥**

ਇਹ ਪਸੂ ਮਨਮੁਖ ਆਪਣੇ ਕਰਕੇ ਜਾਣਦਾ ਹੈ ॥

**ਗਉੜੀ ਬੈਰਾਗਣਿ ਮਹਲਾ ॥ ੪ ॥**

**ਅੰਤਰਿ ਬਾਹਰਿ ਮੁਖਿ ਦੇ ਗਿਰਾਸੁ ਖਿਨੁ ਖਿਨੁ ਪੋਚਾਰਿ ॥**

ਜਦੋ ਓਹੁ ਸੁਤ ਮੰਦਰ ਕੇ ਅੰਤਰ ਕੋ ਜਾਤਾ ਹੈ ਤਦੋਂ ਭੀ ਮੁਖ ਮੈ ਗਿਰਾਸ ਦੇਤੀ ਹੈ ਜਦੋ ਬਾਹਰ ਕੋ ਜਾਤਾ ਹੈ ਓਦੋਂ ਭੀ ਮੁਖ ਮੈ ਗਰਾਸ ਦੇਤੀ ਹੈ। ਖਿਨੁ ਖਿਨੁ ਕਾਲ ਵਿਖੇ ਪੋਚਾਰ ਕਹੀਏ ਲਡਾਵਦੀ ਹੈ ॥

**ਤਿਉ ਸਤਿਗੁਰ ਗੁਰੁ ਸਿਖ ਰਾਖਤਾ ਹਰਿ ਪ੍ਰੀਤਿ ਪਿਆਰਿ ॥**

ਜਿਸ ਗੁਰ ਸਿਖ ਕੀ ਹਰੀ ਪਿਆਰੇ ਵਿਚ ਪ੍ਰੀਤੀ ਹੈ ਤਿਉ ਕਹੀਏ ਤਦ ਵਤ ਸਤਿਗੁਰ ਦੇਵ ਜੀ ਸਿਖ ਕੋ ਰਾਖਦੇ ਹੈਂ ॥ ਵਾ ਜਿਸ ਗੁਰ ਸਿਖ ਕੀ ਪਿਆਰੇ ਸਤਿਗੁਰਾਂ ਵਿਚ ਪ੍ਰੀਤੀ ਹੈ ਉਸ ਕੋ ਹਰੀ ਰਾਖਦਾ ਹੈ ।

**ਧੰਨੁ ਧੰਨੁ ਗੁਰੂ ਗੁਰੁ ਸਤਿਗੁਰੁ ਪਾਧਾ ॥**

ਸਤਿਗੁਰੂ ਜੋ ਗੁਰ ਕਹੀਏ ਪੂਜ ਗੁਰੁ ਚੇਤਨ ਰੂਪ ਪਾਧਾ ਕਹੀਏ ਪਧਤੀ ਰਸਤੇ ਕੇ ਦਸਣੇ ਵਾਲੇ ਸੋ ਧੰਨ ਤੇ ਧੰਨਜ ਹੈਂ ।

**ਤਿਉ ਸਤਿਗੁਰੁ ਸਿਖ ਪ੍ਰੀਤਿ ਹਰਿ ਹਰਿ ਕੀ ਗੁਰੁ ਸਿਖ ਰਖੈ ਜੀਅ ਨਾਲੀ ॥**

ਜਿਸ ਗੁਰ ਸਿਖ ਕੀ ਹਰਿ ਹਰਿ ਮੈ ਪ੍ਰੀਤੀ ਹੈ ਤਿਸ ਸਿਖ ਕੋ ਤਿਉ ਕਹੀਏ ਤਦ ਵਤ ਗੁਰੂ ਜੀ ਨਾਲ ਰਖਦੇ ਹੈਂ ॥ ਵਾ ਜਿਸ ਗੁਰ ਸਿਖ ਕੀ ਗੁਰਾਂ ਮੈ ਪ੍ਰੀਤੀ ਹੈ ਤਿਸ ਸਿਖ ਕੋ ਹਰਿ ਹਰਿ ਆਪਣੇ ਜੀਅ ਨਾਲ ਰਖਦਾ ਹੈ ॥

**ਜੈਸੇ ਕਾਤੀ ਤੀਸ ਬਤੀਸ ਹੈ ਵਿਚਿ ਰਾਖੈ ਰਸਨਾ ਮਾਸ ਰਤੁ ਕੇਰੀ ॥**

ਜਿਸ ਤਰ੍ਹਾਂ ਕਿਸੀ ਕੀ ਤਾਂ ਦੰਦਾਂ ਕੀ ਕੈਂਚੀ ਤੀਸਕੀ ਹੈ ਔਰ ਕਿਸੀ ਕੀ ਬੱਤੀਸ ਕੀ ਹੈ ਉਨਾਂ ਦੰਦਾਂਕੇ ਵਿਚ ਰਸਨਾ ਜੋ ਮਾਸ ਔਰ ਰਤਕੀ ਬਣੀ ਹੋਈ ਸੋ ਰਖੀ ਹੈ ॥

**ਕੋਈ ਜਾਣਹੁ ਮਾਸ ਕਾਤੀ ਕੈ ਕਿਛੁ ਹਾਥਿ ਹੈ ਸਭ ਵਸਗਤਿ ਹੈ ਹਰਿ ਕੇਰੀ ॥**

ਇਹ ਕੋਈ ਮਤਾ ਜਾਣੋ ਕੇ ਮਾਸ ਕੀ ਤੇ ਰਤਕੀ ਜੋ ਰਸਨਾ ਹੈ ਉਸੀ ਕੇ ਕੁਛ ਹਥ ਹੈ ਕੇ ਮੈ ਆਪਣੇ ਬਲ ਕਰਕੇ ਛੁਟੀ ਹਾਂ । ਔਰ ਉਨਾਂ ਦੰਦਾਂ ਕੇ ਕੁਛ ਹਾਥ ਹੈ ਕਿ ਹਮ ਕੋ ਦਇਆ ਆਈ ਇਸਤੇ ਇਸਕੋ ਛੋਡ ਦੀਆ ॥ ਸਭ ਵਾਰਤਾ ਹਰੀ ਕੇ ਵਸ ਗਤਿ ਨਾਮ ਅਧੀਨ ਹੈ ॥

**ਜਰਾ ਮਰਾ ਤਾਪ ਸਿਰਤਿ ਸਾਪੁ ਸਭੁ ਹਰਿ ਕੈ ਵਸਿ ਹੈ ॥੧੪॥**

ਜਰਾ ਬ੍ਰਿਧਪਣਾ ਮਰਾ ਕਹੀਏ ਮਰਣ । ਵਾ ਜਰਾ ਮਰਾ ਇਕ ਪ੍ਰਕਾਰ ਦਾ ਰੋਗ ਹੈ ਔਰ ਤਾਪ ਪ੍ਰਤਖ, ਵਾ ਅਧੀ ਭੂਤਕ । ਸਿਰਤਿ ਕਹੀਏ ਸਿਰ ਦਰਦ ਵਾ ਸਿਲਤ ਛਿਲਿਆ ਜਾਣਾ । ਸਾਪ ਸਰਾਫ ਦੇਣਾ ਵਾ ਸਾਪ ਸੱਪ ਲੜ ਜਾਣਾ ਇਹ ਸਭ ਹਰੀ ਕੇ ਅਧੀਨ ਹੈ ॥

**ਹਰਿ ਰੰਗਿ ਭੀਨੀ ਮੇਰੀ ਚੋਲੀ ॥**

ਹਰੀ ਰੰਗ ਵਿਚ ਮੇਰੀ ਚੋਲੀ ਕਹੀਏ ਬੁਧੀ ਭਿੰਨੀ ਹੈ ॥

**ਕਰਿ ਦੀਨੋ ਜਗਤੁ ਸਭੁ ਗੋਲ ਅਮੋਲੀ ॥**

ਸਭ ਜਗਤ ਹਮਾਰਾ ਗੋਲਾ ਕਰ ਦੀਆ ਅਮੋਲ ਹੀ ਮੁਲ ਨਹੀਂ ਲਗਿਆ ॥

**ਹਰਿ ਹਰਿ ਰੂਪੁ ਸਭੁ ਜੋਤਿ ਸਬਾਈ ਹਰਿ ਨਿਕਟਿ ਵਸੈਂ ਹਰਿ ਕੋਲੀ ॥**

ਸੂਬ ਰੂਪਾਂ ਮੈ ਹਰਿ ਹਰਿ ਕੀ ਬਹੁਲਤਾ ਕਰਕੇ ਜੋਤ ਆ ਰਹੀ ਹੈ ॥ ਹਰੀ ਨਿਕਟ ਸੇ ਨਿਕਟ ਵਸਦਾ ਹੈ। ਵਾ ਜਿਸ ਹਰਿ ਹਰਿ ਨੇ ਕੋਲੀ ਕਹੀਏ ਬਰਾਹ ਰੂਪ ਧਾਰਿਆ ਥੀ ਸੋ ਨਿਕਟ ਹੀ ਵਸਦਾ ਹੈ ॥

**ਹਰਿ ਜੀ ਅੰਤਰਿ ਬਾਹਰਿ ਤੁਮ ਸਰਣਾਗਤਿ ॥੧੫॥**

ਹੇ ਹਰਿ ਜੀ ਅੰਤਰ ਬਾਹਿਰ ਬਿਆਪਕ ਆਪ ਕੀ ਸ਼ਰਨ ਕੋ ਗਤਿ ਪ੍ਰਾਪਤ ਹੁਏ ਹਾਂ ॥

**ਹਰਿ ਹਰਿ ਨਾਮੁ ਹਰਿ ਹਰਿ ਜਗਿ ਅਵਖਧੁ ਹਰਿ ਹਰਿ ਨਾਮਿ ਹਰਿ ਸਾਤੇ ॥**

ਪਿਛੇ ਭੀ ਹਰਿ ਹਰਿ ਦਾ ਨਾਮ ਜਗਤ ਮੈ ਅਉਸ਼ਦੀ ਰੂਪ ਸੀ ਅਬ ਭੀ ਹਰਿ ਹਰਿ ਦਾ ਨਾਮ ਅਉਸ਼ਦੀ ਰੂਪ ਹੈ ॥ ਅਗੇ ਕੋ ਭੀ ਹਰੀ ਸਤ ਰੂਪਕਾ ਹਰਿ ਹਰਿ ਨਾਮ ਅਉਸ਼ਦੀ ਰੂਪ ਹੋਵੇਗਾ। ਵਾ ਹਰੀ ਜੋ ਪ੍ਰਮਾਤਮਾ ਹਰ ਜੋ ਜੀਵ ਤਿਨਾਕੋ ਹਰ ਪ੍ਰਕਾਰ ਕੇ ਜੋ ਰੋਗ ਤਿਨਾ ਕੋ ਹਰਕੇ ਹਰੇ ਕਰਨੇ ਵਾਲਾ ਤਿਸ ਹਰਿ ਹਰਿ ਨਾਮੀ ਕਾ ਸਤਿਨਾਮ ਜਗਤ ਮੈ ਅਉਸ਼ਦੀ ਰੂਪ ਹੈ ॥ ਵਾ ਹਰਿ ਕਹੀਏ ਜਲ ਮੈ, ਵਾ ਹਰ ਕਹੀਏ ਹਾਥੀ ਕੋ ਹਰ ਕਹੀਏ ਤੰਦੂਏ ਨੇ ਨੀਚੇ ਕੋ ਹਰਿਆ ਤਬ ਹਾਥੀ ਨੇ ਹਰਿ ਨਾਮ ਕਵਲ ਕੀ ਭੇਟਾ ਦਿਤੀ ਤਬ ਤੰਦੂਏ ਨੇ ਹਰਿਆ ਤਿਸ ਹਰੀ ਨਾਮ ਕਾ ਸਤਿਨਾਮ ਜਗਤ ਮੈ ਅਉਸ਼ਦੀ ਰੂਪ ਹੈ ॥ ਤਿੰਨ ਅਰਥ

**ਹਰਿ ਮਨੁ ਮਾਚੇ ॥**

ਹਰੀ ਵਿਚ ਮਨ ਮਾਚੇ ਕਹੀਏ ਤਦਾਕਾਰ ਹੂਆ ॥

**ਮਨੁ ਨਿਰਤਿ ਕਰੇ ਕਰਿ ਨਾਚੇ ॥**

ਮਨ ਕਰਕੇ ਜੋ ਨਿਰਤ ਕਹੀਏ ਨਿਰਨਾ ਕਰਨਾ ਹੈ ॥ ਏਹੀ ਨਚਨਾ ਕਰੇ ॥

**ਹਮ ਵਣਜਾਰੇ ਹਹਿ ਤਾਚੇ ॥**

ਹਮ ਵਣਜਾਰੇ ਹਹਿ ਕਹੀਏ ਹਾਂ ਤਾਚੇ ਕਹੀਏ ਤੇਰੇ ॥

**ਜਿਤਨੇ ਰਸ ਅਨਰਸ ਹਮ ਦੇਖੇ ਸਭ ਤਿਤਨੇ ਫੀਕ ਫੀਕਾਨ ॥**

ਹੇ ਪ੍ਰਮਾਤਮ ਦੇਵ ਜਿਤਨੇ ਰਸ ਕਹੀਏ ਨਿਖਾਲਸ ਰਸ ਹੈਂ ਔਰ ਅਨਰਸ ਮਿਸਰਤ ਸਭ ਤਿਤਨੇ ਹੀ ਫੀਕ ਫੀਕਾਨੇ ਕਹੀਏ ਫਿਰੇ ਤੇ ਫਿਕੇ ਹੈ । ਵਾ ਫਿਕੇ ਜਾਨਕੇ ਫੈਂਕ ਦੀਏ ॥ ਵਾ ਜੋ ਸੰਸਾਰ ਵਿਚ ਫੈਂਕਨੇ ਵਾਲੇ ਹੈਂ ਸੋ ਫੈਂਕ ਦੀਏ ॥

**ਮਿਲਿ ਸਤਿਗੁਰ ਮੀਠ ਰਸ ਗਾਨੇ ॥**

ਜਦੋਂ ਸਤਿਗੁਰਾਂ ਨਾਲ ਮਿਲੇ ਤਬ ਗਾਨੇ ਕਹੀਏ ਗੰਨ ਕੀਆ ਤਾਂ ਮੀਠਾ ਰਸ ਪ੍ਰਾਪਤ ਹੂਆ । ਵਾ ਗੰਨੇ ਕੀ ਨਿਆਈ ॥

**ਜਨ ਨਾਨਕ ਹਰਿ ਹਰਿ ਹਰਿ ਜਪ ਪ੍ਰਗਟੇ ਮਤਿ ਗੁਰਮਤਿ ਨਾਮਿ ਸਮਾਨੇ ॥ ੧੮ ॥**

ਅੰਨ੍ਹੈ ॥ ਮਤਿ ਮੈ ਗੁਰ ਮਤਿ ਲੈਕੇ ਨਾਮ ਜਪਨੇ ਵਿੱਚ ਸਮਾਏ ਤਬ ਹਰੀ ਜੋ ਹਰੇਕ ਕੋ ਹਰੇ ਕਰਨੇ ਵਾਲਾ ਸੋ ਪ੍ਰਗਟ ਹੂਆ ॥

**ਮੇਰੇ ਮਨ ਜਪਿ ਹਰਿ ਹਰਿ ਹਰਿ ਮਨਿ ਜਪੀਐ ॥**

ਹੇ ਮੇਰੇ ਮਨ ਕਹੀਏ ਪਿਆਰੇ ਹਰੀ ਜੋ ਹਰੇਕ ਕੋ ਹਰੇ ਕਰਨੇ ਵਾਲਾ ਤਿਸਕਾ ਜਪ ਮਨ ਮੈ ਜਪੀਏ ॥

**ਗੁਰਮੁਖਿ ਜਾਇ ਲਹਹੁ ਘਰੁ ਅਪਨਾ ਘਸਿ ਚੰਦਨੁ ਹਰਿ ਜਸੁ ਘਸੀਐ ॥**

ਅੰਨ੍ਹੈ । ਗੁਰਾਂ ਦੁਆਰੇ ਹਰੀ ਜਸਕਾ ਘਸ ਕਹੀਏ ਉਚਾਰਨਾ ਰੂਪੀ ਚੰਦਨ ਘਸਾਕੇ ਆਪਣੇ ਸਰੂਪ ਰੂਪੀ ਘਰ ਦੀ ਜਾਇ ਕਹੀਏ ਜਗਾ ਲੈਣੀ ਕਰੋ ॥

**ਮੇਰੇ ਮਨ ਹਰਿ ਹਰਿ ਹਰਿ ਹਰਿ ਹਰਿ ਜਸੁ ਊਤਮੁ ਲੈ ਲਾਹਾ ਹਰਿ ਮਨਿ ਹਸੀਐ ॥**

ਹੇ ਮੇਰੇ ਮਨ ਕਹੀਏ ਪਿਆਰੇ ਹਰੀ ਜੋ ਹਰੇਕ ਪਾਪਾਂ ਕੋ ਹਰਿ ਕੇ ਹਰੇ ਕਰਨੇ ਵਾਲਾ ਤਿਸ ਹਰਿ ਹਰਿ ਕਾ ਜਸ ਕਰਨੇ ਰੂਪੀ ਊਤਮ ਲਾਹਾ ਲੈਕੇ ਮਨ ਵਿਚ ਹਸੀਏ ਪ੍ਰਸੰਨ ਹੋਈਏ ॥ ਵਾ ਹੇ ਮੇਰੇ ਮਨ ਕਹੀਏ ਪਿਆਰੇ ਮਨ ਕਰਕੇ ਭੀ ਹਰਿ ਹਰਿ ਕਾ ਜਸ ਕਰਨੇ ਰੂਪੀ ਉਤਮ ਲਾਹਾ ਲੈਕੇ ਹਸੀਏ ॥ ਤਨ ਕਰ ਕੇ ਭੀ ਹਰਿ ਹਰਿ ਕਾ ਜਸ ਕਰਨੇ ਰੂਪੀ ਉਤਮ ਲਾਹਾ ਲਈਏ ॥ ਬਾਣੀ ਕਰਕੇ ਭੀ ਹਰਿ ਹਰਿ ਕਾ ਜਸ ਕਰਨੇ ਰੂਪੀ ਲਾਹਾ ਲੈਕੇ ਹਸੀਏ ॥

**ਖਿਨੁ ਮਾਸਾ ਤੋਲੁ ਨ ਘਟੀਐ ॥**

ਮਾਸੇ ਕਾ ਖਿਨ ਮਾਤ੍ਰ ਭੀ ਤੋਲ ਨਾਮ ਵਿਚਾਰ ਨਹੀਂ ਘਟਦਾ ॥

**ਗੁਰ ਕ੍ਰਿਪਾਲਿ ਕ੍ਰਿਪਾ ਕਿੰਚਤ ਗੁਰਿ ਕੀਨੀ ਹਰਿ ਮਿਲਿਆ ਆਇ ਪ੍ਰਭੁ ਮੇਰੀ ॥**

ਗੁਰੂ ਜੋ ਕ੍ਰਿਪਾਲੂ ਗੁਰ ਕਹੀਏ ਪੂਜ ਤਿਨਾ ਨੇ ਜਬ ਕਿੰਚਤ ਕ੍ਰਿਪਾ ਕੀਨੀ, ਹਰੀ ਜੋ ਪ੍ਰਭੂ ਮੇਰੀ

ਕਹੀਏ ਮਿਲਿਆ ਹੂਆ ਸੋ ਆਕੇ ਮਿਲਿਆ ॥

**ਗੁਰਿ ਸਤਿਗੁਰਿ ਦਾਤੈ ਪੰਥੁ ਬਤਾਇਆ ਹਰਿ ਮਿਲਿਆ ਆਇ ਪ੍ਰਭੁ ਮੇਰੀ ॥੨੦॥**

ਜਦੋਂ ਸਤਿਗੁਰੂ ਜੋ ਗੁਰ ਕਹੀਏ ਪੂਜ ਤਿਨਾ ਨੇ ਗਯਾਨ ਭਗਤੀ ਰੂਪੀ ਪੰਥ ਬਤਾਇਆ ਤਬ ਹਰੀ ਪ੍ਰਭੂ ਮੇਰੀ ਸ਼ਰਧਾ ਕੋ ਦੇਖਕੇ ਆ ਮਿਲਿਆ ॥

**ਇਹੁ ਮਨੂਆ ਖਿਨੁ ਨ ਟਿਕੈ ਬਹੁ ਰੰਗੀ ਦਹ ਦਹ ਦਿਸਿ ਚਲਿ ਚਲਿ ਹਾਢੇ ॥**

ਇਹੁ ਜੋ ਮਨ ਹੈ ਬਹੁ ਰੰਗੀ ਸੋ ਖਿਨ ਮਾਤ੍ਰ ਭੀ ਨਹੀ ਟਿਕਦਾ ਤ੍ਰਿਸਨਾ ਰੂਪੀ ਅਗਨੀ ਕਾ ਦਹ ਨਾਮ ਦਗਧ ਕੀਆ, ਚਲਿ ਕਹੀਏ ਭੰਬੀਰੀ ਵਤ ਚਲਕੇ ਦਸੋ ਦਿਸਾ ਮੈ ਹਾਢੇ ਕਹੀਏ ਫਿਰਦਾ ਹੈ ॥

**ਹਮਰੈ ਮਸਤਕਿ ਦਾਗੁ ਦਗਾਨਾ ਹਮ ਕਰਜ ਗੁਰੂ ਬਹੁ ਸਾਢੇ ॥**

ਹਮਾਰੇ ਮਸਤਕ ਮੈ ਪ੍ਰੇਮ ਰੂਪੀ ਦਾਗ ਦਗਾਨਾ ਕਹੀਏ ਲਗ ਰਹਿਆ ਹੈ ॥ ਇਸ ਤੇ ਹਮਨੇ ਗੁਰਾਂ ਕਾ ਕਰਜ ਰਿਣ ਬਹੁਤ ਹੀ ਸਾਢੇ ਕਹੀਏ ਭਰਨਾ ਹੈ ॥ ਸਿਰ ਚੜ ਰਹਿਆ ਹੈ ॥

**ਪਰ ਉਪਕਾਰੁ ਪੁੰਨੁ ਬਹੁ ਕੀਆ ਭਉ ਦੁਤਰੁ ਤਾਰਿ ਪਰਾਢੇ ॥**

ਗੁਰਾਂ ਨੇ ਬਹੁਤ ਹੀ ਪ੍ਰਉਪਕਾਰ ਰੂਪੀ ਪੁੰਨ ਕੀਆ ॥ ਕੌਣ ਪੁੰਨ ਜੋ ਭੈ ਦਾਇਕ ਸੰਸਾਰ ਦੁਸਤਰ ਤੇ ਤਾਰ ਕੇ ਪਰਾਢੇ ਕਹੀਏ ਪਰੇ ਕਰ ਦੀਏ ॥

**ਹਮ ਜਾਨਿਆ ਕਛੂ ਨ ਜਾਨਹ ਆਗੈ ਜਿਉ ਹਰਿ ਰਾਖੈ ਤਿਉ ਠਾਢੇ ॥**

ਹਮ ਨੇ ਪਿਛੇ ਭੀ ਕੁਛ ਨਹੀ ਜਾਨਿਆ ਅਬ ਭੀ ਕੁਛ ਨਹੀਂ ਜਾਨਿਆ। ਅਗੇ ਕੋ ਭੀ ਕੁਛ ਨਹੀਂ ਜਾਣਾਂਗੇ ॥ ਵਾ ਮਨ ਬਾਨੀ ਸ਼ਰੀਰ ਕਰਕੇ ਨਹੀਂ ਕੁਛ ਕਰਨਾ ਜਾਣਿਆ ॥ ਜੈਸੇ ਹਰੀ ਰਖਦਾ ਹੈ ਤੈਸੇ ਹੀ ਠਾਢੇ ਨਾਮ ਇਸਥਤ ਹੋਤ ਹਾਂ ॥

**ਹਮ ਭੂਲ ਚੂਕ ਗੁਰ ਕਿਰਪਾ ਧਾਰਹੁ ਜਨ ਨਾਨਕ ਕੁਤਰੇ ਕਾਢੇ ॥੨੨॥**

ਹੇ ਗੁਰੋ ਹਮ ਭੁਲਣੇ ਚੁਕਣੇ ਵਾਲੇ ਹਾਂ ਹਮਾਰੇ ਉਪ੍ਰ ਕਿਰਪਾ ਧਾਰੋ ਹਮ ਆਪਕੇ ਕੁਤਰੇ ਕਹੀਏ ਕੂਕਰ ਕਾਢੇ ਕਹੀ ਤੇ ਹਾਂ ॥ ਵਾ ਕੁੱਤਰਕਾ ਕਰਨੇ ਵਾਲੇ ਕਹੀਂਦੇ ਹਾਂ। ਵਾ ਕੂਤਾਰੂ ਹੋ ਰਹੇ ਹਾਂ ਤਰਿਆ ਨਹੀ ਜਾਤਾ ॥ ਵਾ ਕੂ ਕਹੀਏ ਪ੍ਰਿਥਮੀ ਕੇ ਤਰੇ ਕੋ ਜਾਤੇ ਹਾ ਭਾਵ ਨਰਕਾਂ ਵਿਚ ਹਮ ਕੋ ਕਢ ਲਵੋ ॥ ਵਾ ਕੁੱਤਰਾ ਹੋਤਾ ਹੈ ਮੋਠਾਂਕੋ ਲਗ ਜਾਤਾ ਹੈ,ਇਸ ਤਰ੍ਹਾਂ ਕਾਮਾਦਕਾ ਰੂਪੀ ਕੁਤਰਾ ਲਗ ਰਹਿਆ ਹੈ ਇਨ ਕੋ ਕਢੋ ॥ ਵਾ ਕੁਤਰ ਕੁਤਰ ਕੇ ਕਢਨੇ ਲਾਇਕ ਹਾਂ ॥ ਛੇ ਅਰਥ ॥

**ਇਸੁ ਗੜ ਮਹਿ ਹਰਿ ਰਾਮ ਰਾਇ ਹੈ ॥**

ਇਸ ਸ਼ਰੀਰ ਰੂਪੀ ਗੜੇ ਵਿੱਚ ਹੀ ਹਰੀ ਰਾਮ ਰਾਜਾ ਹੈ ਇਹ ਧੀਠਾ ਹਠੀਆ ਕੁਛ ਅਨੰਦ ਨਹੀਂ ਪਉਂਦਾ ਹੈ

**ਰਾਮ ਹਰਿ ਕੀਰਤਨੁ ਗੁਰ ਲਿਵ ਮੀਠਾ ॥**

ਹੇ ਰਾਮ ਹਰੀ ਗੁਰਾਂ ਕੇ ਸ਼ਬਦ ਵਿਚ ਲਿਵ ਲਗਾਵਨੇ ਸੇ ਤੇਰਾ ਕੀਰਤਨ ਮੀਠਾ ਲਗਜਾ ॥

**ਮਿਲਿ ਸਤਿਗੁਰ ਲਾਗਿ ਬਸੀਠਾ ॥**

ਜਦੋਂ ਸਤਿਗੁਰੂ ਬਸੀਠ ਨਾਮ ਬਕੀਲ ਲਗੇ ਅਰਥਾਤ ਪ੍ਰਾਪਤ ਹੂਏ ਤਬ ਹਰੀ ਅਗਮ ਅਪਾਰੂ ਮਿਲਿਆ॥

**ਤਿਨ ਆਗੈ ਆਨਿ ਪਰੀਠਾ ॥**

ਜਿਨ ਕੋ ਗੁਰਾਂ ਕੇ ਬਚਨ ਰਿਦੇ ਵਿਚ ਚੰਗੇ ਲਗੇ ਹੈ ਤਿਨਾਂ ਕੇ ਅਗੇ ਗੁਰਾਂ ਨੇ ਗਯਾਨ ਰੂਪੀ ਭੋਜਨ

ਆਨਕੇ ਪਰੀਠਾ ਨਾਮ ਪਰੋਸਿਆ ਹੈ ।।

**ਤਿਨ ਅੰਤਰਿ ਕਾਰ ਕਰੀਠਾ ॥**

ਤਿਨਾ ਮਨਮੁਖਾਂ ਕਾ ਅੰਤਰ ਕਹੀਏ ਰਿਦਾ ਕਾਰ ਕਹੀਏ ਕਟ ਕਰੀਠਾ ਕਹੀਏ ਕਾਲਾ ਅਰਥਾਤ ਕਾਲਾਕਟ ਹੈ। ਵਾ ਰਿਦਾ ਭੀ ਕਾਲਾ ਹੈ ਔਰ ਬਚਨ ਭੀ ਕਰੀਠਾ ਨਾਮ ਕਠੋਰ ਬੋਲਦਾ ਹੈ ॥

**ਬਿਸੀਅਰ ਕਉ ਬਹੁ ਦੂਧੁ ਪੀਆਈਐ ਬਿਖੁ ਨਿਕਸੈ ਫੋਲਿ ਫੁਲੀਠਾ ॥**

ਜਦੀ ਸਰਪ ਕੇ ਬਹੁਤ ਹੀ ਦੂਧ ਪਿਲਾਈਏ ਉਸਕੀ ਫੋਲ ਕੋ ਫੁਲੀਠਾ ਕਹੀਏ ਫੋਲੀਏ ਤਬ ਬਿਖ ਹੀ ਨਿਕਸੇਗੀ ॥ ਇਸੀ ਪ੍ਰਕਾਰ ਮਨਮੁਖ ਰੂਪੀ ਸਰਪ ਕੋ ਜਦੀ ਨਿਸ਼ਕਾਮ ਕਰਮਾ ਰੂਪੀ ਦੂਧ ਪਿਲਾਈਏ ਉਸ ਕੀ ਫੋਲਕੋ ਫੋਲੀਏ ਤਬ ਬਿਖ ਹੀ ਨਿਕਸੇਗੀ ਦੁਖ ਹੀ ਦੇਵੇਗਾ।

**ਹਰਿ ਪ੍ਰਭੁ ਆਨਿ ਮਿਲਾਵਹੁ ਗੁਰੁ ਸਾਧੂ ਘਸਿ ਗਰੁੜੁ ਸਬਦੁ ਮੁਖਿ ਲੀਠਾ ॥**

ਹੇ ਹਰੀ ਪ੍ਰਭੂ ਗੁਰੂ ਜੋ ਸਾਧੂ ਹੈ ਤਿਨ ਕੋ ਆਨਕੇ ਮਿਲਾਵੋ ॥ ਗੁਰਾ ਕਾ ਸ਼ਬਦ ਜੋ ਲੀਠਾ ਕਹੀਏ ਲੈਨਾ ਹੈ ਏਹੀ ਮੁਖ ਸੇ ਗਰੁੜ ਸ਼ਬਦ ਘਸਿ ਕਹੀਏ ਉਚਾਰਨਾ ਹੈ ॥

**ਲਗਿ ਸੰਗਤਿ ਕਦੂਆ ਮੀਠਾ ॥੨੩॥**

ਸਤਿ ਸੰਗਤ ਜਦੋਂ ਕਰੀ ਤਬ ਸਤ ਸੰਤੋਖ ਆਦਕ ਜੋ ਕਰੂਏ ਲਗਦੇ ਸੇ ਸੋ ਤਾ ਮਿਠੇ ਲਗੇ ਜੋ ਕਾਮ ਆਦਕ ਮਿਠੇ ਲਗ ਰਹੇ ਸੇ ਸੋ ਕਰੂਏ ਲਗੇ ॥

**ਹਰਿ ਹਰਿ ਅਰਥਿ ਸਰੀਰੁ ਹਮ ਬੇਚਿਆ ਪੂਰੇ ਗੁਰ ਕੈ ਆਗੇ ॥**

ਹਰਿ ਹਰਿ ਕੀ ਪ੍ਰਾਪਤੀ ਕੇ ਅਰਥਿ ਕਹੀਏ ਵਾਸਤੇ ਪੂਰੇ ਸਤਿਗੁਰਾਂ ਅਗੇ ਹਮਨੇ ਸ਼ਰੀਰ ਬੇਚ ਦੀਆ ॥

**ਮੁਖਿ ਮਸਤਕਿ ਭਾਗ ਸਭਾਗੇ ॥੨੪॥**

ਜਬ ਮੁਖੀ ਭਾਗ ਮਸਤਕਿ ਉਪ੍ਰ ਸਭਾਗੇ ਨਾਮ ਸ੍ਰੇਸ੍ਰ ਆਕੇ ਪ੍ਰਾਪਤ ਹੂਏ ॥

**ਗਉੜੀ ਪੂਰਬੀ ਮਹਲਾ ॥੪॥ ਹਮ ਅਹੰਕਾਰੀ ਅਹੰਕਾਰ ਅਗਿਆਨ ਮਤਿ ॥**

ਹੇ ਪ੍ਰਮਾਤਮ ਦੇਵ ਹਮ ਜੋ ਅਗ੍ਯਾਨਮਤੀ ਸੋ ਅਹੰਕਾਰ ਕਰਕੇ ਅਹੰਕਾਰੀ ਹੋ ਰਹੇ ਹਾਂ ॥

**ਕਰਿ ਦੁਸਟੀ ਚੋਰ ਚੁਰਾਇਆ ॥ ੨੫ ॥**

ਹੇ ਪ੍ਰਮਾਤਮ ਦੇਵ ਦੁਸਟਪਣਾ ਕਰਕੇ ਚੋਰ ਹੋਕੇ ਦੂਜੇ ਕੀ ਵਸਤੂ ਕੋ ਚੁਰਾਇਆ ॥ ਵਾ। ਆਪਕੇ ਨਾਮ ਕੋ ਜੋ ਨਹੀਂ ਜਪਿਆ ਏਹੀ ਚੋਰ ਹੋਕੇ ਚੁਰਾਇਆ ॥

**ਗਉੜੀ ਪੂਰਬੀ ਮਹਲਾ ॥ ੪ ॥**

**ਗੁਰਮਤਿ ਬਾਜੈ ਸਬਦੁ ਅਨਾਹਦੁ ਗੁਰਮਤਿ ਮਨੂਆ ਗਾਵੈ ॥**

ਗੁਰਮਤੀਆ ਕੋ ਸ਼ਬਦ ਜੋ ਬ੍ਰਹਮ ਅਨਾਹਦੁ ਹਦ ਸੇ ਰਹਿਤ ਸੋ ਬਾਜੇ ਕਹੀਏ ਪ੍ਰਗਟ ਹੋਇਆ ਹੈ ਇਸ ਤੇ ਗੁਰਮਤੀਆ ਕਾ ਮਨ ਗੈਨ ਕਰਦਾ ਹੈ ॥

**ਵਡ ਭਾਗੀ ਗੁਰ ਦਰਸਨੁ ਪਾਇਆ ਧਨੁ ਧੰਨੁ ਗੁਰੂ ਲਿਵ ਲਾਵੈ ॥**

ਵਡਭਾਗੀਆ ਨੇ ਹੀ ਗੁਰਾਂ ਕਾ ਦਰਸ਼ਨ ਪਾਇਆ ਹੇ ਧੰਨਜ ਹੈ ਧੰਨਜ ਹੈ ਓਹੁ ਜੋ ਗੁਰਾ ਵਿਚ ਲਿਵ ਲਗਾਵਤਾ ਹੈ। ਵਾ ਅੰਨ੍ਹੈ ਅਗੇ ਪਿਛੇ ਅਖਰ ਕਰਨੇ। ਜਿਨਾ 'ਗੁਰਾਂ ਨੇ ਪ੍ਰਮੇਸ੍ਰਰ ਵਿਚ ਲਿਵ ਲਗਾਈ ਹੈ

ਓਹੁ ਧੰਨ ਤੇ ਧੰਨ ਹੈ ਔਰ ਜਿਨਾ ਗੁਰਾਂ ਕੋ ਸ਼ਬਦ ਜੋ ਬ੍ਰਹਮਹਦ ਰਹਿਤ ਓਹੁ ਬਾਜੇ ਕਹੀਏ ਪ੍ਰਗਟ ਹੂਆ ਹੈ ਤਿਨਾ ਗੁਰਾਂ ਕੀ ਜਿਨਾਂ ਨੇ ਮਤਿ ਕਹੀਏ ਸਿਖਯਾ ਲਈ ਹੈ ਉਨਾਂ ਗੁਰਮਤੀਆਂ ਕਾ ਮਨ ਪ੍ਰਮੇਸ੍ਵਰ ਕੋ ਗਾਵਤਾ ਹੈ ਸੋ ਵਡ ਭਾਗੀਆਂ ਨੇ ਗੁਰ ਜੋ ਚੇਤਨ ਤਿਸਕਾ ਦਰਸ਼ਨ ਪਾਇਆ ਹੈ ॥

**ਗੁਰਮੁਖਿ ਹਰਿ ਲਿਵ ਲਾਵੈ ॥**

ਓਹੁ ਗੁਰਮੁਖ ਅਗੇ ਭੀ ਏਹੀ ਉਪਦੇਸ਼ ਦੇਤੇ ਹੈਂ ਹਰੀ ਵਿਚ ਲਿਵ ਲਗਾਵੋ ॥

**ਮਨ ਰਸਕਿ ਰਸਕਿ ਹਰਿ ਰਸਿ ਆਘਾਨੇ ॥**

ਮਨ ਜਬ ਰਸਕਿ ਰਸਕਿ ਕਹੀਏ ਤਦਾਕਾਰ ਹੂਆ ਤਬ ਹਰੀ ਰਸ ਕਰਕੇ ਅਘਾਨੇ ਤ੍ਰਿਪਤ ਹੂਆ।

**ਕੋਈ ਕਰੈ ਉਪਾਵ ਅਨੇਕ ਬਹੁ ਤੇਰੇ ॥੨੬॥**

ਹੇ ਪਿਆਰੇ ਜਦੀ ਕੋਈ ਅਨੇਕ ਨਾਲ ਮਿਲਕੇ ਬਹੁਤ ਹੀ ਉਪਾਵ ਕਰੇ ॥

**ਗੁਰਮੁਖਿ ਜਿੰਦੂ ਜਪਿ ਨਾਮੁ ਕਰੰਮਾ ॥**

ਜਿੰਦੂ ਨਾਮ ਹੇ ਭਾਈ ਗੁਰਾਂ ਦੁਆਰੇ ਹਰੀ ਨਾਮ ਕੋ ਜਪਣਾ ਰੂਪੀ ਕਰਮ ਕੋ ਕਰ ॥

**ਮਤਿ ਮਾਤਾ ਮਤਿ ਜੀਉ ਨਾਮੁ ਮੁਖਿ ਰਾਮਾ ॥**

ਮਤੀ ਮੈਂ ਜੋ ਗੁਰਾਂ ਕੀ ਮਤਿ ਲੈਕੇ ਮੁਖ ਸੇ ਰਾਮ ਨਾਮ ਉਚਾਰਨਾ ਏਹੀ ਮਾਤਾ ਹੈ ॥

**ਸੰਤੋਖੁ ਪਿਤਾ ਕਰਿ ਗੁਰੁ ਪੁਰਖੁ ਅਜਨਮਾ ॥**

ਗੁਰੂ ਜੋ ਅਜਨਮੇ ਪੁਰਖ ਤਿਨਾ ਦੁਆਰੇ ਸੰਤੋਖ ਰੂਪੀ ਪਿਤਾ ਕੀਆ ਹੈ ॥

**ਸਾਵਣਿ ਵਰਸੁ ਅੰਮ੍ਰਿਤ ਜਗੁ ਛਾਇਆ ਜੀਉ ॥**

ਜਿਸ ਵਕਤ ਮਨੁਖਾ ਦੇਹ ਰੂਪੀ ਸਾਵਣ ਵਿਚ ਵਾ ਪ੍ਰੇਮ ਰੂਪੀ ਸਾਵਨ ਵਿਚ ਗੁਰੂ ਰੂਪੀ ਮੇਘ ਵਰਸੇ ਤਬ ਅੰਮ੍ਰਤ ਰੂਪ ਪ੍ਰਮੇਸ਼੍ਰ ਕੋ ਛਾਇਆ ਨਿਸਚੇ ਕੀਆ॥

**ਮਨ ਮੋਰੁ ਕੁਹੁ ਕਿਅੜਾ ਸਬਦੁ ਮੁਖਿ ਪਾਇਆ॥**

ਜਦੋਂ ਗੁਰਾਂ ਨੇ ਸ਼ਬਦ ਮੁਖ ਵਿਚ ਪਾਇਆ ਤਬ ਮਨ ਰੂਪੀ ਮੋਰ ਕੁਹੁ, ਕਿਅੜਾ ਨਾਮ ਬੋਲਿਆ ਅਰਥਾਤ ਅਨੰਦਤ ਹੂਆ ॥

**ਹਰਿ ਅੰਮ੍ਰਿਤੁ ਵੁਠੜਾ ॥੨੭॥**

ਜਦੋਂ ਹਰੀ ਕਾ ਅੰਮ੍ਰਤ ਨਾਮ ਵਸਿਆ ਤਬ ਹਰੀ ਰਾਜਾ ਮਿਲਿਆ ॥

**ਆਉ ਸਖੀ ਗੁਣ ਕਾਮਣ ਕਰੀਹਾ ਜੀਉ ॥**

ਹੇ ਸਖੀ ਆਉ ਆਪਾ ਪ੍ਰਮੇਸ਼੍ਰ ਰੂਪੀ ਪਤੀ ਕੇ ਵਸੀਕਾਰ ਕਰਨੇ ਕੋ ਗੁਣਾ ਰੂਪੀ ਮਣਕਾ ਕਰੀਏ ਵਾ ਕਾਮਣ ਨਾਮ ਟੂਣਾ ਕਰੀਏ ॥

**ਢੂਲਿ ਢੂਲਿ ਮਿਲੀਆ ਜੀਉ ॥**

ਢੁਲ ਢੁਲ ਕਰਕੇ। ਵਾ ਸੰਸਾਰ ਤਰਫੋਂ ਜਬ ਢੁਲੇ ਤਬ ਢੁਲਕੇ ਮਿਲਿਆ ॥

**ਹਰਿ ਢੋਲੇ ਜੀਉ ॥**

ਹਰੀ ਜੋ ਢੋਲੇ ਨਾਮ ਪਿਆਰੇ ॥

**ਮੈ ਮੇਲੋ ਮਿਤ੍ਰ ਸਤਿਗੁਰੁ ਵੇਚੋਲੇ ਜੀਉ ॥**

ਹੇ ਪ੍ਰਮੇਸ਼ਰ ਮੇਰੇ ਕੋ ਸਤਿਗੁਰੂ ਜੋ ਵੇਚੋਲਗੀ ਦੇ ਕਰਨੇ ਵਾਲੇ ਸੋ ਮੇਲੋ ॥

**ਵਸੁ ਮੇਰੇ ਪਿਆਰਿਆ ਵਸੁ ਮੇਰੇ ਗੋਵਿੰਦਾ ਹਰਿ ਕਰਿ ਕਿਰਪਾ ਮਨਿ ਵਸੁ ਜੀਉ ॥**

ਹੇ ਮੇਰੇ ਪਿਆਰਿਆ ਤਨ ਵਿਖੇ ਵਸਣਾ ਕਰ ਹੇ ਮੇਰੇ ਗੋਬਿੰਦਾ ਬਾਣੀ ਵਿਚ ਵਸ, ਹੇ ਹਰੀ ਕ੍ਰਿਪਾ ਕਰਕੇ ਮਨ ਵਿਖੇ ਭੀ ਵਸ ॥ ਵਾ ਹੇ ਪਿਆਰੇ ਵਸੂਆ ਮੈ ਵਸੂ ਰੂਪ ਹੈ ਗੋਵਿੰਦ ਮੇਰਾਂ ਵਿਚ ਮੇਰ ਰੂਪ ॥ ਹੇ ਹਰੀ ਕ੍ਰਿਪਾ ਕਰਕੇ ਮਨ ਵਿਚ ਭੀ ਵਸ ॥ ਵਾ ਹੇ ਪਿਆਰੇ ਵਸੋਂ ਵਿਚ ਵਸੋਂ ਰੂਪ, ਉਜਾੜ ਮੈ ਉਜਾੜ ਰੂਪਾਹੇ ਗੋਵਿੰਦ ਮੇਰ ਨਾਮ ਮੇਲਾਂ ਵਿਚ ਮੇਲ ਰੂਪ, ਹੇ ਹਰੀ ਕ੍ਰਿਪਾ ਕਰਕੇ ਮਨ ਵਿਚ ਭੀ ਵਸ । ਤਿੰਨ ਅਰਥ ॥

**ਸਭੁ ਇਕੋ ਸਬਦੁ ਵਰਤਦਾ ਮੇਰੇ ਗੋਵਿਦਾ ॥੨੯॥**

ਹੇ ਮੇਰੇ ਗੋਬਿੰਦ ਕਹੀਏ ਮੇਰੇ ਭਾਈ ਸਾਰੇ ਇਕ ਸ਼ਬਦ ਬ੍ਰਹਮ ਹੀ ਵਰਤ ਰਿਹਾ ਹੈ ਗੋਬਿੰਦ ਪਦਕਾ ਅਰਥ ਵਿਸ਼ੇਸ ਤੇ ਭਾਈ ਚਲੇਗਾ ਹੇ ਮੇਰੇ ਭਾਈ ॥

## ਗਉੜੀ ਮਾਝ ਮਹਲਾ ॥ ੪ ॥

**ਮਨ ਮਾਹੀ ਮਨ ਮਾਹੀ ਮੇਰੇ ਗੋਬਿੰਦਾ ਹਰਿ ਰੰਗਿ ਰਤਾ ਮਨ ਮਾਹੀ ਜੀਉ ॥**

ਪਿਛੇ ਭੀ ਮੇਰਾ ਗੋਬਿੰਦ ਮਨ ਮਾਹੀ ਸੀ ਅਬ ਭੀ ਮੇਰਾ ਗੋਬਿੰਦ ਮਨ ਮਾਹੀ ਹੈ ਹਰੀ ਰੰਗਿ ਰਤੜਾ ਅਗੇ ਕੋ ਭੀ ਮਨ ਮਾਹੀ ਹੋਵੇਗਾ ॥ ਵਾ ਜੋ ਮੇਰਾ ਗੋਵਿੰਦ ਮਨਾ ਵਿਚ ਮਨ ਰੂਪ ਹੈ ਮਾਹੀ ਨਾਮ ਪਿਆਰਿਆਂ ਵਿਚ ਮਾਹੀ ਨਾਮ ਪਿਆਰਾ ਹੋ ਰਹਿਆ ਹੈ ॥ ਵਾ ਮਾਹੀ ਨਾਮ ਚੰਦ੍ਰਮਾ ਵਿਚ ਚੰਦ੍ਰਮਾ ਰੂਪ ਹੋ ਰਹਿਆ ਹੈ ॥ ਸੋ ਹਰੀ ਰੰਗ ਰਤੜਾ ਮਨ ਮਾਹੀ ਹੈ ॥ ਵਾ ਤਿੰਨ ਮਨਪਦ ਹੈਂ ਤਿੰਨ ਹੀ ਮਾਹੀ ਪਦ ਹੈਂ। ਇਕ ਮਨ ਦਾ ਅਰਥਤਨ ਕਰਨਾ ॥ ਅਰਥਾਤ ਅੰਨ ਮੈ ਕੋਸ ਵਿਚ ਭੀ ਹੈ, ਮਨੋਮਯ ਕੋਸ਼ ਵਿਚ ਭੀ ਹੈ ਪ੍ਰਾਨ ਮੈ ਕੋਸ਼ ਵਿੱਚ ਭੀ ਹੈ, ਬਿਗਯਾਨਮੈ ਕੋਸ਼ ਵਿਚ ਭੀ ਹੈ ਅਨੰਦਮੈ ਕੋਸ਼ ਵਿਚ ਭੀ ਹੈ ॥ ਵਾ ਜਿਨਾਂ ਨੇ ਮਨ ਮਾਹੀ ਗੁਰਾਂ ਕਾ ਮਨ ਕਹੀਏ ਮੰਤ੍ਰ ਲਿਆ ਹੈ ॥ ਉਸਨੇ ਤਨ ਕੇ ਮਾਹੀ ਜੋ ਮਨ ਹੈ ਤਿਸਕੇ ਮਾਹੀ ਕਹੀਏ ਵਿਚ ਹਰੀ ਰੰਗ ਰਤੜਾ ਮੇਰਾ ਗੋਬਿੰਦ ਨਿਸਚੇ ਕੀਆ ਹੈ ॥ ਚਾਰ ਅਰਥ ਸੰਪ੍ਰਦਾਈ ॥

**ਨੈਣੀ ਮੇਰੇ ਪਿਆਰਿਆ ਨੈਣੀ ਮੇਰੇ ਗੋਬਿੰਦਾ ਕਿਨ ਹਰਿ ਪ੍ਰਭੁ ਡਿਠੜਾ ਨੈਣੀ ਜੀਉ ॥**

ਮੇਰਾ ਪਿਆਰਾ ਪਿਛੇ ਭੀ ਨੈਣੀ ਕਹੀਏ ਨੇਤ੍ਰਾਂ ਵਿਚ ਥੀ ਮੇਰਾ ਗੋਬਿੰਦ ਅਬ ਭੀ ਨੇਤ੍ਰਾਂ ਵਿਚ ਹੈ ਅਗੇ ਕੋ ਭੀ ਨੇਤ੍ਰਾਂ ਵਿਚ ਹੋਵੇਗਾ । ਐਸਾ ਹਰੀ ਪ੍ਰਭੂ ਕਿਸੀ ਨੇ ਡਿਠੜਾ ਹੈ ॥ ਵਾ ਮੇਰਾ ਗੋਬਿੰਦ ਜੋ ਪਿਆਰਾ ਨੈਣਾਂ ਵਿਚ ਨੈਣ ਰੂਪ, ਮੇਰਾ ਕਹੀਏ ਮਿਲਿਆ ਹੂਆ ਤਿਸ ਹਰੀ ਪ੍ਰਭੂ ਕੋ ਨੈਣਾਂ ਕਰਕੇ ਕਿਸੀ ਨੇ ਡਿਠੜਾ ਹੈ ॥ ਵਾ ਮੇਰੇ ਪਿਆਰੇ ਗੋਵਿੰਦ ਕਾ ਰੂਪ ਜੋ ਮੇਰੇ ਸਤਿਗੁਰ ਦੇਵ ਜੀ ਗਯਾਨ ਵੈਰਾਗ ਰੂਪੀ ਨੈਣਾਂ ਵਾਲੇ ਹਰੀ ਜੋ ਪ੍ਰਭੂ ਨੈਣੀ ਕਹੀਏ ਨਿਯੰਤਾ ਤਿਨਾਂ ਸਤਿਗੁਰਾਂ ਦੁਆਰੇ ਕਿਸੀ ਨੇ ਗਯਾਨ ਵੈਰਾਗ ਰੂਪੀ ਨੈਣਾਂ ਕਰਕੇ ਦੇਖਿਆ ਹੈ ॥

**ਵਾਰੀ ਮੇਰੇ ਗੋਵਿੰਦਾ ਵਾਰੀ ਮੇਰੇ ਪਿਆਰਿਆ ਹਉ ਤੁਧੁ ਵਿਟੜਿਅਹੁ ਸਦ ਵਾਰੀ ਜੀਉ**

ਹੇ ਮੇਰੇ ਗੋਵਿੰਦਾ ਮੈ ਤਨ ਕਰਕੇ ਭੀ ਵਾਰੀ ਜਾਤਾ ਹੂੰ, ਹੇ ਮੇਰੇ ਪਿਆਰਿਆ ਬਾਨੀ ਕਰਕੇ ਭੀ ਵਾਰੀ ਜਾਤਾ ਹੂੰ ਹਉ ਕਹੀਏ ਮੈ ਤੁਧ ਤੇਰੇ ਵਿਟੜਿਅਹੁ ਉਪਰੋਂ ਸਦਾ ਵਾਰੀ ਜਾਤੇ ਹਾਂ ਮਨ ਕਰਕੇ ॥ ਵਾ ਹੇ ਮੇਰੇ ਪਿਆਰੇ ਗੋਬਿੰਦ ਮੇਰੇ ਕਹੀਏ ਮਿਲੇ ਹੂਏ ਵਾਰੀ ਨਾਮ ਜਲਕੋ ਵਾਰਕੇ ਵਾ ਪਦਾਰਥਾਂ ਰੂਪੀ ਵਾਰ ਜਲਕੋ ਵਾਰਕੇ ॥ ਵਾ ਹੰਗਤਾ ਰੂਪੀ ਵਾਰਕੋ ਵਾਰ ਨਾਮ ਸਾੜਕੇ ॥ ਵਾ ਜੋ ਵਾਰੀ ਜਲਮੈ ਵਾਰੀ ਜਲ ਰੂਪ ਹੈ ਤਿਸਕੇ ਉਪਰੋਂ ਸਦਾ ਵਾਰੀ ਜਾਤੇ ਹਾਂ ॥ ਪੰਜ ਅਰਥ ॥

**ਸਤਿਗੁਰੁ ਵਿਸਟੁ ਮੇਲਿ ਮੇਰੇ ਗੋਬਿੰਦਾ ਹਰਿ ਮੇਲੇ ਕਰਿ ਰੈਬਾਰੀ ਜੀਉ ॥ ੨੯॥**

ਹੇ ਮੇਰੇ ਗੋਬਿੰਦਾ ਸਤਿਗੁਰੂ ਜੋ ਵਿਸ੍ਟ ਕਹੀਏ ਵਕੀਲ ਤਿਨਕੋ ਮੇਲੋ, ਹੇ ਹਰੀ ਆਪਕੇ ਸਾਥ ਰੈਬਾਰੀ ਕਹੀਏ ਵਕੀਲਗੀ ਕਰਕੇ ਮੇਲ ਦੇਵੋਗੇ ॥

## ਗਉੜੀ ਮਾਝ ਮਹਲਾ ॥੪॥

**ਚੋਜੀ ਮੇਰੇ ਗੋਬਿੰਦਾ ਚੋਜੀ ਮੇਰੇ ਪਿਆਰਿਆ ਹਰਿ ਪ੍ਰਭੁ ਮੇਰਾ ਚੋਜੀ ਜੀਉ ॥**

ਮੇਰਾ ਗੋਬਿੰਦ ਪਿਛੇ ਭੀ ਚੋਜੀ ਕਹੀਏ ਕੌਤਕੀ ਸੀ ਅਬ ਭੀ ਮੇਰਾ ਪਿਆਰਾ ਚੋਜੀ ਕਹੀਏ ਕੌਤਕੀ ਹੈ ॥ ਹਰੀ ਪ੍ਰਭੂ ਮੇਰਾ ਅਗੇ ਕੋ ਬੀ ਚੋਜੀ ਹੋਵੇਗਾ ॥ ਵਾ ਕਠੇ ਹੀ ਕਰਨੇ ॥ ਮੇਰਾ ਪਿਆਰਾ ਜੋ ਗੋਬਿੰਦ ਹਰੀ ਪ੍ਰਭੂ ਮੇਰਾਂ ਵਿਚ ਮੇਰ ਸੋ ਰੂਪ ਚੋਜਾਂ ਵਿਚੋਂ ਚੋਜ ਕਹੀਏ ਅਸਚਰਜ ਚੋਜ ਕਹੀਏ ਕੌਤਕਾਂ ਦੇ ਕਰਨੇ ਵਾਲਾ ਹੈ ॥ ਇਕ ਚੋਜ ਪਦ ਅਸਚਰਜ ਵਿਚ ਲਗ ਗਇਆ ॥ ਦੋ ਅਰਥ ॥

**ਹਰਿ ਆਪੇ ਕਾਨੁ ਉਪਾਇਦਾ ਮੇਰੇ ਗੋਬਿੰਦਾ ਹਰਿ ਆਪੇ ਗੋਪੀ ਖੋਜੀ ਜੀਉ ॥**

ਇਹਨਾ ਕੌਤਕਾਂ ਦੇ ਕਰਨੇ ਵਾਲਾ ਹੈ। ਹੇ ਮੇਰੇ ਗੋਬਿੰਦਾ ਕਹੀਏ ਮੇਰੇ ਭਾਈ ਹਰੀ ਆਪ ਹੀ ਕਾਨ ਰੂਪ ਆਪਣੇ ਆਪਕੋ ਉਪਾਵਦਾ ਹੈ। ਹਰੀ ਨੇ ਆਪ ਹੀ ਗੋਪੀ ਰਾਧਕਾ ਕੋ ਖੋਜਿਆ। ਰਾਧਕਾ ਲੁਕ ਗਈ ਥੀ ਜਾਣਿਆ ਕੇ ਮੇਰੇ ਬਗੈਰ ਕ੍ਰਿਸਨ ਜੀ ਸਾਰਦੇ ਹੈਂ ਕੇ ਨਹੀਂ,ਕ੍ਰਿਸਨ ਜੀ ਨੇ ਖੋਜ ਲਈ ਸੀ ॥ ਵਾ ਕ੍ਰਿਸਨ ਜੀ ਆਪ ਲੁਕ ਗਏ ਸੇ ਤਬ ਰਾਧਕਾਂ ਨੇ ਢੂੰਡ ਲਏ ਸੇ॥

**ਇਕ ਨਗਨ ਫਿਰਹਿ ਨੰਗ ਨੰਗੀ ਜੀਉ ॥**

ਇਕ ਨਗਨ ਸੇ ਨਗਨ ਨਗਨ ਹੀ ਫਿਰਦੇ ਹੈਂ ॥ ਵਾ ਨੱਗਾ ਨੱਗਾ ਮੈ ਅਰਥਾਤ ਪਰਬਤਾਂ ਹੀ ਪਰਬਤਾਂ ਵਿਚ ਨਗਨ ਫਿਰਦੇ ਹੈਂ ॥

**ਹਰਿ ਆਤਮ ਰਾਮੁ ਪਸਾਰਿਆ ॥**

ਹਰੀ ਰਾਮ ਨੇ ਆਤਮ ਕਹੀਏ ਆਪਣਾ ਆਪ ਪਸਾਰ ਰਖਿਆ ਹੈ ॥

**ਹਰਿ ਅੰਤਰਿ ਵਾਜਾ ਪਉਣੁ ਹੈ ਮੇਰੇ ਗੋਬਿੰਦਾ ॥੩੧॥**

ਹੇ ਮੇਰੇ ਭਾਈ ਹਰੀ ਆਪ ਹੀ ਅੰਦ੍ਰ ਪਉਣ ਰੂਪੀ ਵਾਜਾ ਹੋ ਰਹਿਆ ਹੈ ਔਰ ਆਪ ਹੀ ਜੈਸੇ ਵਜਾਂਵਦਾ ਹੈ। ਤੈਸੇ ਵਜਦਾ ਹੈ ॥

**ਮੈ ਵੇਦਨ ਪ੍ਰੇਮੁ ਹਰਿ ਬਿਰਹੁ ਲਗਾਈਆ ਜੀਉ ॥**

ਹਰੀ ਕੇ ਬਿਰਹੁ ਕਹੀਏ ਵਿਛੋੜੇ ਕਰਕੇ ਮੇਰੇ ਕੋ ਪ੍ਰੇਮ ਦੀ ਵੇਦਨ ਕਹੀਏ ਪੀੜਾ ਲਗ ਰਹੀ ਹੈ ॥ ਵਾ ਹਰੀ ਕੀ ਵੇਦਨ ਤਨ ਕਰਕੇ ਪ੍ਰੇਮ ਮਨ ਕਰਕੇ ਬਿਰਹੁ ਬਾਣੀ ਕਰਕੇ ਲਗ ਰਹਿਆ ਹੈ ॥ ਅਸ੍ਟਵਸੂ ਇਹ ਹੈ ॥ (ਦ੍ਰੋਣ ੧ ਪ੍ਰਾਣ ੨ ਧ੍ਰੂਵ ੩ ਵਸੂ ੪ ਦੋਖ ੫ ਵਿਭਾਵ ੬ ਅਰਕ ੭ ਅਗਨ ੮ ॥ ਇਤਿ ॥

## ਗਉੜੀ ਮਹਲਾ ॥੫॥ ੧ ਓ ਸਤਿਗੁਰ ਪ੍ਰਸਾਦਿ ॥

**ਕਿਨ ਬਿਧਿ ਕੁਸਲ ਹੋਤ ਮੇਰੇ ਭਾਈ ॥**

ਇਹ ਪ੍ਰਸਨ ॥ ਹੇ ਸਤਿਗੁਰੋ ਇਹ ਵਾਰਤਾ ਪੁਛਣੀ ਮੇਰੇ ਕੋ ਭਾਈ ਕਹੀਏ ਚੰਗੀ ਲਗੀ ਹੈ ਅਨੰਦ ਕੈਸੇ ਹੋਤਾ ਹੈ॥

## ਕਿਉ ਪਾਈਐ ਹਰਿ ਰਾਮ ਸਹਾਈ ॥ ੧ ਰਹਾਉ ॥

ਇਹ ਦੂਆ ਪ੍ਰਸਨ ਹਰੀ ਜੋ ਰਾਮ ਸਹੈਤਾ ਕਰਨੇ ਵਾਲਾ ਸੋ ਕੈਸੇ ਪਾਈਏ ॥ ਇਹ ਪਹਿਲੇ ਰਹਾਉ ਤੇ ਪ੍ਰਸਨ ਕੀਏ ਹੈਂ ਦੂਜੇ ਰਹਾਉ ਤੇ ਜਾਕੇ ਇਨਕਾ ਉ: ਦੇਣਾ ਹੈ। ਪ੍ਰਿਥਮ ਤਾਂ ਏਹ ਵਰਨਨ ਕਰਤੇ ਹੈ, ਹੇ ਜਗਜਾਸੂ ਗ੍ਰਹ ਆਦਕਾਂ ਵਿਚ ਕੁਸਲ ਨਹੀਂ ਹੈ ॥

## ਗਾਲਿ ਜੇਵੜੀ ਹਉਮੈ ਕੇ ਫਾਸਾ ॥

ਹੰਗਤਾ ਮਮਤਾ ਰੂਪੀ ਗਲ ਵਿਚ ਜੇਵੜੀ ਹੈ ਇਸ ਤੇ ਜਮਾਂ ਕੇ ਫਾਹੇ ਵਿਚ ਪੜ ਰਹਿਆ ਹੈ॥ ਵਾ ਹੰਗਤਾ ਕਰਕੇ ਜਮਾਂ ਕੀ ਫਾਹੀ ਰੂਪੀ ਜੇਵੜੀ ਗਲ ਵਿਚ ਪੜ ਰਹੀ ਹੈ ॥

## ਜਿਉ ਨਰਪਤਿ ਸੁਪਨੈ ਭੇਖਾਰੀ ॥

ਜੈਸੇ ਨਰਪਤੀ ਰਾਜੇ ਕਾ ਸੁਪਨੇ ਵਿਚ ਭੇਖਾਰੀ ਹੋਣਾ ਮਥਿਆ ਹੇ ॥ ਵਾ ਭੇਖਾਰੀ ਕਾ ਸੁਪਨੇ ਵਿੱਚ ਰਾਜਾ ਹੋਣਾ ਮਿਥਿਆ ਹੈ। ਇਸੀ ਪ੍ਰਕਾਰ ਇਹ ਪਦਾਰਥ ਹੈਂ ॥ ਵਾ ਇਹ ਹੇ ਤਾਂ ਨਰਪਤੀ ਬ੍ਰਹਮ ਰੂਪ ਔਰ ਆਪਣੇ ਆਪਕੋ ਮੰਨ ਰਹਿਆ ਹੈ ਭੇਖਾਰੀ ਜੀਵ ਹਾਂ। ਭੁਲ ਗਯਾ ॥

## ਹਰਿ ਜੋ ਕਿਛੁ ਕਰੇ ਸੋ ਹਰਿਕਿਆ ਭਗਤਾ ਭਾਇਆ ॥

ਹਰੀ ਜੋ ਕਿਛ ਵਾਰਤਾ ਕਰਦਾ ਹੈ ਸੋ ਹਰੀ ਕੇ ਭਗਤਾਂ ਕੋ ਭਾਈ ਹੈ ॥

## ਇਨਿ ਬਿਧਿ ਕੁਸਲ ਹੋਤ ਮੇਰੇ ਭਾਈ ॥

ਹੇ ਮੇਰੇ ਭਾਈ ਇਸ ਪ੍ਰਕਾਰ ਕੁਸਲ ਹੋਤਾ ਹੈ ॥

## ਜਨ ਨਾਨਕ ਹਉਮੈ ਮਾਰਿ ਸਮਾਇਆ ॥

ਹੰਗਤਾ ਮਮਤਾ ਮਾਰੀ ਤਬ ਪ੍ਰਮੇਸ਼ੂਰ ਵਿਚ ਸਮਾਇਆ ॥

## ਇਉ ਪਾਈਐ ਹਰਿ ਰਾਮ ਸਹਾਈ ॥

ਇਸ ਪ੍ਰਕਾਰ ਹਰੀ ਸਹੈਤਾ ਕਰਨੇ ਵਾਲੇ ਰਾਮ ਕੋ ਪਾਈਦਾ ਹੈ ॥ ਰਹਾਉ ਦੂਜਾ ॥੨॥ ਜਦੀ ਕਹੇ ਦੂਜਾ ਰਹਾਉ ਕਿਉ ਰਖਿਆ ਦੂਜਾ ਰਹਾਉ ਉ: ਮੈ ਹੈ ॥

## ਕਈ ਜਨਮ ਭਏ ਕੀਟ ਪਤੰਗਾ ॥

ਇਹ ਜਗਯਾਸੀ ਪ੍ਰਮੇਸ਼ੂਰ ਆਗੇ ਬੇਨਤੀ ਕਰਦਾ ਹੈ ਹੇ ਪ੍ਰਮਾਤਮ ਦੇਵ ਤੇਰੇ ਸੇ ਭੁਲਿਆ ਕਿਤਨੇ ਹੀ ਕੀੜੇ ਪਤੰਗੇ ਆਦਕਾਂ ਦੇ ਜਨਮ ਧਾਰੇ ॥

**ਸੰਜਰੋਆ ॥** ਪ੍ਰਾਪਤ ਹੋਈ ਹੈ॥

## ਸੈਲ ਗਿਰਿ ਕਰਿਆ ॥

ਸੈਲ ਕਹੀਏ ਸਿਲਾ ਰੂਪ ਕੀਏ ਗਿਰਿ ਝਰਨਿਆ ਵਾਲੇ ਕੀ ਏ ॥ ਵਾ ਗਿਰਾਂ ਦੀ ਸੈਲ ਕਹੀਏ ਸਿਲਾ ਕੀਏ ॥ ਵਾ ਸੈਲ ਨਾਮ ਭਾਰੀ ਗਿਰਿ ਕੀਏ ॥ ਵਾ ਕਈ ਜਨਮ ਗਿਰਾਂਦੀ ਹੀ ਸੈਲ ਕਰਦੇ ਰਹੇ॥ ਚਾਰ ਅਰਥ ॥

## ਕਈ ਜਨਮ ਗਰਭ ਹਿਰਿ ਖਰਿਆ ॥੫॥

ਕਿਤਨੇ ਹੀ ਜਨਮਾ ਵਿਖੇ ਗਰਭ ਵਿਚ ਹਿਰਿ ਖਰਿਆ ਕਹੀਏ ਛਣਦੇ ਰਹੇ ॥ ਵਾ ਹਿਰਿਆ ਉਸਕਾ ਨਾਮ ਹੈ ਜੋ ਸਤ ਵਾ ਛੇ ਮਹੀਨਿਆ ਕਾ ਹੋ ਕੇ ਨਿਕਸ ਜਾਵੇ॥ ਖਰਿਆ ਉਸਕਾ ਨਾਮ ਹੈ ਜੋ ਦੋ ਤਿੰਨ ਮਹੀਨਿਆਂ ਕਾ ਜਲ ਰੂਪ ਹੋਕੇ ਨਿਕਸ ਜਾਵੇ ॥

## ਗੁਰਪ੍ਰਸਾਦਿ ਅੰਮ੍ਰਿਤੁ ਬਿਖੁ ਖਾਟੀ ॥੬॥

ਗੁਰ ਕ੍ਰਿਪਾ ਕਰਕੇ ਬਿਖ ਔਰ ਅੰਮ੍ਰਤ ਇਕ ਸਮਾਨ ਹੀ ਖਾਟੀ ਨਾਮ ਮਿਲਿਆ ॥ ਅਰਥਾਤ ਪ੍ਰਤੀਤ ਹੋਇਆ ॥ ਵਾ ਬਿਖ ਰੂਪ ਸੰਸਾਰ ਵਿਚ ਰਹਿਕੇ ਅੰਮ੍ਰਤ ਰੂਪ ਪ੍ਰਮੇਸ਼੍ਵਰ ਉਸਕੋ ਖਟਿਆ ਹੈ ॥

## ਤਜੀ ਸਿਆਣਪ ਬਲ ਬੁਧਿ ਬਿਕਾਰ ॥੭॥

ਬਿਕਾਰਾਂ ਦੇ ਬਲ ਵਾਲੀ ਬੁਧੀ ਦੀ ਸਿਆਨਪ ਤਜ ਦਿਤੀ ॥ ਵਾ ਸਿਆਣਪ ਭੀ, ਬਲ ਭੀ, ਬੁਧੀ ਭੀ, ਬਿਕਾਰ ਭੀ,ਸਭ ਤਿਆਗ ਦੀਏ ॥

## ਸੁਖ ਸੈਲੁ ॥ ੮ ॥

ਸੁਖ ਵਿਚ ਸੈਲ ਹੂਆ ॥ ਵਾ ਸੈਲ ਬਹੁਤ ਸੁਖ ਹੂਆ । ਵਾ ਸੈਲ ਕੂਟਸਤ । ਆਪਣੇ ਆਪ ਦਾ ਸੁਖ ਹੂਆ ।

## ਅਗਲੇ ਮੂਏ ਸਿ ਪਾਛੈ ਪਰੈ ॥

ਅਗਲੇ ਜੋ ਪਿਤਾ ਪਿਤਾਮਾ ਮੂਏ ਸੋ ਤਾਂ ਪਿਛੇ ਪੜ ਗਏ ਅਰਥਾਤ ਉਨਕੋ ਭੁਲਾ ਦੀਆ ॥

## ਆਸਾ ਬੰਧੀ ਮੂਰਖ ਦੇਹ ॥੯॥

ਆਸਾ ਬੰਧੀ ਕਹੀਏ ਵਧ ਰਹੀ ਹੈ ਮੂਰਖ ਦੀ ਦੇਹ ਵਿਚ ॥ ਵਾ ਮੂਰਖ ਦੀ ਦੇਹ ਆਸ਼ਾ ਕਰਕੇ ਬੰਧ ਕਹੀਏ ਬਨਾਈ ਹੋਈ ਹੈ ॥ ਵਾ ਮੂਰਖ ਕੀ ਦੇਹ ਆਸਾ ਰੂਪੀ ਰੱਜੂ ਕਰਕੇ ਬੰਧ ਰਹੀ ਹੈ ॥

## ਬਹੁਤੁ ਸਿਆਣਪ ਆਗਲ ਭਾਰਾ ॥

ਬਹੁਤ ਸਿਆਣਪਤਾ ਕਰਕੇ ਭਾਰ ਭੀ ਆਗਲ ਨਾਮ ਬਹੁਤ ਭਾਰੀ ਹੋਤਾ ਹੈ ਪਾਪ ॥

## ਪ੍ਰਭੁ ਕੀ ਸੇਵਾ ਦਰਗਹ ਸੋਭਾ ਸੇਤ ॥

ਜੋ ਪ੍ਰਭੂ ਕੀ ਸੇਵਾ ਵਿਚ ਲਗਜਾ ਹੈ ਓਹੁ ਦਰਗਾਹ ਵਿਚ ਸੋਭਾ ਸੇਤ ਕਹੀਏ ਸੋਭਾ ਸਹਿਤ ਹੋਆ ਹੈ ਵਾ ਸੇਤ ਨਾਮ ਉਜਲ ਸੋਭਾ ਵਾਲਾ ਹੂਆ ਹੈ ॥ ਵਾ ਪ੍ਰਭੂ ਕੀ ਸੋਭਾ ਰੂਪੀ ਸੇਤ ਏਥੇ ਬੰਧ ਦੀਆ, ਪੁਲ । ਵਾ ਓਹੁ ਭੀ ਸੇਤ ਪੁਲ ਰੂਪ ਹੂਆ ਹੈ ॥

## ਜਿਉ ਬੋਹਿਥੁ ਭੈ ਸਾਗਰ ਮਾਹਿ ॥

ਜੈਸੇ ਭੈ ਦਾਇਕ ਸਮੁੰਦਰ ਵਿਚ ਜਹਾਜ ਰਖਦਾ ਹੈ ॥ ਅੰਧਕਾਰ ਵਿਚ ਦੀਪਕ ਦੀ ਮਾਹਿ ਕਹੀਏ ਪ੍ਰਗਾਸ ਕਰਦਾ ਹੈ ਜੈਸੇ ਅਗਨੀ ਸੀਤਲਤਾ ਕਾ ਦੁਖ ਦੂਰ ਕਰ ਦੇਤੀ ਹੈ ਇਸੀ ਪ੍ਰਕਾਰ ਨਾਮ ਜਪਨੇ ਸੇ ਅਨੰਦ ਹੈ ॥

## ਓਹ ਬਿਨਸੈ ਓਇ ਭਸਮੈ ਢੇਰੀ ॥

ਓਹੁ ਪੁਤ੍ਰ ਆਦਕ ਭੀ ਬਿਨਸ ਜਾਨਗੇ ਓਇ ਮਨਮੁਖ ਭੀ ਨਾਲ ਹੀ ਭਸਮ ਕੀ ਢੇਰੀ ਹੋ ਜਾਵੇਗਾ ॥

## ਜਿਉ ਬਿਗਾਰੀ ਕੈ ਸਿਰਿ ਦੀਜਹਿ ਦਾਮ ॥

ਜੈਸੇ ਬਿਗਾਰੀ ਕੇ ਸਿਰ ਉਪ੍ਰ ਦਾਮ ਕਹੀਏ ਦਮੜਿਆਂ ਕੀ ਦਾਮ ਨਾਮ ਪੰਡ ਦੇ ਦੇਵੇ ॥ ਓਹੁ ਪੰਡ ਤਾਂ ਖਸਮ ਕੇ ਗ੍ਰਹ ਵਿਖੇ ਚਲੀ ਜਾਨੀ ਹੈ ਉਸ ਬਿਗਾਰੀ ਨੇ ਤਾਂ ਦੁਖ ਹੀ ਸਹਾਰਨਾ ਹੈ। ਮਜ਼ਦੂਰੀ ਮਿਲੇ ਕਿ ਨਾ ਮਿਲੇ । ਇਸੀ ਪ੍ਰਕਾਰ ਹੇ ਪਿਆਰੇ ਤੂੰ ਜੋ ਧਨ ਇਕੱਤ੍ਰ ਕਰਦਾ ਹੈ ਇਹ ਤੇਰਾ ਨਹੀਂ ਤੂੰ ਤਾਂ ਜੋ ਛਕ ਲਵੇਂਗਾ ਸੋਈ ਤੇਰਾ ਹੈ। ਤੇਰੇ ਕੋ ਤਾਂ ਮਜ਼ਦੂਰੀ ਮਿਲ ਜਾਨੀ ਹੈ ॥

## ਜਿਉ ਸੁਪਨੈ ਹੁਇ ਬੈਸਤ ਰਾਜਾ ॥

ਜੈਸੇ ਭਿਖਾਰੀ ਪੁਰਸ਼ ਸੁਪਨੇ ਵਿਚ ਰਾਜਾ ਹੋ ਬੈਠੇ ਜਦੋਂ ਨੇਤ੍ਰ ਪਸਾਰੇ ਦਿਨ ਉਦੇ ਤਬ ਰਾਜਾ ਹੋਣੇ ਰੂਪੀ ਕਾਜ ਨਿਰਾਰਥ ਹੈ ॥ ਇਸੀ ਪ੍ਰਕਾਰ ਇਹ ਪਦਾਰਥ ਹੈ ॥

## ਜਿਸ ਕਾ ਰਾਜੁ ਤਿਸੈ ਕਾ ਸੁਪਨਾ ॥੧੧॥

ਜਿਸ ਵਸਤੂ ਕੀ ਰਾਜ ਨਾਮ ਬਹੁਲਤਾ ਹੋਤੀ ਹੈ ਤਿਸੀ ਵਸਤੂ ਕਾ ਰਾਤ੍ਰੀ ਕੋ ਸੁਪਨਾ ਵਿਸ਼ੇਸ਼ ਅਉਤਾ ਹੈ ॥ ਜੈਸੇ ਛੀਪੇ ਨੇ ਰਾਤ੍ਰੀ ਕੋ ਆਪਣੀ ਧੋਤੀ ਹੀ ਪਾੜ ਲਈ ॥ ਵਾ ਜਿਸ ਕਾ ਰਾਜ ਨਾਮ ਪ੍ਰਕਾਸ਼ ਹੋ ਰਹਿਆ ਹੈ ਤਿਸੀ ਕਾ ਇਹ ਸੁਪਨਾ ਸੰਸਾਰ ਹੈ ॥ ਵਾ ਜਿਸ ਕੋ ਰਾਜ ਕਹੀਏ ਗਜ਼ਾਨ ਹੂਆ ਹੈ ਤਿਸੀ ਨੇ ਇਸ ਸੰਸਾਰ ਕੋ ਸੁਪਨੇ ਵਤ ਨਿਸਚੇ ਕਰਿਆ ਹੈ ।

## ਬਹੁ ਰੰਗ ਮਾਇਆ ਬਹੁ ਬਿਧਿ ਪੇਖੀ ॥

ਬਹੁ ਰੰਗੀ ਜੋ ਮਾਇਆ ਸੋ ਬਹੁਤ ਹੀ ਪ੍ਰਕਾਰ ਸੇ ਹੋਈ ਦੇਖੀਦੀ ਹੈ ।

## ਕਲਮ ਕਾਗਦ ਸਿਆਣਪ ਲੇਖੀ ॥

ਕਿਸੀ ਅਸਥਾਨ ਕਲਮ ਔਰ ਕਾਗਜ਼ ਸਿਆਨਪ ਇਤਿਆਦਕ ਰੂਪ ਹੋਕੇ ਲਗੀ ਹੋਈ ਲੇਖੀ ਕਹੀਏ ਦੇਖੀਦੀ ਹੈ ॥

## ਅਸੁ ਪਵਨ ਹਸਤਿ ਅਸਵਾਰੀ ॥

ਕਿਸੀ ਕੋ ਪਵਨ ਵਤ ਜੋ ਘੋੜੇ ਭਜਨੇ ਵਾਲੇ ਰੂਪ ਹੋਕੇ ਲਗ ਰਹੀ ਹੈ ॥ ਔਰ ਕਿਸੀ ਕੋ ਹਸਤੀ ਰੂਪ ਹੋਕੇ ਲਗ ਰਹੀ ਹੈ ਔਰ ਕਿਸੀ ਕੋ ਅਸਵਾਰੀ ਕਹੀਏ ਪਾਲਕੀ ਰੂਪ ਹੋਕੇ ਲਗ ਰਹੀ ਹੈ ॥ ਵਾ ਹਸਤੀਆਂ ਕੀ ਅਸਵਾਰੀ ਕਰਨੇ ਰੂਪ ਹੋਕੇ ਲਗ ਰਹੀ ਹੈ ॥

## ਚੋਆ ਚੰਦਨੁ ਸੇਜ ਸੁੰਦਰਿ ਨਾਰੀ ॥

ਕਿਤੇ ਚੰਦਨਾਂ ਕੇ ਚੁਆਵਨੇ ਰੂਪ ਹੋਕੇ ਲਗ ਰਹੀ ਹੈ ਸਪਸ਼ਟ ॥

## ਨਟ ਨਾਟਿਕ ਆਖਾਰੇ ਗਾਇਆ ॥

ਕਿਤੇ ਨਟ ਰੂਪ ਹੋਕੇ ਨਾਟਿਕ ਬਾਜੀ ਰੂਪ ਹੋਕੇ ਲਗ ਰਹੀ ਹੈ ॥ ਵਾ ਨਟ ਹਕੀਮ ਨਾਟਿਕ ਨਾੜੀਆ ਦੇਖਣੀਆਂ ਕਿਤੇ ਅਖਾੜਾ ਰੂਪ ਹੋਕੇ ਗਾਇਆ ਨਾਮ ਗਵਈਆ ਰੂਪ ਹੋਕੇ ਲਗ ਰਹੀ ਹੈ ॥

## ਤਖਤੁ ਸਭਾ ਮੰਡਨ ਦੋਲੀਚੇ ॥

ਕਿਤੇ ਸਭਾ ਵਿਚ ਤਖਤ ਉਪ੍ਰ ਬੈਠਣਾ ॥ ਵਾ ਤਖਤ ਰੂਪ ਭੀ ਔਰ ਕਿਤੇ ਸਭਾ ਕਾ ਲਗਾਵਣਾ ਰਪ ਮੰਡਨ ਕਰਨੇ ਰੂਪੀ ॥ ਵਾ ਦੋਲੀਚਿਆਂ ਕਾ ਮੰਡਨ ਕਹੀਏ ਵਿਛਾਵਨੇ ਰੂਪੀ ਹੋਕੇ ਲਗ ਰਹੀ ਹੈ ॥

## ਆਖੇੜ ਬਿਰਤਿ ਰਾਜਨ ਕੀ ਲੀਲਾ ॥

ਰਾਜਨ ਕੀ ਲੀਲਾ ਜੋ ਅਖੇੜ ਬ੍ਰਿਤੀ ਕਹੀਏ ਸ਼ਿਕਾਰ ਬ੍ਰਿਤੀ ਰੂਪ ਹੋਕੇ ਲਗ ਰਹੀ ਹੈ ॥

## ਮਨੁ ਨ ਸੁਹੇਲਾ ਪਰ ਪੰਚੁ ਹੀਲਾ ॥੧੨॥

ਪ੍ਰਪੰਚ ਕੇ ਹੀਲੇ ਕਹੀਏ ਉਦਮ ਵਿਚ ਲਗਣੇ ਸੇ ਮਨ ਸੁਖੀ ਨਹੀ ਹੋਤਾ ॥ ਵਾ ਪ੍ਰਪੰਚ ਜੋ ਹੀਲਾ ਕਹੀਏ ਬਹਾਨਾ ਰੂਪ ॥ ਵਾ ਹੀਲਾ ਕਹੀਏ ਦੁਖ ਰੂਪ ॥ ਵਾ ਹਿੱਲ ਜਾਣੇ ਵਾਲਾ ਹੈ ॥ ਵਾ ਹੀਲੜਾ ਰੂਪ ਹੈ ਸ਼ਰਧਾ ਰੂਪੀ ਬੀਰਜ ਤੇ ਰਹਿਤ ਹੈ ॥ ਵਾ ਇਸਕੋ ਮਗਰੋਂ ਲਾਹਿ ਬਿਨਾ ਮਨ ਸੁਖੀ ਨਹੀਂ ਹੋਤਾ ॥

## ਏਕੈ ਜਾਲਿ ਫਹਾਏ ਪੰਖੀ ॥੧੪॥

ਇਕ ਮੋਹੁ ਰੂਪੀ ਜਾਲ ਵਿਚ ਜੀਵ ਪੰਛੀ ਫਸ ਰਹੇ ਹੈ ॥

## ਆਨਨ ਸੁਨੀਐ ਕਤਹੂੰ ਜਾਈਐ ॥

ਨਾ ਅੰਨ ਅਸਥਾਨ ਜਾਈਏ ਤੇ ਨਾ ਅੰਨ ਹੋਰ ਸੁਨੀਏ ॥ ਵਾ ਜਦੀ ਕਿਤੇ ਜਾਈਏ ਤਬ ਭੀ ਅੰਨ ਕੋ ਨਾ ਸੁਣੀਏ॥

## ਬਨਸ ਪਤਿ ਮਉਲੀ ਫਲ ਫੁਲ ਪੇਡੇ ॥

ਪ੍ਰਤਖ ਫਲ ਫੁਲ ਪੇਡਜਾਂ ਔਰ ਬਨਾਸ ਪਤੀਆਂ ਕੋ ਮਉਲੀ ਕਹੀਏ ਖਿੜਾਵਨੇ ਵਾਲਾ ਹੈ ॥ ਵਾ ਸਤ ਸੰਗਤ ਰੂਪੀ ਬਨਸਪਤੀ ਹੈ ਮਹਾਤਮਾ ਰੂਪੀ ਪੇਡੇ ਗਜਾਨ ਫਲ ਧਰਮ ਫੁਲ ਹੈ ।

## ਆਨਨ ਰਸ ਕਸ ਲਵੈ ਨ ਲਾਈ ॥

ਆਨਨ ਪਾਠ ਹੈ ॥ ਆਨਨ ਕਹੀਏ ਔਰ ਰਸਕਸ ਪ੍ਰਮੇਸ਼੍ਰ ਕੇ ਲਵੇ ਸਦਰਸ ਨਹੀ ਲਾਏ ਜਾਤੇ ॥

## ਗੌੜੀ ਮ:॥ ੫ ॥

ਅਬ ਜਗਜਾਸੀ ਪ੍ਰਮੇਸ਼ਰ ਕੇ ਆਗੇ ਸਨਮੁਖ ਬੇਨਤੀ ਕਰਤਾ ਹੈ ।

## ਮਨੁ ਮੰਦਰ ਤਨ ਸਾਜੀ ਬਾਰਿ ॥

ਮਨ ਰੂਪੀ ਮੰਦ੍ਰਕੇ ਆਲੇ ਦੁਆਲੇ ਤਨ ਰੂਪੀ ਬਾੜ ਸਾਜੀ ਨਾਮ ਬਨਾਈ ਹੋਈ ਹੈ ॥

## ਇਸ ਹੀ ਮਧੇ ਬਸਤੁ ਅਪਾਰ ॥

ਇਸ ਸਰੀਰ ਵਿਚ ਹੀ ਅਪਾਰ ਬਸਤੂਆਂ ਹੈ ॥ ਜੋ ਬ੍ਰਹਮੰਡੇ ।

## ਇਸ ਹੀ ਭੀਤਰਿ ਸੁਨੀਅਤ ਸਾਹੁ ॥

ਇਸ ਮਨ ਰੂਪੀ ਮੰਦ੍ਰਕੇ ਬੀਚ ਹੀ ਸਾਹੁ ਹੇ ਪਤੀ ਪ੍ਰਮੇਸ਼੍ਰਰ ਤੂੰ ਸੁਨਿਆਂ ਜਾਤਾ ਹੈਂ ।

## ਕਵਨੁ ਬਾਪਾਰੀ ਜਾਂ ਕਾ ਊਹਾਂ ਵਿਸਾਹੁ ॥

ਜਿਸ ਕਾ ਊਹਾਂ ਨਾਮ ਉਸ ਤੇਰੇ ਮੈਂ ਭਰੋਸਾ ਹੈ ਐਸਾ ਕਵਨ ਨਾਮ ਕੋਈ ਬਾਪਾਰੀ ਹੈ॥

## ਨਾਮ ਰਤਨ ਕੋ ਕੋ ਬਿਉਹਾਰੀ ॥

ਹੇ ਪ੍ਰਮੇਸ਼੍ਰਰ ਤੇਰੇ ਨਾਮ ਰੂਪੀ ਰਤਨ ਕੇ ਕੋ ਕੋ ਨਾਮ ਕੋਈ ਕੋਈ ਬਿਉਹਾਰ ਨਾਮ ਖਰੀਦਨੇ ਵਾਲੇ ਹੈਂ । ਜੋ ਖਰੀਦਨੇ ਵਾਲੇ ਹੈਂ ਓਹੀ ਨਾਮ ਰੂਪੀ ਅੰਮ੍ਰਤ ਕਾ ਭੋਜਨ ਕਰਤੇ ਹੈਂ ॥

## ਮਨੁ ਤਨੁ ਅਰਪੀ ਸੇਵ ਕਰੀਜੈ ॥

ਮਨ ਤਨ ਅਰਪਨ ਕਰਕੇ ਭਾਵ ਨਿਰਹੰਕਾਰ ਹੋਕੇ ਤੇਰੀ ਸੇਵਾ ਕਰਤੇ ਹਾਂ । ਵਾ ਕਰਨੀ ਚਾਹੀਦੀ ਹੈ

## ਕਵਨ ਸੁ ਜੁਗਤਿ ਜਿਤੁ ਕਰਿ ਭੀਜੈ ॥

ਐਸੀ ਕੌਣਸੀ ਜੁਗਤੀ ਹੈ ਜਿਸ ਕਰਕੇ ਤੂੰ ਪ੍ਰਸੰਨ ਹੋਵੇਂ ਭਾਵ ਆਪ ਕੀ ਕ੍ਰਿਪਾ ਹੈ॥

## ਪਾਇ ਲਗਉ ਤਜਿ ਮੇਰਾ ਤੇਰੈ ॥

ਹੇ ਪ੍ਰਮੇਸ਼੍ਰਰ ਮੇਰ ਤੇਰ ਕੋ ਤਜਾਗਕੇ ਹਮ ਆਪਕੇ ਚਰਨਾਂ ਮੈਂ ਲਗਤੇ ਹਾਂ ॥ ਵਾ ਇਸ ਜੀਵ ਕੋ ਮੇਂ ਤੇਰ ਤਜਾਗਕੇ ਲਗਨਾਂ ਚਾਹੀਦਾ ਹੈ ॥

**ਕਵਨੁ ਸੁ ਜਨੁ ਜੋ ਸਉਦਾ ਜੋਰੈ ॥**

ਜੋ ਪ੍ਰਮੇਸ਼ੂਰ ਕੇ ਸਉਦੇ ਸਾਥ ਜੋੜੇ ਸੋ ਕੌਨ ਜਨ ਹੈ ਭਾਵ ਆਪ ਕੀ ਕ੍ਰਿਪਾ ਹੋਵੇ ॥

**ਮਹਲੁ ਸਾਂਹਕਾ ਕਿਨ ਬਿਧਿ ਪਾਵੈ ॥**

ਹੇ ਸਾਹਿ ਪਤੀ ਪ੍ਰਮੇਸ਼ੂ ਆਪਕਾ ਮਹਲ ਜੋ ਸਰੂਪ ਸਤਚਿਤ ਅਨੰਦ ਕਿਸ ਪ੍ਰਕਾਰ ਪਾਵੇ । ਭਾਵ ਆਪ ਕੀ ਕ੍ਰਿਪਾ ਸੇ ॥

**ਕਵਨੁ ਸੁ ਬਿਧਿ ਜਿਤ ਭੀਤਰਿ ਬੁਲਾਵੈ ॥**

ਕੌਨ ਸੀ ਓਹੁ ਬਿਧੀ ਹੈ ਜਿਸ ਕਰਕੇ ਸਰੂਪ ਭੀਤਰ ਬੁਲਾਵੇ ਭਾਵ ਆਪ ਕੀ ਕ੍ਰਿਪਾ ਹੋਵੇ ॥

**ਤੂੰ ਵਡ ਸਾਹੁ ਜਾਂਕੇ ਕੋਟਿ ਵਣਜਾਰੇ ॥**

ਹੇ ਪ੍ਰਮੇਸ਼ੂ ਤੂੰ ਵਡਾ ਸ਼ਾਹੂਕਾਰ ਹੈਂ ਤੇਰੇ ਨਾਮ ਰੂਪੀ ਸਉਦੇ ਕੋ ਖਰੀਦਨ ਵਾਲੇ ਕੋਟ ਹੀ ਮਹਾਤਮਾਂ ਰੂਪੀ ਵਨਜਾਰੇ ਹੈਂ।॥

**ਕਵਨੁ ਸੁ ਦਾਤਾ ਲੇ ਸੰਚਾਰੇ ॥**

ਕੌਨ ਹੈ ਓਹੁ ਦਾਤਾ ਜੋ ਆਪ ਮੈਂ ਲੇਕੇ ਮਿਲਾਵੇ ਭਾਵ ਆਪ ਕੀ ਕ੍ਰਿਪਾ ਹੋਵੇ ॥

**ਖੋਜਤ ਖੋਜਤ ਨਿਜ ਘਰੁ ਪਾਇਆ ॥੩॥**

ਆਪ ਕੀ ਕ੍ਰਿਪਾ ਹੋਈ ਤਾ ਖੋਜਕੇ ਖੋਜਕੇ ਸਰੂਪ ਕੋ ਪਾਇਆ ॥

**ਅਮੋਲ ਰਤਨੁ ਸਾਚੁ ਦਿਖਲਾਇਆ ॥**

ਅਮੋਲਕ ਰਤਨ ਵਤ ਸਚਾ ਗੁਰਾਂ ਨੇ ਦਿਖਾਇਆ ॥

**ਕਰ ਕ੍ਰਿਪਾ ਜਬ ਮੇਲੇ ਸਾਹਿ ॥**

ਕ੍ਰਿਪਾ ਕਰ ਕੇ ਜਬ ਹੇ ਪ੍ਰਮੇਸ਼ੂ ਤੈਨੇ ਸਾਹਿ ਕੌਨ ਗੁਰੂ ਉਨ੍ਹਾਂ ਸਾਥ ਮੇਲਿਆ ਤਾਂ ਗੁਰਾਂ ਮੈ ਭਰੋਸਾ ਕੀਤਾ ਪੁਨਾਂ ਫੇਰ ਆਪਕੇ ਸਾਥ ਮਿਲੇ ॥ ਵਾ ਪ੍ਰਸ਼ਨ ॥ ਸਾਮਾਨ ਤੋ ਤਾਂ ਚੇਤਨ ਸਰਬ ਬਿਆਪੀ ਹੈ ॥ ਬਿਸ਼ੇਸ ਕਿਸ ਅਸਥਾਨ ਹੈ ॥ ਉਤ੍ਰ ॥

**ਮਨ ਮੰਦ੍ਰ ॥**

ਬਿਸ਼ੇਸ ਤੋ ਮਨ ਰੂਪੀ ਮੰਦ੍ਰ ਮੈਂ ਹੈ ॥ ਪ੍ਰਸ਼ਨ ਫੇਰ ਜਾਨਿਆਂ ਕਿਉਂ ਨਹੀ ਜਾਤਾ ॥ ਉਤ੍ਰ

**ਤਨ ਸਾਜੀ ਬਾਰ ॥**

ਤਨ ਉਪਲੱਖਜਤ ਪਾਂਚ ਕੋਸਾਂ ਰੂਪੀ ਬਾੜ ਹੈ ਇਸ ਤੇ ਨਹੀਂ ਜਾਨਿਆਂ ਜਾਤਾ ॥

**ਅੰਨ੍ਹੈ ਕਵਨ ਵਾਪਾਰੀ ॥**

ਉਸਕਾ ਵਾਪਾਰ ਕਰਾਵਨੇਂ ਵਾਲਾ ਕੌਨ ਹੈ ॥ ਉਤ੍ਰ

**ਜਾਂਕਾ ਉਹਾਂ ਵਿਸਾਹੁ ॥**

ਜਿਸ ਕਾ ਉਸ ਮੈ ਵਿਸਾਹੁ ਨਾਮ ਭਰੋਸਾ ਹੈ ॥ ਵਾ ਜੋ ਉਸਕੋ ਵਿਸਾਹੁ ਨਾਮ ਖਰੀਦਤਾ ਹੈ ਓਹੀ ਉਸਕਾ ਵਾਪਾਰ ਕਰਾਵਨੇ ਵਾਲਾ ਹੈ ਜੋ ਵਾਪਾਰ ਕਰਾਵਨੇ ਵਾਲਾ ਹੈ ਓਹੁ ਭੀ ਏਹੀ ਆਖਤਾ ਹੈ ॥ ਕਿਆ?

**ਇਸਹੀ ਭੀਤਰ ਸੁਨੀਅਤ ਸਾਹੁ। ਇਸ ਹੀ ਮਧੇ ਬਸਤ ਅਪਾਰ ॥**

ਓਹੁ ਮਹਾਤਮਾਂ ਭੀ ਏਹੀ ਆਖਤਾ ਹੈ ਕੇ ਇਸਕੇ ਭੀਤਰ ਹੀ ਸਾਹੁ ਸੁਨਨੇ ਮੈਂ ਆਵਤਾ ਹੈ ॥ ਪ੍ਰਸ਼ਨ ਪ੍ਰਮੇਸ਼੍ਰ ਦੀ ਪ੍ਰਾਪਤੀ ਕਾ ਮੁਖਯ ਸਾਧਨ ਕੌਨ ਹੈ ਕੋਦਾ ਅਰਥ ਕੌਨ ॥ ਉਤ੍ਰ

**ਨਾਮ ਰਤਨ ॥**

ਨਾਮ ਰੂਪੀ ਰਤਨ ਹੈ ॥ ਪ੍ਰਸ਼ਨ,ਨਾਮ ਰਤਨ ਕੇ ਸਰਬ ਹੀ ਵਜਾਪਾਰੀ ਹੈਂ ॥ ਉਤ੍ਰ

**ਕੋ ਬਿਉਹਾਰੀ ॥**

ਕੋਈ ਹੀ ਬਿਉਹਾਰੀ ਹੈ ਵਿਰਲਾ ॥

**ਅੰਮ੍ਰਤ ਭੋਜਨ ਕਰੇ ਆਹਾਰੀ ॥**

ਓਹੀ ਨਾਮ ਰੂਪੀ ਅੰਮ੍ਰਤ ਭੋਜਨ ਕਾ ਹਾਰ ਕਰਤਾ ਹੈ ॥ ਅੰਨ੍ਹੈ

**ਕਵਨ ਸੁ ਜੁਗਤਿ ਜਿਤ ਕਰ ਭੀਜੇ ॥ ਉਤ੍ਰ॥ਮਨ ਤਨ ਅਰਪੀ ਸੇਵ ਕਰੀਜੈ ॥**

**ਪਾਇ ਲਗਉ ਤਜ ਮੇਰਾ ਤੇਰੈ ॥ ਸਪਸ਼੍ਰ ਅੰਨ੍ਹੈ॥ਮਹਲ ਸਾਹਿ ਕਾ ਕਿਨ ਬਿਧ ਪਾਵੈ ॥**

ਤ੍ਰ॥ ਗੁਰੂ ਆਖਨ ਜਦੀ ਤੂੰ ਔਰ ਕੋ ਪੂਛ ਲੈ ਤਿਸ ਵਕਤ ਜਗਜਾਸੀ ਆਖਤਾ ਹੈ ॥

**ਕਵਨ ਸੁ ਜਨ ਜੋ ਸਉਦਾ ਜੋਰੈ॥**

ਹੇ ਗੁਰੋ ਆਪ ਤੇ ਬਿਨਾਂ ਮੈਂ ਜਨ ਨਾਮ ਦਾਸ ਕਾ ਕੌਨ ਹੈ ਜੋ ਪ੍ਰਮੇਸ਼੍ਵਰ ਨਾਲ ਸਉਦਾ ਜੋੜ ਦੇਵੇ ॥ ਉਤ੍ਰ

**ਤੂੰ ਵਡ ਸਾਹੁ ਜਾਕੇ ਕੋਟ ਵਨਜਾਰੇ ॥**

ਗੁਰੂ ਆਖਦੇ ਹੈਂ ਹੇ ਜਗਜਾਸੀ ਤੂੰ ਤਾਂ ਸਰਬ ਤੇ ਬਡਾ ਸਾਹੁ ਹੈਂ ਭਾਵ ਬ੍ਰਹਮ ਰੂਪ ਤੇਰੇ ਕੋਟ ਹੀ ਵਣਜਾਰੇ ਹੈਂ ॥ ਅੰਨ੍ਹੈ

**ਕਵਨ ਸੁ ਬਿਧ ਜਿਤ ਭੀਤਰ ਬੁਲਾਵੈ ॥**

ਉਤ੍ਰ॥ ਪੂਰਬੋਕਤ ਜੋਅਖਿਆਸੀ ਪਾਂਚ ਕੋਸਾਂ ਰੂਪੀ ਵਾੜ ਹੋ ਰਹੀ ਹੈ ॥

**ਖੋਜਤ ਖੋਜਤ ਨਿਜ ਘਰ ਪਾਇਆ ॥**

ਜਿਸ ਵਕਤ ਉਸ ਖੋਜਕੋ ਖੋਜਿਆ ਤਬ ਨਿਜ ਘਰ ਸਰੂਪ ਕੋ ਪਾ ਲਜਾ ॥ ਅੰਨ੍ਹੈ

**ਕਵਨੁ ਸੁ ਦਾਤਾ ਲੇ ਸੰਚਾਰੇ ॥ ਉਃ ਅੰਨ੍ਹੈ।**

**ਕਰਿ ਕਿਰਪਾ ਜਬ ਮੇਲੇ ਸਾਹਿ ॥ ਕਹੁ ਨਾਨਕ ਗੁਰ ਕੈ ਵੇਸਾਹਿ ॥**

**ਅਮੋਲ ਰਤਨੁ ਸਾਚੁ ਦਿਖਲਾਇਆ ॥**

ਇਹ ਉਃ ॥ ਵਾ ਤ੍ਰਿਤੀ ਅਰਥ ਆਦਸੇ ॥ ਪ੍ਰਸ਼ਨ

**ਕਵਨੁ ਬਾਪਾਰੀ ਜਾਕਾ ਊਹਾ ਵਿਸਾਹੁ ॥ ਉਃ**

**ਕਹੁ ਨਾਨਕ ਗੁਰ ਕੈ ਵੇਸਾਹਿ ॥ ਅਮੋਲ ਰਤਨੁ ਸਾਚੁ ਦਿਖਲਾਇਆ ॥** ਪ੍ਰਸ਼ਨ

**ਨਾਮ ਰਤਨੁ ਕੋ ਕੋ ਬਿਉਹਾਰੀ ॥ ਉਃ ਅੰਮ੍ਰਿਤੁ ਭੋਜਨੁ ਕਰੇ ਆਹਾਰੀ ॥** ਪ੍ਰਸ਼ਨ

**ਕਵਨੁ ਸੁ ਜੁਗਤਿ ਜਿਤੁ ਕਰਿ ਭੀਜੈ ॥ ਉਃ ਮਨੁ ਤਨੁ ਅਰਪੀ ਸੇਵ ਕਰੀਜੈ ॥** ਪ੍ਰਸ਼ਨ

**ਕਵਨੁ ਸੁ ਜਨੁ ਜੋ ਸਉਦਾ ਜੋਰੈ ॥** ਉ: **ਪਾਇ ਲਗਉ ਤਜਿ ਮੇਰਾ ਤੇਰੈ ॥** ਪ੍ਰਸ਼ਨ **ਮਹਲੁ ਸਾਹ ਕਾ ਕਿਨ ਬਿਧਿ ਪਾਵੈ॥** ਕੇਹੜਾ ਸਾਹਾ ॥ **ਤੂ ਵਡ ਸਾਹੁ ਜਾਕੇ ਕੋਟਿ ਵਣਜਾਰੇ॥**

ਤੂੰ ਕਹੀਏ ਪੁਨਾ ਜਿਸ ਕੇ ਕੋਟ ਵਨਜਾਰੇ ਹੈਂ ਇਹ ਪ੍ਰਸ਼ਨ ਕੀ ਪੁਸ਼ਟੀ ਹੈ। ਉ:

**ਖੋਜਤ ਖੋਜਤ ਨਿਜ ਘਰੁ ਪਾਇਆ ॥** ਪ੍ਰਸ਼ਨ **ਕਵਨ ਸੁ ਬਿਧਿ ਜਿਤੁ ਭੀਤਰਿ ਬੁਲਾਵੈ।**

ਉ: **ਮਨੁ ਮੰਦਰੁ ਤਨੁ ਸਾਜੀ ਬਾਰਿ ॥ ਇਸਹੀ ਮਧੇ ਬਸਤੁ ਅਪਾਰ ॥**

**ਇਸ ਹੀ ਭੀਤਰਿ ਸੁਨੀਅਤ ਸਾਹੁ ॥** ਪ੍ਰਸ਼ਨ **ਕਵਨੁ ਸੁ ਦਾਤਾ ਲੇ ਸੰਚਾਰੇ ॥** ਉ:

**ਕਰਿ ਕਿਰਪਾ ਜਬ ਮੇਲੇ ਸਾਹਿ ॥੧੬॥** ਅਰਥ ਸਪਸ਼੍ਰ ॥ ਤਿੰਨ

**ਗਉੜੀ ਮਹਲਾ ॥ ੫ ॥ ਗੁਆਰੇਰੀ ॥** ਪਹਿਲੇ ਏਥੋਂ ਪੰਗਤੀ ਉਠਾਵਨੀ ॥

**ਸੰਤਨ ਕੀ ਮਹਿਮਾ ਕਵਨ ਵਖਾਨਉ ॥** ਸਪਸ਼੍ਰ ਫੇਰ ਏਥੋਂ ਉਠਾਵਨੀ ।

**ਰੈਣਿ ਦਿਨ ਸੁਰ ਹੈ ਇਕ ਰੰਗਾ ॥** ਸਪਸ਼੍ਰ **ਚਰਨ ਕਵਲ ਆਤਮ ਆਧਾਰ ॥੧੮॥** ।

ਆਤਮ ਕਹੀਏ ਮਨ ਕਰਕੇ ਅਧਾਰ ॥ ਸਪਸ਼੍ਰ

**ਗਉੜੀ ਮਹਲਾ ॥੫॥** ਏਥੋਂ ਉਠਾਵਨੀ ॥ **ਮਾਇਆ ਬਿਆਪਤ ਬਹੁ ਪਰਕਾਰੀ ॥**

ਮਾਇਆ ਬਹੁਤ ਹੀ ਪ੍ਰਕਾਰ ਸੇ ਬਿਆਪ ਰਹੀ ਹੈ। ਫੇਰ ਏਥੋਂ ਉਠਾਵਨੀ ॥

**ਬਿਆਪਤ ਹਰਖ ਸੋਗ ਬਿਸਥਾਰ ॥** ਸਪਸ਼੍ਰ **ਮੂਲੁ ਬਿਆਧੀ ਬਿਆਪਸਿ ਲੋਭਾ ॥੧੯॥**

ਬਿਆਧਕਾ ਮੂਲ ਜੋ ਲੁਭ ਕਿਤੇ ਉਸ ਲੋਭ ਰੂਪ ਹੋਈ ਬਿਆਪ ਰਹੀ ਹੈ ॥ ਵਾ

**ਅਗਜਾਨ ਬਿਆਧ ਰੋਗ ਔਰ ਲੋਭ ॥**

ਇਨਾਂ ਰੂਪ ਹੋਈ ਬਿਆਪ ਰਹੀ ਹੈ ॥ ਇਤਿਆਦੀ ਸਪਸ਼੍ਰ ॥

**ਗਉੜੀ ਮਹਲਾ ॥੫॥** ਪਹਿਲੇ ਏਥੋਂ ਪੰਗਤੀ ਉਠਾਵਨੀ ॥ **ਇਸੁ ਗ੍ਰਿਹ ਮਹਿ ਕੋਈ ਜਾਗਤੁ ਰਹੈ।**

ਹੇ ਭਾਈ ਜਦੀ ਇਸ ਸ਼ਰੀਰ ਰੂਪੀ ਗ੍ਰਹ ਵਿਚ ਕੋਈ ਇੰਦ੍ਰਾ ਜਾਗਦਾ ਰਹੇ ਤਬ ਤੋ ਆਪਣੀ ਸਾਬਤ ਵਸਤੂ ਲੈ ਲਵੇ। ਸਭ ਸੋ ਏਹੀ ਪੜੇ ਹੈਂ। ਫੇਰ ਏਥੋਂ ਉਠਾਵਨੀ ॥

**ਨੈਨਹੁ ਨੀਦ ਪਰ ਦ੍ਰਿਸਟਿ ਵਿਕਾਰ ॥**

ਪਰਾਈ ਇਸਤ੍ਰੀ ਤਰਫ ਵਿਕਾਰ ਦ੍ਰਿਸ਼ੀ ਦੇਖਣੇ ਰੂਪੀ ਨੈਨਾ ਕੋ ਨਿੰਦ੍ਰਾ ਆ ਰਹੀ ਹੈ ॥ ਹੋਰ ਸਪਸ਼੍ਰ।

**ਸਗਲ ਸਹੇਲੀ ॥** ਇੰਦ੍ਰੀਆਂ ॥

**ਉਨਤੇ ਰਾਖੈ ਬਾਪੁ ਨ ਮਾਈ ॥** ਪਹਿਲੇ ਸਪਸ਼੍ਰ ॥ ਵਾ ਬਾਪ ਮਨ। ਮਾਈ ਬੁਧੀ ॥

**ਇਹ ਪੂੰਜੀ ਸਾਬਤੁ ਧਨ ਮਾਲੁ ॥ ੨੬ ॥**

ਜਿਸ ਪਾਸ ਸੁਭ ਗੁਨਾ ਰੂਪੀ ਮਾਲ ਹੈ ਧੰਨਜਤਾ ਯੋਗ ਇਹ ਸ੍ਵਾਸਾਂ ਰੂਪੀ ਪੂੰਜੀ ਤਿਸਕੀ ਸਾਬਤ ਰਹੀ ਹੈ।

**ਸੁਖਿ ਬੈਸਹੁ ਸੰਤ ਸਜਨ ਪਰਵਾਰੁ ॥ ੨੭ ॥**

ਸੰਤ ਸਜਨਾਂ ਕਾ ਸੰਗ ਕਰਕੇ ਪ੍ਰਵਾਰ ਸਹਿਤ ਸਖ ਮੈ ਬੈਠੋ ॥

## ਲਿਖੁ ਲੇਖਣਿ ਕਾਗਦਿ ਮਸਵਾਣੀ ॥ ੨੮ ॥

ਲੇਖਣ ਕਲਮ ਲੈਕੇ ਔਰ ਮਸਵਾਣੀ ਦੁਆਤ ਲੈ ਕੇ ਕਾਗਜ਼ ਉਪ੍ਰ ਲਿਖ ॥ ਕਿਆ ਲਿਖ ਸੋ ਅਗੇ ਕਹਿਤੇ ਹੈਂ ॥ ਵਾ ਲੇਖਣ ਪ੍ਰੇਮ ਰੂਪੀ ਕਾਗਜ਼ ਹਿਰਦਾ ਸਰਧਾ ਬਸ਼ਿਸ਼੍ਰ ਮਨ ਰੂਪੀ ਦੁਆਤ ॥॥

## ਝੂਠੁ ਬਾਤ ਸਾ ਸਚੁ ਕਰਿ ਜਾਤੀ ॥

ਜੀਵਨਾ ਝੂਠ ਬਾਤ ਹੈ ਇਹ ਤਾਂ ਇਸਨੇ ਸਚੀ ਕਰ ਜਾਨੀ ਹੈ ॥

## ਸਤਿ ਹੋਵਨੁ ਮਨਿ ਲਗੈ ਨ ਰਾਤੀ ॥

ਮਰ ਜਾਣਾ ਸਤ ਹੈ ਇਸ ਮੈ ਇਸ ਦਾ ਮਨ ਰਤੀ ਭਰ ਨਹੀ ਲਗਦਾ। ਯਥਾ ਜਰਾ ਮਰਨ ਭਉ ਵਿਸਰ ਗਇਆ ॥

## ਬਾਵੈ ਮਾਰਗੁ ਟੇਢਾ ਚਲਨਾ ॥

ਬਾਂਮ ਮਾਰਗੀਆਂ ਦੀ ਨਿਆਂਈ ਇਸ ਜੀਵ ਕਾ ਮਨ ਟੇਢ ਤਾਈਆਂ ਵਿਚ ਚਲਦਾ ਹੈ ਸ਼ਰਾਬ ਮਾਸ ਆਦਕਾਂ ਵਿਚ । ਵਾ ਬਾਂਮ ਮਾਰਗ ਕੌਣ ਸੰਸਾਰ ॥ ਦਹਿਣਾ ਪ੍ਰਮੇਸ਼੍ਵਰ ਹੈ ॥

## ਸੀਧਾ ਛੋਡਿ ਅਪੂਠਾ ਬੁਨਨਾ ॥੨੯॥

ਸੀਧਾ ਕੌਨ ਸਤ ਨਾਮ ਵਾ। ਨਿਸ਼ਕਾਮ ਕਰਮ ਇਨਕੋ ਛੋਡਕੇ ਅਪੂਠਾ ਹੀ ਬੁਨਦਾ ਹੈ । ਸ਼ਕਾਮ ਕਰਮ ਕਰਨੇ ॥ ਕੋਈ ਸਤੀ ਹੋਣੇ ਲਗੀ ਸੀ ਤਿਸ ਪ੍ਰਥਾਇ ਗੁਰੂ ਜੀ ਸ਼ਬਦ ਉਚਾਰਦੇ ਹੈਂ ॥

## ਜਲੈ ਨ ਪਾਈਐ ਰਾਮ ਸਨੇਹੀ ॥

ਰਾਮ ਸਨੇਹੀ ਜੋ ਕੰਤ ਇਹ ਜਲਣੇ ਕਰਕੇ ਨਹੀਂ ਪਾਈਦਾ ਹੈ ।

## ਕਿਰਤਿ ਸੰਜੋਗਿ ਸਤੀ ਉਠਿ ਹੋਈ ॥੩੦॥

ਕ੍ਰਿਤਾਕੇ ਸੰਜੋਗ ਕਰਕੇ ਉਠਕੇ ਸਤੀ ਹੋ ਗਈ ॥ ਪੂਰਬ ਕਿਸੀ ਕੋ ਜਾਲਿਆ ਹੋਣਾ ਹੈ ॥ ਵਾ ਅੰਤ੍ਰੀਵ ਜਲੈ ਪੰਜ ਧੂਨੀਆ ਤਾਪ ਨੇ ਸੇ ਰਾਜ ਜੋਸ ਨੇ ਹੀ ਪ੍ਰਮੇਸ਼੍ਵਰ ਸੋ ਨਹੀ ਪਾਇਆ ਜਾਤਾ ॥ ਯਥਾ (ਪਗਉਪੇਤਾਣਾ) ਹੋਰ ਸਪਸ਼੍ਟ ॥

## ਗਉੜੀ ਮਹਲਾ ॥ ੫ ॥

ਜਿਸ ਵਕਤ ਸ੍ਰੀ ਗੁਰੂ ਅਰਜਨ ਦੇਵ ਜੀ ਚਾਰੋ ਪਾਤਸ਼ਾਹਾਕੀਆਂ ਜੋ ਮੁਖਾਰ ਬਿੰਦ ਸੇ ਬਾਣੀ ਆਉਚਾਰੀਆਂ ਹੋਈਆਂ ਸੀਆਂ ਉਨਕੋ ਗੋਇੰਦ ਵਾਲ ਸੇ ਲੈਕੇ ਆਏ ਹੈਂ ॥ ਸ੍ਰੀ ਅੰਮ੍ਰਿਤਸਰ ਮੇਂ ਦੁਖ ਭੰਜਨੀ ਬੇਰੀ ਪਾਸ। ਆਕੇ ਪੋਥੀਆਂ ਇਸਥਤ ਕੀਤੀਆਂ ਹੈ ॥ ਸਾਹਿਬ ਬੁਢੇ ਜੀ ਕੋ ਕਹਿਆ ਆਪ ਅਵਾਜ ਲਵੋ ਜਿਸ ਵਕਤ ਸਾਹਿਬ ਬੁਢੇ ਜੀ ਨੇ ਆਵਾਜ਼ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਸੁਣਕੇ ਢਲ ਗਏ ਉਸ ਵਕਤ ਇਹ ਸ਼ਬਦ ਉਚਾਰਨ ਕੀਆ ॥

## ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ ॥

ਪਿਤਾ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ॥ਦਾਦੇ ਸ੍ਰੀ ਗੁਰੂ ਅਮ੍ਰ ਦਾਸ ਸਾਹਿਬ ਜੀ ॥ ਪੜਦਾਦੇ ਸ੍ਰੀ ਗੁਰੂ ਅੰਗਦ ਦੇਵ ਜੀ ॥ ਸ਼ਕਰ ਦਾਦੇ ਸ੍ਰੀ ਗੁਰੂ ਨਾਨਕ ਦੇਵ ਜੀ ।

## ਰਤਨ ਲਾਲ ਜਾ ਕਾ ਕਛੂ ਨ ਮੋਲੁ ॥੩੨॥

ਵੈਰਾਗ ਸੰਬੰਧੀ ਵਚਨ ਰਤਨ ਹੈਂ ਪ੍ਰੇਮ ਸ਼ਬੰਧੀ ਵਚਨ ਲਾਲ ਹੈਂ ਮਣੀ ਭਗਤੀ ਮਾਣਕ ਸੁਵੰਨੇ ਆਦਕ।

**ਜਾਕਾ ਮੀਤੁ ਸਾਜਨ ਹੈ ਸਮੀਆ ॥**

ਜਿਸਕਾ ਮਿਤ੍ਰ ਸਜਨ ਪ੍ਰਮੇਸ਼੍ਵਰ ਸਮੀਆ ਕਹੀਏ ਸਮਰ੍ਥ੍ਰੀ ਵਾਲਾ ਹੈ ॥

**ਜਾਕਾ ਕਹਿਆ ਦਰਗਹ ਚਲੈ ॥**

ਜਿਸ ਦਾ ਸੱਚਾ ਹੁਕਮ ਕਹਿਆ ਹੂਆ ਦਰਗਾਹ ਵਿਚ ਭੀ ਚਲਦਾ ਹੈ ਮੰਨੀਦਾ ਹੈ ॥

**ਸੋ ਕਿਸ ਕਉ ਨਦਰਿ ਲੈ ਆਵੈ ਤਲੈ ॥੩੪॥**

ਸੋ ਦਾਸ ਕਿਸ ਕੋ ਦ੍ਰਿਸ਼੍ਟੀ ਅੰਦਰ ਲੈ ਆਵਤਾ ਹੈ ਕਿੰਤੂ ਨਹੀਂ ਲਿਆਂਵਦਾ ॥ ਯਥਾ (ਗਨੈ ਇੰਦ੍ਰਕੋਰੰਕ)

**ਸਹਜ ਕਥਾ ਕੇ ਅੰਮ੍ਰਿਤ ਕੁੰਟਾ ॥**

ਸਹਜ ਰੂਪ ਜੋ ਪ੍ਰਮੇਸ਼੍ਵਰ ਤਿਸਕੀ ਅੰਮ੍ਰਿਤ ਰੂਪ ਕਥਾ ਕੇ ਸੰਤ ਜਨ ਕੁੰਡ ਹੈ ॥

**ਅਨਹਤ ਬਾਨੀ ਥਾਨੁ ਨਿਰਾਲਾ ॥**

ਅਨਹਤ ਨਾਮਾ ਰੂਪੀ ਬਾਣੀ ਨਿਰਾਲਾ ਥਾਨ ਜੋ ਸੰਤ ਸੰਗਤਿ ਓਥੋਂ ਪ੍ਰਾਪਤ ਹੋਤੀ ਹੈ ॥ ਵਾ ਅਨਹ ਬਾਣੀ ਸੇ ਨਿਰਾਲਾ ਥਾਨ ਸਰੂਪ ਤਿਸ ਕੀ ਪ੍ਰਾਪਤੀ ਹੋਤੀ ਹੈ ॥

**ਤਹ ਸਹਜ ਅਖਾਰੇ ਅਨੇਕ ਅਨੰਤਾ ॥ ੩੫ ॥**

ਤਿਥੇ ਸਤਿ ਸੰਗਤਿ ਵਿਚ ਸਹਜੇ ਹੀ ਅਖਾਰੇ ਨਾਮ ਜੋੜ ਮੇਲ ਹੋ ਰਹਿਆ ਹੈ ॥ ਅਨੇਕ ਹੀ ਮਹਾਤਮਾ ਅਨੰਤ ਰੂਪ ਕੋ ਉਚਾਰਤੇ ਹੈਂ ॥

**ਗਉੜੀ ਮਃ ॥੫॥ ਕਵਨ ਰੂਪੁ ਤੇਰਾ ਆਰਾਧਉ॥**

ਇਹ ਪ੍ਰਸ਼ਨ ਹੈ ਸਤਿਗੁਰੋ ਤੇਰਾ ਨਾਮ ਤਿਸ ਪ੍ਰਮੇਸ਼੍ਵਰ ਕਾ ਕੇਹੜਾ ਰੂਪ ਅਰਾਧਾ ॥ ਉਃ ਸਤਚਿਤ ਅਨੰਦ ਰੂਪ ਕੋ ਅਰਾਧ ॥ ਪ੍ਰਸ਼ਨ

**ਕਵਨ ਜੋਗ ਕਾਇਆ ਲੇ ਸਾਧਾਉ ॥** ਸਪਸ਼੍ਟ ॥ ਉਃ ਭਗਤੀ ਜੋਗ ਹੈ ॥ ਪ੍ਰਸ਼ਨ

**ਕਵਨ ਗੁਨੁ ਜੋ ਤੁਝਲੈ ਗਾਵਉ ॥** ਉਃ ਸਤ ਸੰਤੋਖ ਆਦੀ ਗੁਣ ॥ ਪ੍ਰਸ਼ਨ

**ਕਵਨ ਬੋਲ ਪਾਰ ਬ੍ਰਹਮ ਰੀਝਾਵਉ ॥** ਉਃ ਮਿਠੇ ਬੋਲ ਹੈਂ ॥ ਪ੍ਰਸ਼ਨ

**ਕਵਨ ਸੁ ਪੂਜਾ ਤੇਰੀ ਕਰਉ ॥** ਉਃ ਮਾਨਸੀ ਪੂਜਾ ਕਰ ॥ ਪ੍ਰਸ਼ਨ

**ਕਵਨ ਸੁ ਬਿਧਿ ਜਿਤੁ ਭਵ ਜਲ ਤਰਉ ॥** ਉ: ਸਰਧਾ ਬਿਧੀ ॥ ਪ੍ਰਸ਼ਨ

**ਕਵਨ ਤਪੁ ਜਿਤੁ ਤਪੀਆ ਹੋਇ ॥**

ਉਃ ਚਿਤ ਬ੍ਰਿਤੀ ਨਿਰੋਧ ਤਪ ਹੈ ॥ ਵਾ 'ਗੁਰ ਸੇਵਾ ਤਪਾ ਸਿਰ ਤਪ' ॥ ਪ੍ਰਸ਼ਨ

**ਕਵਨੁ ਸੁ ਨਾਮੁ ਹਉ ਮੈ ਮਲੁ ਖੋਇ ॥**

ਉਃ ਸਤ ਨਾਮ ਹੈ ॥ ਸੂਬ ਉਤਰਾਂ ਕਾ ਅਧਿਆਹਾਰ ਹੈ॥

**ਗੁਣ ਪੂਜਾ ਗਿਆਨ ਧਿਆਨ ਨਾਨਕ ਸਗਲ ਘਾਲ ॥**

**ਜਿਸੁ ਕਰਿ ਕਿਰਪਾ ਸਤਿਗੁਰੁ ਮਿਲੈ ਦਇਆਲ ॥੩੬॥**

ਜਿਸਕੋ ਕ੍ਰਿਪਾ ਕਰਕੇ ਸਤਿਗੁਰੂ ਦਇਆਲੂ ਮਿਲੇ ਹੈਂ ਉਸਕੋ ਗੁਣ ਭੀ ਔਰ ਪੂਜਾ ਭੀ ਗਯਾਨ ਧਿਆਨ

ਸੂਬ ਘਾਲ ਕਮਾਈ ਇਤਿਆਦੀ ਪ੍ਰਾਪਤ ਹੂਏ ਹੈਂ ॥ ਵਾ ਇਹ ਪਿਛਲੇ ਪ੍ਰਸ਼ਨਾਂ ਕਾ ਇਕਠਾ ਹੀ ਉ: ਸਮਝੋ

**ਗੁਰ ਕਿਰਪਾ ਤੇ ਮੋਹਿ ਅਸਨਾਹਾ ॥ ੪੨ ॥**

ਅਸਨਾਹਾ ਕਹੀਏ ਪਛਾਨਿਆ ਹੈ ॥ ਸਪਸ਼੍ਟ

**ਨਾਮ ਧਾਰੀਕ ਝੂਠੇ ਸਭਿ ਸਾਕ ॥**

ਇਹ ਸਾਕ ਨਾਮ ਧਾਰੀਕ ਕਹੀਏ ਨਾਮ ਮਾਤ੍ਰ ਹੈਂ ਉਂਞ ਨਹੀ ॥

**ਭ੍ਰਮ ਲਾਇਆ ॥** ਭਟਕਦਾ ਹੈਂ ॥

**ਕਉਨ ਵਡਾ ਮਾਇਆ ਵਡਿਆਈ ॥ ੪੪ ॥**

ਮਾਇਆ ਕੀ ਵਡਿਆਈ ਕਰਕੇ ਕੌਨ ਵਡਾ ਹੂਆ ਹੈ ॥ ਕਿੰਤੂ ਕੋਈ ਨਹੀ ਵਡਾ ਹੂਆ ॥

**ਪੂਰੀ ਰਹੀ ਜਾ ਪੂਰੈ ਰਾਖੀ ॥**

ਉਸਕੀ ਪਤ ਅਵਰੋ ਰੂਪੀ ਹੀ ਰਹੀ ਹੈ ਜਿਸਕੀ ਪੂਰੇ ਨੇ ਰਖੀ ਹੈ ॥

**ਪੂਰਾ ਲੋਕੀ ਕਾ ॥੪੮॥** ਪੂਰਨ ਹੂਆ ਹੈ ਓਹੁ ਲੋਕੀਕਾ ਕਹੀਏ ਲੋਕਾਂ ਵਿਚ ॥ ਵਾ ਇਕ ਹੀ।

**ਹਰਿ ਕਾ ਨਾਮੁ ਜਨਕ ਉਧਾਰੈ ॥੫੩॥**

ਹਰੀ ਕੇ ਨਾਮ ਨੇ ਜਨਕ ਰਾਜਾ ਕੋ ਉਧਾਰ ਦੀਆ ॥ ਵਾ ਜਨਕ ਨੇ ਹਰੀ ਨਾਮ ਕਰਕੇ ਨਰਕਾਂ ਕੇ ਪਾਪੀ ਉਧਾਰੇ ॥ ਵਾ ਜਨਕ ਨੇ ਆਪਣੇ ਸੁਖ ਦੇਵ ਸਿਸ ਕੋ ਉਧਾਰਿਆ ਨਾਮ ਸੇ ॥ ਵਾ ਹਰੀ ਕਾ ਜਿਨਾ ਕੋ ਧਾਰੈ ਨਾਮ ਆਸਰਾ ਹੈ ॥

**ਅਨਿਕ ਬਸਤ੍ਰ ॥੫੯॥**

ਨਾਮ ਸੇ ਬਿਨਾ ਅਨੇਕ ਪ੍ਰਕਾਰ ਕੇ ਬਸਤੂ ਐਸੇ ਹੈਂ ॥ ਜੈਸੇ ਖੇਤ ਵਿਚ ਡਰਾਵਨੇ ਵਾਸਤੇ ਡਰਨਾ ਖੜਾਇਆ ਹੋਵੇ ਠੂਠ ॥

**ਨਿਰਜੋਗ ॥ ੭੦ ॥** ਨਿਰਬੰਧ ॥

**ਰਾਮ ਰਮੈ ਸੋਈ ਰਾਮਾਣਾ ॥੭੪॥**

ਜੋ ਰਾਮ ਕੋ ਉਚਾਰਦਾ ਹੈ ਸੋਈ ਰਾਮਾਣਾ ਕਹੀਏ ਰਾਮ ਦਾ ਹੈ ਅਰਥਾਤ ਭਗਤ ॥

**ਸੂਖ ਸਹਜ ਰਸ ਮਹਾ ਅਨੰਦਾ ॥ ਜਪਿ ਜਪਿ ਜੀਵੇ ਪਰਮਾ ਨੰਦਾ ॥**

ਅੰਨ੍ਵੈ ॥ ਜੋ ਰਸ ਕਹੀਏ ਪ੍ਰੇਮ ਪੂਰਬਕ ਪ੍ਰਮਾਨੰਦ ਕੇ ਜਪ ਕੋ ਜਪਦੇ ਹੈਂ ਓਹੁ ਅਚੁਤ ਸੁਖ ਦੇ ਮਹ ਅਨੰਦ ਸੰਜੁਗਤ ਹੁਏ ਜੀਵਦੇ ਹੈਂ ॥

**ਦਾਸਿ ਸਲਾਮ ਕਰਤ ਕਤ ਸੋਭਾ ॥**

ਜੋ ਦਾਸੀ ਮਾਇਆ ਕੋ ਸਾਲਮਾ ਕਰਦਾ ਹੈ ਉਸਕੀ ਸੋਭਾ ਕਿਆ ਹੈ ॥

**ਅੰਮ੍ਰਿਤ ਰਸੁ ਖਾਵਹਿ ਖਾਨ ਪਾਨ ॥੭੬॥**

ਨਾਨਾ ਪ੍ਰਕਾਰ ਕੇ ਖਾਨ ਕਹੀਏ ਮੰਦਾਂ ਵਿਚ ਇਸਥਤ ਹੋਕੇ ਅੰਮ੍ਰਿਤ ਰਸਾਂ ਕੋ ਖਾਂਦਾ ਹੈ ਔਰ ਸੀਤਲ ਜਲਾਂ ਕੋ ਪਾਨ ਕਰਦਾ ਹੈ ॥ ਵਾ ਅੰਮਰਤ ਰਸਾਂ ਕੇ ਖਾਣਿਆਂ ਕੋ ਖਾਂਦਾ ਹੈ ਔਰ ਸ਼ਰਾਬ ਆਦਕ ਪਾਨ ਕਰਦਾ ਹੈ।

## ਬਿਧੇ ਬਿਕਾਰ ਲਿਖੇ ਬਹੁ ਕਾਗਰ ॥

ਮਨਮੁਖਾਂ ਨੇ ਸੰਸਾਰ ਵਿਚ ਇਤਨੇ ਵਿਕਾਰ ਕੀਏ ਬਹੁਤ ਕਾਗਜਾਂ ਉਪ੍ਰ ਲਿਖੇ ਫੇਰ ਭੀ ਵਿਕਾਰ ਵਧ ਗਏ ॥ ਵਾ ਬਿਕਾਰਾਂ ਵਿਚ ਬੰਧੇ ਹੈਂ ਔਰ ਬਹੁਤ ਕਾਗਜਾਂ ਕੋ ਲਿਖ ਰਹੇ ਹੈਂ ॥

## ਬਿਖੈ ਰਾਜ ਤੇ ਅੰਧੁਲਾ ਭਾਰੀ ॥੯੧॥

ਬਿਸ਼ਈ ਰਾਜਾ ਤੇ ਅੰਧੁਲਾ ਨੇਤ੍ਰਾਂ ਰਹਿਤ ਭਾਰੀ ਨਾਮ ਸ੍ਰੇਸ੍ਰ ਹੈ ਕਿਉ?

## ਦੁਖਿ ਲਾਗੈ ਰਾਮੁ ਨਾਮੁ ਚਿਤਾਰੀ ॥

ਜਿਸ ਵਕਤ ਓਹੁ ਅੰਧਾ ਉਚੀ ਪੁਕਾਰ ਸੇ ਰਾਮ ਨਾਮ ਕੋ ਉਚਾਰਦਾ ਹੈ।ਬਿਸ਼ਈ ਰਾਜੇ ਕੋ ਦੁਖ ਲਗਦਾ ਹੈ ॥ ਕਿਥੇ ਕੰਨ ਖਾ ਲਏ ॥ ਵਾ ਅੰਧੇ ਕੋ ਜਬ ਦੁਖ ਲਗਦਾ ਹੈ ਉਸ ਵਕਤ ਰਾਮ ਨਾਮ ਕੋ ਉਚਾਰਦਾ ਹੈ ॥ ਵਾ ਬਿਸਜਾਂ ਕੀ ਰਾਜ ਕਹੀਏ ਬਹੁਲਤਾ ਸੇ ਇਹ ਜੀਵ ਭਾਰੀ ਕਹੀਏ ਬਹੁਤ ਅੰਧਾ ਹੋ ਰਹਿਆ ਹੈ ॥ ਜਦੀ ਰਾਮ ਨਾਮ ਕੋ ਚਿਤਾਰੇ ਤਬ ਦੁਖ ਲਵੇ ਹੋ ਜਾਤਾ ਹੈ ॥ ਅਰਥ ਦੋ ਬਦਲ ਸੰਜੁਤ ਤਿੰਨ ॥

## ਰੋਗ ਗਿਰਸਤ ਚਿਤਾਰੇ ਨਾਉ ॥੯੪॥

ਜੋ ਰੋਗ ਕਾ ਗ੍ਰਸਿਆ ਹੂਆ ਨਾਮ ਕੋ ਉਚਾਰਦਾ ਹੈ ਵਹੁ ਸ੍ਰੇਸ੍ਰ ਹੈ,ਜੋ ਬਿਸ਼ਿਆਂ ਵਿਚ ਮਸਤ ਹੋ ਰਹਿਆ ਹੈ ਉਸਕੋ ਠਹਿਰਨੇ ਵਾਸਤੇ ਥਾਉਂ ਨਹੀਂ ॥ਵਾ ਰੋਗ ਵਿਚ ਉਚਾਰਿਆ ਰਾਜੀ ਬਾਜੀ ਵਿਚ ਉਚਾਰਿਆ ਨਹੀਂ, ਉਸਕੋ ਭੀ ਠਾਉਂ ਨਹੀਂ ॥

## ਊਠਤ ਬੈਠਤ ਹਰਿ ਸੰਗਿ ਪਹਰੂਆ ॥ ੯੬ ॥ ਪਹਰੂਆ ਨਾਮ ਰਖਿਆ ਕਰਨੇ ਵਾਲਾ ॥

## ਜਨਮੁ ਜਰ ਮਿਰਤੁ ਜਿਸੁ ਵਾਸਿ ॥੯੭॥

ਮ੍ਰਿਤੂ ਔਰ ਜਨਮਣਾ ਜਰ ਬ੍ਰਿਧ ਇਹ ਜਿਸ ਪ੍ਰਮੇਸ਼੍ਰਰ ਕੇ ਵਸੀਕਾਰ ਹੈਂ ॥

## ਬਾਹਰਿ ਰਾਖਿਓ ਰਿਦੈ ਸਮਾਲਿ ॥

ਜਦੋਂ ਘਰ ਤੇ ਬਾਹਿਰ ਗਏ ਓਦੋਂ ਭੀ ਰਿਦੇ ਵਿਚ ਸਮ੍ਹਾਲਕੇ ਰੱਖਿਆ ॥ ਜਦੋਂ ਘਰ ਵਿਚ ਆਏ ਉਸ ਵਕਤ ਭੀ ਗੋਬਿੰਦ ਕੋ ਨਾਲ ਲੈਕੇ ਆਏ ॥ ਵਾ ਜਦੋਂ ਸਤਿ ਸੰਗਤ ਰੂਪੀ ਘਰ ਤੇ ਬਾਹਰ ਗਏ ਉਸ ਵਕਤ ਭੀ ਰਿਦੇ ਵਿਚ ਸਮਾਲਕੇ ਰਖਿਆ,ਜਬ ਸਤ ਸੰਗਤਿ ਰੂਪੀ ਘਰ ਵਿਚ ਆਏ ਓਦੋਂ ਭੀ ਗੋਬਿੰਦ ਕੋ ਨਾਲ ਲੈਕੇ ਆਏ ॥ ਵਾ ਸਾਹਿਬ ਬੁਢੇ ਜੀ ਕੇ ਸਰਾਪ ਕਰਕੇ ਜਬ ਬਾਹਰ ਵਡਾਲੀ ਮੇਂ ਗਏ, ਘਰ ਕੌਨ?ਸ੍ਰੀ ਅੰਮ੍ਰਿਤਸਰ ਮੈ ਆਏ ਇਹ ਭੀ ਲਾਵਣਾ ॥

## ਸੋਭਾ ਸੁਰਤਿ ਨਾਮਿ ਭਗਵੰਤੁ ॥੯੮॥

ਜਿਸਨੇ ਭਗਵੰਤ ਕੇ ਨਾਮ ਵਿਚ ਕੀਤੀ ਹੈ ਸੁਰਤਿ ਉਸਕੀ ਸੋਭਾ ਹੋਈ ॥

## ਧੰਨੁ ਇਹੁ ਥਾਨੁ ਗੋਵਿੰਦੁ ਗੁਣ ਗਾਏ ॥

ਇਹੁ ਸ੍ਰੀ ਹਰ ਮੰਦਰ ਸਾਹਿਬ ਰੂਪੀ ਥਾਨ ਧੰਨ ਹੈ ਜਿਸ ਮੈ ਹਰੀ ਕੇ ਗੁਨ ਗੈਨ ਹੋ ਰਹੇ ਹੈਂ ॥ ਵਾ ਇਹੁ ਸਤਿ ਸੰਗਤ ਰੂਪੀ ਥਾਨ ਧੰਨ ਹੈ ਜਿਸ ਸਤਿ ਸੰਗਤ ਰੂਪੀ ਥਾਨ ਵਿਚ ਗੋਬਿੰਦ ਕੇ ਗੁਨ ਗੇਨ ਕਰੇ ਜਾਤੇ ਹੈਂ ॥

## ਗੌੜੀ ਮਹਲਾ ੫ ॥ ਹਰਿ ਕੇ ਦਾਸ ਸਿਉ ਸਾਕਤ ਨਹੀਂ ਸੰਗ ॥

ਹਰੀ ਕੇ ਦਾਸ ਸੰਗ ਸਾਕਤ ਕਾ ਕੋਈ ਸੰਬੰਧ ਨਹੀਂ। ਕਿਉਂ ਓਹੁ ਬਿਖਈ ਹੈ, ਉਸਕਾ ਰਾਮ ਨਾਲ

ਪ੍ਰੇਮ ਹੈ। ਇਸ ਪਰ ਦ੍ਰਿਸ਼ਟਾਂਤ ਦੇਤੇ ਹੈਂ॥

## ਮਨ ਅਸਵਾਰ ਜੈਸੇ ਤੁਰੀ ਸੀਗਾਰੀ॥

ਇਕ ਤੋ ਮਨ ਕਹੀਏ ਅਨ ਅਸਵਾਰ ਹੋਵੇ ਤੇ ਇਕ ਦੀ ਘੋੜੀ ਸੀਗਾਰੀ ਹੋਵੇ ਇਨਕਾ ਜੈਸੇ ਸਬੰਧ ਨਹੀਂ॥

## ਜਿਉ ਕਾ ਪੁਰਖੁ ਪੁਚਾਰੈ ਨਾਰੀ॥

ਜੈਸੇ ਇਕ ਤੋ ਕਾ ਪੁਰਖ ਨਾਮੀ ਨਿਪੁੰਸਕ ਹੈ ਤੇ ਇਕ ਇਸਤ੍ਰੀ ਕੋ ਪੁਚਾਰੈ ਨਾਮ ਵੰਗਾਰਨੇ ਵਾਲਾ ਹੈ। ਵੰਗਾਰਨਾਂ ਉਸ ਕਾ ਨਾਮ ਹੈ ਜੋ ਇਸਤ੍ਰੀ ਕੀ ਮਨ ਭਾਵਨਾਂ ਪੂਰਨ ਕਰੇ। ਜੈਸੇ ਇਨ ਕਾ ਸੰਬੰਧ ਨਹੀਂ॥

## ਬੈਲ ਕਉ ਨੇਤ੍ਰਾ ਪਾਇ ਦੁਹਾਵੈ॥

ਇਕ ਤੋ ਬੈਲ ਕੋ ਚਰਾਤਾ ਹੈ ਏਕ ਗਊ ਕੋ ਨੇਤ੍ਰਾ ਪਾਇ ਕਰ ਚੋਤਾ ਹੈ,ਜੈਸੇ ਇਨਕਾ ਸੰਬੰਧ ਨਹੀਂ॥

## ਗਊ ਚਰ ਸਿੰਘ ਪਾਛੈ ਪਾਵੈ॥

ਇਕ ਤੋ ਗਊਆਂ ਕੋ ਚਰਾਵਨੇ ਵਾਲਾ ਹੈ ਤੇ ਇਕ ਸਿੰਘ ਕੇ ਪਾਛੇ ਪਾਵਨੇ ਵਾਲਾ ਹੈ, ਆਪਨੇ ਆਪ ਕੋ। ਜੈਸੇ ਇਨ ਕਾ ਸੰਬੰਧ ਨਹੀਂ॥

## ਗਾਡਰ ਲੇ ਕਾਮ ਧੇਨ ਕਰਿ ਪੂੰਜੀ॥

ਇਕ ਤੋ ਗਾਡਰ ਨਾਮ ਭੇਡਾਂ ਕੇ ਚਰਾਵਨੇ ਵਾਲਾ ਹੈ। ਤੇ ਏਕ ਕਾਮ ਧੇਨ ਕੋ ਪੂਜਨੇ ਵਾਲਾ ਹੈ, ਜੈਸੇ ਇਨ ਕਾ ਸੰਬੰਧ ਨਹੀਂ॥

## ਸਉਦੇ ਕੋ ਧਾਵੈ ਬਿਨੁ ਪੂੰਜੀ॥

ਇਕ ਤੋ ਪੂੰਜੀ ਲੇਕੇ ਸੌਦੇ ਕੋ ਧਾਵੇ ਤੇ ਇਕ ਬਿਨਾਂ ਪੂੰਜੀ ਸੇਂ ਧਾਵੇ, ਇਨਕਾ ਜੈਸੇ ਸੰਬੰਧ ਨਹੀਂ। ਤੈਸੇ ਹੀ ਸਾਕਤਾਂ ਕਾ ਤੇ ਗੁਰਮੁਖਾਂ ਕਾ ਪ੍ਰਕਾਰ ਜਾਨਨਾਂ॥ ਵਾ ਦੂਤੀ ਅਬ ਸਾਰੇ ਇਕੱਠੇ ਅੱਖਰ ਕਰਨੇ॥

## ਮਨ ਅਸਵਾਰ ਜੈਸੇ ਤੁਰੀ ਸੀਗਾਰੀ॥

ਜੈਸੇ ਹੋਵੇ ਤੋਂ ਮਨ ਨਾਮ ਅਨ ਅਸਵਾਰ ਕਦੇ ਭੀ ਘੋੜੀ ਉਪ੍ਰ ਚੜ੍ਹਨਾ ਹੋਵੇ, ਉਸਕਾ ਜੈਸੇ ਸੀਗਾਰੀ ਹੋਈ ਘੋੜੀ ਨਾਲ ਸੰਬੰਧ ਨਹੀਂ॥

## ਜਿਉ ਕਾ ਪੁਰਖ ਪਚਾਰੈ ਨਾਰੀ॥

ਜੈਸੇ ਹੋਵੇ ਤਾਂ ਕਾ ਪੁਰਖ ਨਿਪੁੰਸਕ ਉਸਕਾ ਇਸਤ੍ਰੀ ਕੇ ਵੰਗਾਰਨੇ ਸਾਥ ਸੰਬੰਧ ਨਹੀਂ ਹੋਤਾ,ਕਹੇ ਕਿ ਮੈਂ ਤੇਰੀ ਅਗਨੀ ਬੁਝਾ ਦੇਤਾ ਹੂੰ॥

## ਬੈਲ ਕਉ ਨੇਤ੍ਰਾ ਪਾਇ ਦੁਹਾਵੇ॥

ਪੁਰਖ ਬੈਲ ਦੇ ਨੇਤ੍ਰਾ ਪਾਇਕੇ ਚੋਵੇ ਉਸਕਾ ਜੈਸੇ ਦੂਧ ਨਾਲ ਸੰਬੰਧ ਨਹੀਂ ਹੋਤਾ॥

## ਗਊ ਚਰ ਸਿੰਘ ਪਾਛੈ ਪਾਵੈ॥

ਗਊ ਉਪ੍ਰ ਚੜ੍ਹਕੇ ਸਿੰਘ ਦੇ ਪਾਛੇ ਪਾਵੇ ਆਪਨੇ ਆਪਕੋ ਉਸਕਾ ਜੈਸੇ ਸਿੰਘ ਨਾਲ ਸੰਬੰਧ ਨਹੀਂ ਹੋਤਾ॥

## ਗਾਡਰ ਲੇ ਕਾਮ ਧੇਨ ਕਰ ਪੂੰਜੀ॥

ਹੋਵੇ ਤਾਂ ਗਾਡਰ ਕੇ ਚਰਾਵਨੇ ਵਾਲਾ,ਉਸਕਾ ਜੈਸੇ ਕਾਮ ਧੇਨ ਪੂਜਾ ਕਰਨੇ ਨਾਲ ਸੰਬੰਧ ਨਹੀਂ ਹੋਤਾ।

## ਸਉਦੇ ਕੋ ਧਾਵੈ ਬਿਨ ਪੂੰਜੀ ॥

ਸੌਦੇ ਕੋ ਬਗੈਰ ਪੂੰਜੀ ਕੇ ਧਾਵੇ ਉਸਕਾ ਜੈਸੇ ਸੌਦੇ ਨਾਲ ਸੰਬੰਧ ਨਹੀਂ । ਤੈਸੇ ਹੀ ਸਾਕਤਾਂ ਕਾ ਤੇ ਗੁਰਮੁਖਾਂ ਕਾ ਪ੍ਰਕਾਰ ਜਾਨਨਾਂ ॥ ਵਾ ਤ੍ਰਿਤੀ:-

## ਮਨ ਅਸਵਾਰ ਜੈਸੇ ਤੁਰੀ ਸੀਗਾਰੀ ॥

ਇਕ ਤੋ ਅਨ ਅਸਵਾਰ ਹੈ, ਸਾਧਨਾ ਉਪ੍ਰ ਅਸਵਾਰੀ ਕੀਤੀ ਨਹੀਂ,ਏਕ ਨੇ ਤੁਰੀ ਆਵਸਥਾ ਸੀਗਾਰੀ ਹੈ ਉਨਕਾ ਜੈਸੇ ਸੰਬੰਧ ਨਹੀਂ ॥

## ਜਿਉ ਕਾ ਪੁਰਖੁ ਪੁਚਾਰੈ ਨਾਰੀ ॥

ਇਕ ਤੋ ਕਾ ਪੁਰਖ ਹੈ,ਸ਼ਰਧਾ ਰੂਪੀ ਬੀਰਜ ਤੇ ਰਹਿਤ, ਤੇ ਏਕ ਨੇ ਨਾਰੀ ਮਾਇਆ ਕੋ ਪੁਚਾਰੇ ਨਾਮ ਪਚੀ ਕੀਆ ਹੈ॥ ਇਨਕਾ ਜੈਸੇ ਸੰਬੰਧ ਨਹੀਂ ॥

## ਬੈਲ ਕਉ ਨੇਤ੍ਰਾ ਪਾਇ ਦੁਹਾਵੈ ॥

ਇਕ ਤੋਂ ਬੈਲ ਨਾਮ ਅਧਰਮੀ ਵਾ ਆਲਸੀ ਹੈ ॥ ਤੇ ਇਕ ਨਿਸਚਾ ਰੂਪੀ ਨੇਤ੍ਰਾ ਪਾਏ ਕੇ ਉਪ-ਨਿਸ਼ਦਾ ਰੂਪੀ ਗਊਆਂ ਕੋ ਚੋਂਵਦੇ ਹੈਂ ਜਸ ਰੂਪੀ ਦੁਧ ॥ ਇਨਕਾ ਜੈਸੇ ਸੰਬੰਧ ਨਹੀਂ ॥

## ਗਊ ਚਰ ਸਿੰਘ ਪਾਛੈ ਪਾਵੈ ॥

ਇਕ ਤੋ ਗਊਆਂ ਨਾਮ ਇੰਦ੍ਰੀਆਂ ਬਿਸ਼ੇ ਘਾਸ ਮੈਂ ਚਰਾਵਤੇ ਹੈਂ ਤੇ ਇਕ ਮਲਨ ਹੰਕਾਰ ਰੂਪੀ ਸਿੰਘ ਦੇ ਪਿਛੇ ਪਏ ਹੈਂ ਇਨਕਾ ਜੈਸੇ ਸੰਬੰਧ ਨਹੀਂ ॥

## ਗਾਡਰ ਲੇ ਕਾਮ ਧੇਨ ਕਰ ਪੂਜੀ ॥

ਇਕ ਤੋ ਗਾਡਰ ਨਾਮ ਅਭਗਤੀ ਕੀ ਪੂਜਾ ਕਰਤਾ ਹੈ ਤੇ ਇਕ ਕਾਮ ਧੇਨ ਨਾਮ ਭਗਤੀ ਕੋ ਪੂਜਦਾ ਹੈ,ਇਨਕਾ ਜੈਸੇ ਸੰਬੰਧ ਨਹੀਂ ॥

## ਸਉਦੇ ਕੋ ਧਾਵੈ ਬਿਨ ਪੂੰਜੀ ॥

ਇਕ ਤੋਂ ਨਾਮ ਰੂਪੀ ਸੌਦੇ ਕੋ ਧਾਵੇ ਪ੍ਰੀਤੀ ਰੂਪੀ ਪੂੰਜੀ ਕਰਕੇ ਤੇ ਇਕ ਪ੍ਰੀਤੀ ਰੂਪੀ ਪੂੰਜੀ ਤੋਂ ਬਿਨਾਂ ਹੈ ॥ ਇਨਕਾ ਜਸੇ ਸੰਬੰਧ ਨਹੀਂ ॥ ਇਸ ਪ੍ਰਕਾਰ ਸਾਕਤਾ ਤੇ ਗੁਰਮੁਖਾਂ ਕਾ ਪ੍ਰਕਾਰ ਜਾਨਨਾਂ ॥ ਵਾ ਚਤੁਰਥ ਇਕਠੇ ਕਰਨੇ ॥

## ਮਨ ਅਸਵਾਰ ਜੈਸੇ ਤੁਰੀ ਸੀਗਾਰੀ ॥

ਹੋਵੇ ਤਾਂ ਅਨ ਅਸਵਾਰ ਸਾਧਨਾ ਉਪ੍ਰ ਅਸਵਾਰੀ ਕੀਤੀ ਨਾਂ ਹੋਵੇ ਤੁਰੀਆ ਪਦਕੇ ਸ਼ੀਗਾਰਨੇ ਨਾਲ ਜੈਸੇ ਉਧਕਾ ਸੰਬੰਧ ਨਹੀਂ ਹੋਤਾ ॥

## ਜਿਉਕਾ ਪੁਰਖ ਪੁਚਾਰੈ ਨਾਰੀ ॥

ਹੋਵੇ ਤਾਂ ਸਰਧਾ ਰੂਪੀ ਬੀਰਜ ਰਹਿਤ ਉਸਕਾ ਜੈਸੇ ਮਾਇਆ ਕੇ ਪਚਾਵਨੇ ਨਾਲ ਸੰਬੰਧ ਨਹੀਂ ॥

## ਬੈਲ ਕਉ ਨੇਤ੍ਰਾ ਪਾਇ ਦੁਹਾਵੈ ॥

ਹੋਵੇ ਤਾਂ ਬੈਲ ਅਧਰਮੀ ਵਾ ਆਲਸੀ ਉਸਕਾ ਜੈਸੇ ਉਪਨਿਸ਼ਦਾ ਰੂਪੀ ਗਊਆਂ ਕੇ ਨਿਸਚਾ ਰੂਪੀ ਨੇਤ੍ਰਾ ਪਾਕੇ ਜਸ ਰੂਪੀ ਦੁਧ ਸਾਥ ਸੰਬੰਧ ਨਹੀਂ ਹੋਤਾ ॥

## ਗਊ ਚਰ ਸਿੰਘ ਪਾਛੈ ਪਾਵੈ ॥

ਹੋਵੇ ਤਾਂ ਗਊਆਂ ਨਾਮ ਇੰਦ੍ਰੀਆਂ ਕੋ ਬਿਸ਼ਿਆਂ ਰੂਪੀ ਘਾਸ ਮੈਂ ਚਰਾਵਨੇ ਵਾਲਾ, ਉਸਕਾ ਜੈਸੇ ਮਲਨ ਹੰਕਾਰ ਕੇ ਪਿਛੇ ਪਾਵਨੇ ਰੂਪੀ ਬੰਧ ਨਹੀਂ ਹੋਤਾ ।

## ਗਾਡਰ ਲੇ ਕਾਮ ਧੇਨ ਕਟ ਪੂੰਜੀ ॥

ਜੋ ਗਾਡਰ ਨਾਮ ਅਭਗਤੀ ਕੇ ਪੂਜਨੇ ਵਾਲਾ ਹੈ ਉਸ ਕਾ ਜੈਸੇ ਕਾਮ ਧੇਨ ਰੂਪੀ ਭਗਤੀ ਕੇ ਪੂਜਨੇ ਸਾਥ ਸੰਬੰਧ ਨਹੀਂ ਹੋਤਾ ॥

## ਸਉਦੇ ਕੋ ਧਾਵੈ ਬਿਨ ਪੂੰਜੀ ॥

ਪ੍ਰੀਤੀ ਰੂਪੀ ਪੂੰਜੀ ਬਿਨਾ ਹੀ ਜੋ ਧਾਂਵਦਾ ਹੈ ਉਸਕਾ ਜੈਸੇ ਨਾਮ ਰੂਪੀ ਸੌਦੇ ਸਾਥ ਸੰਬੰਧ ਨਹੀਂ ਹੋ ਤਾ ਇਸ ਪ੍ਰਕਾਰ ਸਾਕਤਾਂ ਕਾ ਤੇ ਗੁਰਮੁਖਾਂ ਕਾ ਪ੍ਰਕਾਰ ਜਾਨਨਾਂ ॥ ਵਾ ਪੰਚਮਃ–

## ਮਨ ਅਸਵਰ ਜੈਸੇ ਤੁਰੀ ਸੀਗਾਰੀ ॥

ਜੋ ਮਨ ਉਪ੍ਰ ਅਸਵਾਰ ਹੋਇਆ ਹੈ । ਉਸਕੋ ਤੁਰੀਆ ਜੋ ਸੀਗਾਰੀ ਹੋਈ ਹੈ ਸੋ ਪ੍ਰਾਪਤ ਹੋਈ ਹੈ ॥

## ਜਿਉਕਾ ਪੁਰਖ ਪੁਚਾਰੈ ਨਾਰੀ ॥

ਜਿਉਂ ਨਾਮ ਜਿਸਨੇ ਸਤ ਸੰਗਤ ਕੀਤੀ ਹੈ ਉਸ ਪੁਰਸ ਕੋ ਕਾ ਨਾਮ ਸੁਖ ਹੂਆ,ਹੈ, ਇਸ ਤੇ ਨਾਰੀ ਮਾਇਆ ਕੋ ਪਚੀ ਕੀਤਾ ਹੈ ॥

## ਬੈਲ ਕਉ ਨੇਤ੍ਰਾ ਪਾਇ ਦੁਹਾਵੈ ॥

ਬੈਲ ਨਾਮ ਗਜਾਨ ਤਿਸ ਮੈਂ ਨੇਤ੍ਰਾ ਨਿਸਚਾ ਪਾਇਆ ਹੈ,ਇਸ ਤੇ ਦੋਰਾਗ ਦ੍ਵੈਸ ਜਨਮ ਨਾਂ ਤੇ ਮਰਨਾ ਸਭ ਹਾਵੈ ਨਾਮ ਹਤ ਹੋ ਗਏ ॥

## ਗਊ ਚਰ ਸਿੰਘ ਪਾਛੈ ਪਾਵੈ ॥

ਗਊ ਨਾਮ ਇੰਦ੍ਰੀਆਂ ਕੋ ਸਿੰਘ ਚੇਤਨ ਜੋ ਚਰਾਵਤਾ ਹੈ ਤਿਸਕੇ ਪਿਛੇ ਪਾਇਆ ਹੈ ਆਪਨੇ ਆਪਕੋ ॥

## ਗਾਡਰ ਲੇ ਕਾਮ ਧੇਨ ਕਰ ਪੂੰਜੀ ॥

ਕਾਮ ਧੇਨ ਕੌਨ? ਮੋਖ,ਤਿਸਕੋ ਓਹੁ ਪੂੰਜੀ ਨਾਮ ਪੁਜੇ ਹੈਂ, ਜਮ ਜੋ ਡੰਡਾ ਲੇ ਕਰਕੇ ਮਾਰਨੇ ਵਾਲੇ ਹੈਂ ਉਨਕਾ ਡਰਗਾ ਨਾਮ ਗਿਆ, ਚਲਾ ਗਿਆ ।

## ਸਉਦੇ ਕੋ ਧਾਵੈ ਬਿਨ ਪੂੰਜੀ ॥

ਆਤਮ ਬਸਤੂ ਰੂਪੀ ਸੌਦੇ ਕੋ ਧਾਇ ਹੈਂ ਇਸ ਤੇ ਸਕਾਮ ਕਰਮਾਂ ਰੂਪੀ ਪੂੰਜੀ ਸੇਂ ਬਿਨਾਂ ਹੋਏ ਹੈਂ । ਪਾਂਚ ਅਰਥ । ਜਿਸ ਵਕਤ ਸ੍ਰੀ ਗੁਰੂ ਅਰਜਨ ਦੇਵ ਜੀ ਬੀੜ ਬੰਨ੍ਹਣੇ ਕੋ ਆਕੇ ਰਾਮਸਰ ਪਾਸ ਬੈਠੇ, ਉਸ ਵਕਤ ਸਿਖਾਂ ਕੋ ਹੁਕਮ ਦੀਆ ਕਿਤਲਾਵ ਖੋਦੋ,ਉਨਾਂ ਨੇ ਖੋਦਿਆ । ਤਿਸ ਵਕਤ ਗੁਰੂ ਜੀ ਨੇ ਇਹ ਸ਼ਬਦ ਉਚਾਰਿਆ ॥

## ਨਿਤ ਪ੍ਰਤਿ ਨਾਵਣੁ ਰਾਮ ਸਰਿ ਕੀਜੈ ॥ ਸਪਸ਼੍ਟ

## ਦੁਇ ਕੁਲ ਸਾਧਿ ॥ ਦੋ ਕੁਲ ਨਾਨਕੇ ਦਾਦਕੇ ॥

ਵਾ ਲੋਕ ਪ੍ਰਲੋਕ ॥ ਵਾ ਆਸੁਰੀ ਸੰਮਤੀ ਵਾ ਦ੍ਵੈਤ ਕੁਲ ਹੀ ਤਮਾਮ ॥ ਵਾ ਜੀਵ ਈਸ਼੍ਵਰੀ ॥

ਅਬ ਗੁਰੂ ਜੀ ਸਿਖਾਂ ਪ੍ਰਤੀ ਪਿਛਲੀ ਆਪਨੀ ਬਾਰਤਾ ਸੁਨਾਵਤੇ ਹੈਂ ਜਿਸ ਵਕਤ ਗਦੀ ਉਪ੍ਰ

ਇਸਥਤ ਹੂਏ ਹੈਂ ਪੰਚਮ ਪਾਤਸ਼ਾਹ । ਤਿਸ ਵਕਤ ਪ੍ਰਿਥੀ ਚੰਦ ਦਿੱਲੀ ਵਿਖੇ ਰਾਜਾ ਹੈ ਜਹਾਂਗੀਰ ਪਾਤਸ਼ਾਹ ਪਾਸ ਬੇਨਤੀ ਕੀਤੀ ਕਿ ਮੇਰੇ ਕੋ ਗਦੀ ਮਿਲਨੀ ਚਾਹੀਦੀ ਹੈ । ਤਿਸ ਵਕਤ ਜਹਾਂਗੀਰ ਨੇ ਆਖਿਆ ਕਿ ਜੋ ਗੁਰੂ ਰਾਮ ਦਾਸ ਜੀ ਮ੍ਰਿਜਾਦਾ ਬੰਧ ਗਏ ਹੈਂ, ਭਾਵ ਜਿਸਕੋ ਗਦੀ ਤੇ ਇਸਥਤ ਕਰ ਗਏ ਹੈਂ ਓਹੀ ਰਹਿਗਾ ॥ ਤਿਸ ਵਕਤ ਉਸ ਰਾਜਾ ਆਗੇ ਸੁਲਹੀ ਸਲੱਭੀ ਨਾਮ ਕਰਕੇ ਦੋ ਉਮਰਾਵ ਸੇ,ਉਮਰਾਵ ਉਸ ਕੋ ਕਹਿਤੇ ਹੈਂ ਜੋ ਬੜੇ ਔਧੇ ਵਾਲਾ ਹੋਵੇ ਵਜੀਰ ਕੀ ਨਿਆਈ । ਤਿਸ ਵਕਤ ਉਨਾਂ ਕੇ ਆਗੇ ਜਾਕੇ ਪ੍ਰਿਥੀ ਚੰਦ ਨੇ ਅਰਜ਼ ਕੀਤੀ ਉਨਾਂ ਨੇ ਰਾਜੇ ਪ੍ਰਤੀ ਜਾਕੇ ਕਹਿਆ ਤਿਸ ਵਕਤ ਰਾਜਾ ਨੇ ਆਖਿਆ ਕੇ ਜੋ ਗੁਰੂ ਰਾਮਦਾਸ ਜੀ ਕਰਕੇ ਗਏ ਹੈ ਸੋ ਉਸਕੋ ਹਮ ਉਲੰਘ ਦੇ ਨਹੀਂ । ਸੁਲਹੀ ਸੱਲਭੀ ਨੇ ਆਖਿਆ ਕੇ ਇਸਕੋ ਕੋਈ ਗ੍ਰਾਮ ਤਾਂ ਮਿਲਨਾ ਚਾਹੀਦਾ ਹੈ । ਰਾਜੇ ਨੇ ਆਖਿਆ ਕੇ ਏਕ ਕੋਠਾ ਨਾਮ ਕਰਕੇ ਗਾਉਂ ਹੈ ਸੋ ਇਸਕੋ ਦਿਤਾ ਜਾਵੇ ਤਿਸਵਕਤ ਕੋਠਾ ਗ੍ਰਾਮ ਮਿਲਿਆ ਪ੍ਰਿਥੀ ਚੰਦ ਕੋ, ਤੇ ਸੁਲਹੀ ਨੇ ਦਾੜੀ ਉਪ੍ਰ ਹੱਥ ਫੇਰਕਾ ਆਖਿਆ ਕੇ ਮੈਂ ਸੁਲਹੀ ਜੋ ਤੇਰੇ ਕੋ ਗਦੀਨਾ ਦਿਵਾਵਾਂ ਗੁਰੂ ਅਰਜਨ ਕੋ ਅੰਮ੍ਰਿਤਸਰ ਵਿਚੋਂ ਨਾ ਨਿਕਾਸਾਂ, ਅਬ ਜਾਹਿ ਤੂੰ ਕੋਠੇ ਗ੍ਰਾਮ ਵਿਖੇ ਰਹਿ ਤਿਸ ਵਕਤ ਪ੍ਰਿਥੀ ਚੰਦ ਚਲਾ ਆਇਆ ਤੇ ਸੁਲਹੀ ਨੇ ਆਖਿਆ ਮੈਂ ਏਕ ਦੋ ਦਿਨ ਤਕ ਆਵਾਂਗਾ,ਆਕੇ ਕੋਠੇ ਗ੍ਰਾਮ ਵਿਖੇ ਆਵੇ ਚਾੜ ਦਿਤੇ ਜਾਨਿਆ ਕੇ ਜੈਸਾ ਦਰਬਾਰ ਸਾਹਿਬ ਹੈ ਐਸਾ ਹੀ ਮੈਂ ਪਾਵਾਂਗਾ । ਦਿੱਲੀ ਮੈਂ ਜੋ ਪ੍ਰੇਮੀ ਸਿਖ ਸੇ ਉਨਾਂ ਨੇ ਇਹ ਬਾਰਤਾ ਸੁਨੀ ਗੁਰੂ ਜੀ ਕੋ ਉਨਾਂ ਨੇ ਚਿੱਠੀ ਪਾ ਦਿਤੀ ਕੇ ਆਪਕੇ ਸਾਥ ਸੁਲਹੀ ਸ੍ਰੀ ਅੰਮ੍ਰਿਤਸਰ ਮੈਂ ਆਕੇ ਬੇ-ਇੱਜਤੀ ਕਰੇਗਾ, ਤਿਸ ਵਕਤ ਗੁਰੂ ਜੀ ਨੇ ਚਿਠ੍ਹੀ ਪੜਕੇ ਆਖਿਆ ਕੇ ਦੁਸਟ ਏਥੇ ਆਵੇਗਾ ਹੀ ਨਹੀਂ । ਦੋ ਤੀਨ ਦਿਨ ਪੀਛੇ ਸੇ ਆਇਆ ਸੁਲਹੀ ਕੋਠੇ ਗਉ ਕੋ, ਤਿਸ ਵਕਤ ਪ੍ਰਿਥੀ ਚੰਦ ਨੇ ਜਾਨਿਆ ਕੇ ਉਹੁ ਆਵਤਾ ਹੈ ਉਠਕੇ ਪ੍ਰਿਥੀ ਚੰਦ ਆਗੇ ਆਕੇ ਮਿਲਿਆ । ਪ੍ਰਿਥੀ ਚੰਦ ਉਸਕੋ ਆਵੇ ਦਿਖਲਾਨੇ ਲਗਾ ਪਾਏ ਹੂਏ । ਪ੍ਰਿਥੀ ਚੰਦ ਪਿਸ਼ਾਬ ਕਰਨੇ ਲਗਾ ਪਿਛੇ ਬੇਠਕੇ,ਘੋੜੇ ਨੇ ਦੌੜਕੇ ਸੁਲਹੀ ਕੋ ਆਵੇ ਵਿਚ ਚਲਾਕੇ ਮਾਰਿਆ, ਕੁਠਾਰ ਛਾਤੀ ਪਾਸ ਕਛ ਮੈਂ ਦਿਤਾ ਹੂਆ ਸੀ ਉਸ ਕੁਹਾੜੇ ਨੇ ਝਟਕਾ ਕਰਕੇ ਟੁਕੜੇ ਕਰ ਦਿਤੇ ਮਰਗਜਾ ਸੜਕੇ,ਤਿਸ ਵਕਤ ਗੁਰੂ ਜੀ ਨੇ ਇਹ ਸ਼ਬਦ ਉਚਾਰਿਆ ॥

**ਗਰੀਬਾ ਉਪਰਿ ਜਿ ਖਿੰਜੈ ਦਾੜੀ । ਪਾਰ ਬ੍ਰਹਮਿ ਸਾ ਅਗਨਿ ਮਹਿ ਸਾੜੀ ॥**ਸਪਸ਼ਟ

ਏਕ ਗੋਂਦਾ ਨਾਮ ਕਰਕੇ ਖੱਤ੍ਰੀ ਸੀ ਉਸਕੀ ਮਰਵਾਹੇ ਜਾਤੀ ਸੀ ਉਸਕੋ ਸਰਕਾਰ ਵਲੋਂ ਜ਼ਮੀਨ ਮਿਲੀ ਸੀ ਉਹ ਉਸ ਜ਼ਮੀਨ ਮੈਂ ਆਪਨਾ ਗਾਉਂ ਬੰਧਨੇ ਲਗਾ । ਦਿਨ ਕੋ ਬੰਦਕੇ ਜਾਇਆ ਕਰੇ ਰਾਤ੍ਰ ਕੋ ਭੂਤ ਗੇਰ ਦਿਆ ਕਰਨ । ਕਿਸੀ ਨੇ ਆਖਿਆ ਕੇ ਤੁਮ ਸ੍ਰੀ ਗੁਰੂ ਅੰਗਦ ਦੇਵ ਜੀ ਪਾਸ ਜਾਵੋ ਉਨਾਂ ਆਗੇ ਅਰਜ ਕਰੋ ਤਾਂ ਪਿੰਡ ਬਸੇਗਾ।ਤਿਸ ਵਕਤ ਉਹ ਖੰਡੂਰ ਸਾਹਿਬ ਮੈਂ ਗਇਆ ਅਰਜ ਕੀਤੀ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਦਾਤੂ ਦਾਸੂ ਕੋ ਆਖਿਆ ਉਨਾਂ ਜਵਾਬ ਦੀਆ,ਗੁਰੂ ਅਮਰ ਦੇਵਕੋ ਆਖਿਆ ਕੇ ਤੁਮ ਜਾਵੋ ਏਕ ਛਟੀ ਦੇ ਦਿਤੀ ਗੁਰੂ ਅਮਰ ਦੇਵ ਕੋ,ਆਖਿਆ ਕੇ ਤੁਮ ਜਿਸ ਜਿਸ ਅਸਥਾਨ ਮੈ ਇਹ ਛਟੀ ਫੇਰੋਗੇ ਉਸ ਉਸ ਅਸਥਾਨ ਭੂਤ ਕੋਈ ਨਹੀ ਰਹੇਗਾ।ਆਏ ਗੁਰੂ ਅਮਰ ਦੇਵ ਆਕੇ ਛਟੀ ਫੇਰੀ ਕੋਈ ਭੀ ਭੂਤ ਨਹੀ ਰਹਿਆ ਤਿਸ ਵਕਤ ਗੁਰੂਅਮਰਦੇਵ ਉਥੇ ਹੀ ਰਹਿਨ ਲਗ ਗਏ ਲੰਗਰ ਸ਼ੁਰੂ ਹੋ ਗਆ ਬੌਲੀ ਸਾਹਿਬ ਲਗਾਇਆ । ਕੁਛਕੁ ਕਾਲ ਪਾਕੇ ਓਹ ਗੋਂਦਾ ਖੱਤ੍ਰੀ ਮਰ ਗਿਆ ਉਸਕੇ ਪੁਤ੍ਰ ਨੇ ਗੁਰੂ ਜੀ ਕੋ ਆਖਿਆ ਕੇ ਤੁਮ ਹਮਾਰੀ ਜਮੀਨ ਵਿਖੇ ਬੈਠੇ ਹੋ ਹਮਾਰੇ ਕੋ ਇਸ ਕਾ ਮਾਮਲਾ ਧਨ ਦਿਆ ਕਰੋ ਨਹੀਂ ਉਠ ਜਾਵੋ । ਗੁਰੂ ਅਮਰ ਦੇਵ ਨੇ ਆਖਿਆ ਕੇ ਤੁਮ ਲੰਗਰ ਵਿਚੋਂ ਅੰਨ ਛਕ ਲਿਆ ਕਰੋ ਉਸਨੇ ਨਾ ਮੰਨਿਆ ਤਿਸ ਵਕਤ ਮਹਜਰਨਾਮੇ ਉਪਰ ਬਹੁਤੇ ਮੁਖੀਆਂ ਮੁਖੀਆਂ ਕੇ ਦਸਖਤ ਕਰਵਾ ਲੀਏ ਕੇ ਹਮਾਰੀ ਜਮੀਨ ਕੋ ਦਬਾਈ ਬੈਠੇ ਹੈ । ਮਹਜਰਨਾਮਾ ਉਸਕਾ ਹੈ ਜਿਸ ਉਪਰ ਬਹੁਤਿਆਂ ਕੇ ਦਸਖਤ ਹੋਇ ਹੋਵਨ।ਬਹੁਤ ਮੰਦਾ ਰੂਪ ਧਾਰਕੇ ਦਿੱਲੀ ਵਿਖੇ ਅਕਬਰ ਬਾਦਸ਼ਾਹ ਪਾਸ ਗਏ । ਪੁਕਾਰ ਕੀਤੀ ਪੁਛਿਆ ਬਾਦਸ਼ਾਹ ਨੇ ਇਹ ਕਿਸ ਉਪ੍ਰ ਪੁਕਾਰ ਕਰਦੇ ਹੈਂ ਏਕ ਪ੍ਰੇਮੀ ਗੁਰੂ ਕਾ

ਸਿਖ ਉਮਰਾਵ ਸੀ ਓਥੇ ਬੈਠਾ ਉਸਨੇ ਆਖਿਆ ਕਿ ਇਨਾਂ ਕੀ ਪੁਕਾਰ ਉਨਾਂ ਸਤਿਗੁਰਾਂ ਉਪਰ ਹੈ ਜਿਨਾਂ ਕੀ ਕ੍ਰਿਪਾ ਸੇ ਆਪਕਾ ਚਤੌੜ ਗੜ ਟੁੱਟਿਆ ਹੈ ਤੇ ਜਿਨਕਾ ਆਪ ਨੰਗੇ ਪੈਰੀਂ ਦਰਸ਼ਨ ਕਰਨੇ ਗਏ ਸੇ ਉਸ ਵਕਤ ਰਾਜਾ ਨੇ ਮਹਜਰ ਪਾੜ ਦਿਤਾ ਬਹੁਤ ਸਜਾ ਦਿਤੀ ਫਾਵੀ ਹੋਇਕੇ ਆਇਆ ਅਗੇ ਗਉੜੀ ਕੀ ਵਾਰ ਮੈਂ ਆਵੇਗਾ ਇਹ ਪ੍ਰਸੰਗ। ਚਤੌੜ ਗੜ ਆਕੀ ਹੋ ਗਜਾ ਸੀ। ਵੱਤਾ ਤੇ ਜੈਮਲ ਇਹ ਦੋਨੋਂ ਬਹੁਤ ਬਲੀ ਸੇ ਪਠਾਨ॥ ਗੁਰੂ ਜੀ ਨੇ ਆਖਿਆ ਸੀ ਕਿ ਜਿਸ ਦਿਨ ਅਸਾਡੀ ਬੌਲੀ ਕਾ ਗੜ ਫੁੱਟੇਗਾ ਉਸ ਦਿਨ ਚਤੌੜ ਗੜ ਟੁਟੇਗਾ। ਸਿਖਾਂ ਨੇ ਅਰਜ ਕੀਤੀ ਸੀ ਕੇ ਆਪ ਕੇ ਬਡਿਆਂ ਸਾਥ ਕਿਆ ਕਿਆ ਬਾਰਤਾ ਬਿਤੀਤ ਹੋਈ ਹੈ। ਤਿਸ ਪਰ ਇਹ ਬਾਰਤਾ ਗੁਰੂ ਅਰਜਨ ਦੇਵ ਨੇ ਕਥਨ ਕੀਤੀ। ਤਿਸ ਵਕਤ ਇਹ ਸ਼ਬਦ ਉਚਾਰਿਆ॥

## ਮਹਜਰ ਝੂਠਾ ਕੀਤੋਨ ਆਪ॥

ਆਪ ਪ੍ਰਮੇਸ਼੍ਰ ਨੇ ਰਾਜਾ ਕੀ ਰਸਨਾਂ ਉਪ੍ਰ ਇਸਥਤ ਹੋਕੇ ਮਹਜਰ ਝੂਠਾ ਕੀਆ॥

## ਅਹੰਬਧਿ ਮਨ ਪੂਰਿ ਬਿਧਾਈ॥

ਮਨ ਹੰਗਤਾ ਵਾਲੀ ਬੁਧੀ ਰੂਪੀ ਬਿਧਾਈ ਕਰਕੇ ਪੂਰਨ ਬਿੰਧਿਆ ਹੂਆ ਹੈ॥ ਵਾ ਬਿਧਾਈ ਪਾਠ ਭੀ ਹੋਤਾ ਹੈ॥

## ਗੌੜੀ ਮਃ ੫॥

ਜਿਸ ਵਕਤ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਕੇ ਬਹੁਤ ਸੀ ਤਲਾ ਨਿਕਸੀ ਤੇ ਨੇਤ੍ਰ ਮੂੰਦੇ ਗਏ ਗੁਰੂ ਜੀ ਆਗੇ ਬੇਨਤੀ ਕੀਤੀ। ਤਿਸ ਵਕਤ ਪੰਚਮ ਪਾਤਸ਼ਾਹ ਜੀ ਨੇ ਏਹ ਸ਼ਬਦ ਉਚਾਰਿਆ॥

## ਨੇਤ੍ਰ ਪ੍ਰਕਾਸ਼ ਕੀਏ ਗੁਰ ਦੇਵ॥

ਹੇ ਭਾਈ ਗੁਰਦੇਵ ਜੋ ਗੁਰੂ ਰਾਮਦਾਸ ਹੈ ਉਨਾਂ ਨੇ ਨੇਤ੍ਰਾਂ ਕਾ ਪ੍ਰਕਾਸ਼ ਕੀਆ। ਉਸ ਵਕਤ ਸੀਤਲਾ ਹਟ ਗਈ ਬਿਹਾਰੀ ਨਾਮ ਹੈ ਬਾਲਕ ਦਾ॥ ਵਾ ਬਿਹਾਰੀ ਨਾਮ ਹੈ ਪ੍ਰਮੇਸ਼੍ਵਰ ਕਾ॥

## ਧਨ ਓਹੁ ਮਸਤਕੁ ਧਨੁ ਤੇਰੇ ਨੇਤ॥

ਓਹੁ ਮਸਤਕ ਧੰਨ ਤੇ ਧੰਨ ਹੈ ਜੋ ਤੇਰੇ ਅਗੇ ਨੇਤ ਕਰੀਏ ਨਿਉਦਾ ਹੈ॥ ਵਾ ਧੰਨ ਓਹੁ ਮਸਤਕ ਜੋ ਤੇਰੇ ਅਗੇ ਨਿਉਂਦਾ ਹੈ ਔਰ ਧੰਨ ਓਹੁ ਨੇਤ੍ਰ ਹੈ ਜੋ ਤੇਰਾ ਦਰਸ਼ਨ ਕਰਦੇ ਹੈਂ॥

## ਗੌੜੀ ਮਹਲਾ॥ ੫॥

ਏਕ ਕੱਦਰੂ ਸੰਗਜਾ ਕਰਕੇ ਬ੍ਰਹਮਨ ਸੀ ਬਿਵਾਹ ਕਾਲ ਮੈਂ ਓਹੁ ਜਿਤਨਾ ਦਾਨ ਮੰਗਦਾ ਸੀ ਜਦੀ ਉਤਨਾ ਕੋਈ ਨਹੀਂ ਦੇਤਾ ਸੀ ਤਾਂ ਛੁਰੀ ਕਢਕੇ ਦਿਖਾਂਵਦਾ ਸੀ ਕੇ ਨਹੀਂ ਦੇਤੇ ਮੈਂ ਆਪਨੇ ਛੁਰੀ ਮਾਰਕੇ ਤੁਮਾਰੇ ਕੋ ਬ੍ਰਹਮ ਹਤਜਾ ਕਾ ਪਾਪ ਪੈਦਾ ਕਰੂੰਗਾ। ਪਿਛਲੇ ਬ੍ਰਹਮ ਨਹੀਂ ਐਸੇ ਤੇ। ਤੌ ਜਿਸ ਵਕਤ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਕਾ ਬਿਵਾਹ ਆਇਆ ਤਿਸ ਵਕਤ ਓਹੁ ਬ੍ਰਹਮਨ ਆਇਆ ਗੁਰੂ ਅਰਜਨ ਦੇਵ ਜੀ ਕੇ ਆਗੇ ਸਿਖਾਂ ਨੇ ਅਰਜ ਕੀਤੀ ਕੇ ਕੱਦਰੂ ਬ੍ਰਹਮਨ ਆਇਆ ਹੈ ਬਹੁਤ ਦੁਖਦਾਈ ਹੈ ਤਿਸ ਵਕਤ ਗੁਰੂ ਜੀ ਨੇ ਏਹ ਸ਼ਬਦ ਉਚਾਰਿਆ॥

## ਧੋਤੀ ਖੋਲਿ ਵਿਛਾਏ ਹੇਠਿ॥

ਜੀਆ ਕੁਹਤ ਗਰੀਬਾਂ ਪਾਸੋ ਦਾਨ ਲੈਣਾ॥ ਵਾ ਉਪਦੇਸ਼ ਦੇਣਾ ਬਕਰੇ ਕੁਰਬਾਨ ਕਰਨੇ॥ ਵਾ ਆਪ ਮਛੀਆਂ ਖਾਨੀਆਂ ਜਲਤੋਰੀ ਕੇ ਬਹਾਨੇ॥

## ਗੌੜੀ ਮਃ ॥ ੫ ॥

ਏਕ ਸਮੇਂ ਸ੍ਰੀ ਗੁਰੂ ਅਰਜਨ ਦੇਵ ਜੀ ਕੇ ਕਪੜੇ ਸੁਕ ਰਹੇ ਸੇ ਪ੍ਰਿਥੀ ਚੰਦ ਕਾ ਪੁਤ੍ਰ ਆਪਨੀ ਮਾਤਾ ਕੋ ਆਖਤਾ ਭਇਆ ਕੇ ਹੇ ਮਾਤਾ ਜੀ ਦੇਖੋ ਮੇਰੇ ਚਾਚੇ ਕੇ ਬਸਤ੍ਰ ਕੈਸੇ ਸੁੰਦਰ ਹੈਂ ਇਹ ਬਾਰਤਾ ਗੁਰੂ ਅਰਜਨ ਦੇਵ ਜੀ ਕੀ ਮਹਿਲ ਜੋ ਗੰਗਾ ਮਾਤਾ ਸਾਹਿਬ ਤਿਸਨੇ ਸੁਨੀ ਤੇ ਪ੍ਰਿਥੀ ਚੰਦ ਕੀ ਇਸਤ੍ਰੀ ਨੇ ਆਪਨੇ ਪੁੱਤ੍ਰ ਕੋ ਆਖਿਆ ਕਿ ਇਹ ਤਾਂ ਔਤ੍ਰੇ ਹੈਂ ਏਹ ਬਸਤ੍ਰ ਸਭ ਆਪਨੇ ਹੀ ਹੈਂ ਇਹ ਬਾਰਤਾ ਸੁਨਕੇ ਮਾਤਾ ਗੰਗਾ ਜੀ ਬਸਤ੍ਰ ਲੇਕੇ ਅੰਦ੍ਰ ਪੜ ਗਏ ਜਿਸ ਵਕਤ ਗੁਰੂ ਅਰਜਨ ਦੇਵ ਜੀ ਬਾਹਿਰ ਸੇ ਆਇ ਤਿਸ ਵਕਤ ਮਾਤਾ ਸਾਹਿਬ ਕੋ ਪੁਛਿਆ ਆਪਕੋ ਕਿਆ ਹੁਆ,ਮਾਤਾ ਜੀ ਨੇ ਸਭ ਬ੍ਰਿਤਾਂਤ ਸੁਨਾਇਆ ਕੇ ਮੇਰੇ ਕੋ ਆਪ ਪੁਤ੍ਰ ਦੇਵੋ ਤਿਸ ਵਕਤ ਗੁਰੂ ਅਰਜਨ ਦੇਵ ਜੀ ਨੇ ਆਖਿਆ ਕੇ ਦੂਸਰੇ ਕੋ ਤਾਂ ਹਮ ਪੁਤ੍ਰ ਦੇ ਸਕਤੇ ਹਾਂ ਘਰ ਮੈਂ ਨਹੀਂ ਦੇ ਸਕਤੇ।ਤੁਮਨੇ ਜੇ ਪੁਤ੍ਰ ਲੈਨਾ ਹੈ ਤਾਂ ਬਾਬੇ ਬੁਢੇ ਜੀ ਪਾਸ ਜਾਵੋ, ਤਿਸ ਵਕਤ ਮਾਤਾ ਗੰਗਾ ਜੀ ਰਥ ਜੋੜਕੇ ਤੇ ਦਾਸੀਆਂ ਕੋ ਸੰਗ ਲੈਕੇ ਗਏ, ਬਾਬਾ ਬੁਢਾ ਜੀ ਹਲ ਵਹੁੰਦੇ ਸੇ ਰਥ ਕਾ ਖੜਕਾ ਸੁਨਕੇ ਬੈਲ ਡਰ ਗਏ, ਹਲ ਭੰਨ ਦਿਤੇ ਬੈਲਾਂ ਨੇ, ਤਿਸ ਵਕਤ ਬਾਬੇ ਬੁਢੇ ਜੀ ਨੇ ਪੁਛਿਆ ਕੇ ਇਹ ਰਥ ਕਿਸਕਾ ਹੈ ਉਨਾਂ ਹਾਲੀਆਂ ਨੇ ਆਖਿਆ ਕੇ ਗੁਰੂ ਕਿਆਂ ਦੇ ਰਥ ਹੈਂ ਤਿਸ ਵਕਤ ਬਾਬੇ ਬੁਢੇ ਜੀ ਨੇ ਸਰਾਪ ਦੀਆ ਕੇ ਗੁਰੂ ਕਿਆਂ ਨੂੰ ਕਿਆ ਭਾਜੜ ਪੈ ਗਈ।ਇਹ ਬਾਰਤਾ ਸੁਨਕੇ ਮਾਤਾ ਜੀ ਪਿਛੇ ਹੀ ਮੁੜ ਆਏ ਆਕੇ ਗੁਰੂ ਅਰਜਨ ਜੀ ਕੋ ਦਸਿਆ ਕੇ ਐਸਾ ਆਖਿਆ ਹੈ।ਗੁਰੂ ਅਰਜਨ ਸਾਹਿਬ ਜੀ ਕਹਿਨੇ ਲਗੇ ਕੇ ਤੁਮ ਨੇ ਚੰਗਾ ਬਰ ਲਿਆਂਦਾ, ਸਰਾਪ ਲਿਆ। ਤਿਸ ਵਕਤ ਮਾਤਾ ਜੀ ਨੇ ਕਹਿਆ ਫੇਰ ਕੈਸੇ ਹੋਵੇ ਗੁਰੂ ਅਰਜਨ ਦੇਵ ਜੀ ਨੇ ਆਖਿਆ ਕੇ ਸਰਾਪ ਤਾਂ ਅਬ ਨਿਸਫਲ ਨਹੀਂ ਜਾ ਸਕਤਾ,ਤੁਮ ਅਬ ਨੰਗੇ ਪੈਰਾਂ ਸੇ ਨਿੰਮ੍ਰਤਾ ਭਾਵ ਧਾਰਕੇ ਜਾਵੋ। ਤਿਸ ਵਕਤ ਮਾਤਾ ਜੀ ਨੇ ਛੋਲਿਆਂ ਕੀ ਰੋਟੀ ਪਕਾਈ ਤੇ ਲੱਸੀ ਤੇ ਗੰਢਾ ਇਹ ਲੈਕੇ ਆਈ ਮਧਯਾਨ ਕਾ ਸਮਾਂ ਸੀ ਹਲ ਛਡਕੇ ਬੈਠੇ ਥੇ। ਬਾਬਾ ਬੁਢਾ ਜੀ ਕੋ ਬਹੁਤ ਖੁਦਾ ਲਗ ਰਹੀ ਸੀ,ਮਾਤਾ ਜੀ ਕੋ ਦੇਖਕੇ ਚਰਨਾਂ ਮੈਂ ਨਿਮਸ-ਕਾਰ ਕੀਤੀ, ਕਹਿਆ ਮਾਤਾ ਜੀ ਕੋ ਹਮ ਕੋ ਬਹੁਤ ਭੁਖ ਲਗ ਰਹੀ ਹੈ ਮਾਤਾ ਜੀ ਨੇ ਰੋਟੀ ਦਿਤੀ ਜਿਸ ਵਕਤ ਗੰਢਾ ਭੰਨਕੇ ਖਾਵਨੇ ਲਗੇ ਉਸ ਵਕਤ ਆਖਿਆ ਕੇ ਹੇ ਮਾਤਾ ਜੀ ਤੁਮਾਰੇ ਐਸਾ ਪੁਤ੍ਰ ਪੈਦਾ ਹੋਵੇਗਾ ਦੁਸ਼ਟਾਂ ਕੋ ਨਾਸ ਕਰਤਾ,ਜੈਸੇ ਹਮਾਰੀ ਦਾੜ ਵਿਖੇ ਗੰਢੇ ਕੜਕ ਕੜਕ ਬੋਲਤੇ ਹੈਂ ਐਸੀ ਤਲਵਾਰਾਂ ਕੋ ਚਲਾਵਨੇ ਵਾਲੇ ਹੋਵਨਗੇ।ਤਿਸ ਵਕਤ ਮਾਤਾ ਜੀ ਆਏ ਆਕੇ ਸਾਰਾ ਬ੍ਰਿਤਾਂਤ ਸੁਨਾਇਆ।ਤਿਸਵਕਤ ਗੁਰੂਅਰਜਨਦੇਵ ਜੀ ਬਾਬੇ ਬੁਢੇ ਜੀ ਕਾ ਸਰਾਪ ਪੂਰਾ ਕਰਨੇ ਲਈ ਸ੍ਰੀ ਅੰਮ੍ਰਿਤਸਰ ਵਿਚੋਂ ਨਿਕਸਕੇ ਵਡਾਲੀ ਵਿਖੇ ਜਾਕੇ ਤੀਨ ਬਰਖ ਵਡਾਲੀ ਮੈਂ ਰਹੇ।ਵਡਾਲੀ ਵਿਖੇ ਹੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਅਵਤਾਰ ਧਾਰਿਆ ॥ ਚਾਰ ਜੁਧ ਕੀਤੇ ਗੁਰੂ ਹਰਿ ਗੋਬਿੰਦ ਸਾਹਿਬ ਨੇ, ਚਹੁ ਵਿਖੇ ਹੀ ਸਭ ਤੁਰਕ ਉਡਾ ਦੀਏ। ਜਿਸ ਵਕਤ ਮੁੜਕੇ ਸ੍ਰੀ ਅੰਮ੍ਰਿਤਸਰ ਵਿਖੇ ਆਏ, ਉਸ ਵਕਤ ਇਹ ਸ਼ਬਦ ਉਚਾਰਿਆ ਹੈ ॥

**ਥਿਰੁ ਘਰਿ ਬੈਸਹੁ ਹਰਿ ਜਨ ਪਿਆਰੇ ॥** ਸਪਸ਼੍ਟ

**ਮਹਲਾ ॥ ੫ ॥ ਰਾਮ ਕੋ ਬਲੁ ਪੂਰਨ ਭਾਈ ॥**

ਹੇ ਭਾਈ ਰਾਮ ਕਾ ਪੂਰਨ ਬਲ ਹੈ ॥ ਵਾ ਬਲ ਰਾਮ ਕਾ ਭਾਈ ਜੋ ਕ੍ਰਿਸ਼ਨ ਜੀ ਤਿਨਕਾ ਪੂਰਨ ਬਲ ਹੈ ॥

**ਭੁਜ ਬਲਬੀਰ ਬ੍ਰਹਮ ਸੁਖ ਸਾਗਰ ਗਰਤ ਪਰਤ ਗਹਿ ਲੇਹੁ ਅੰਗੁਰੀਆ ॥**

ਅੰਨ੍ਵੈ ॥ ਹੇ ਬ੍ਰਹਮ ਹੇ ਸੁਖ ਸਾਗਰ ਹੇ ਬੀਰ ਸੂਰਬੀਰ ॥ ਵਾ ਹੇ ਬਲੀਆ ਮੈਂ ਬੀਰ ॥ ਵਾ ਹੇ ਬਲ ਕੇ **ਬੀਰ !** ਹਮ ਮੋਹ ਰੂਪੀ ਗਰਤ ਨਾਮ ਖਾਤੇ ਵਿਚ ਪੜੇ ਜਾਤੇ ਹਾਂ,ਭੁਜਾਕੇ ਬਲ ਕਰਕੇ ਹਮਾਰੀ ਬੁਧੀ ਰੂਪੀ

ਅੰਗੁਰੀ ਗਹਿ ਲਵੋ ॥

**ਸ੍ਰਵਨਿਨ ਸੁਰਤਿ ਨੈਨ ਸੁੰਦਰ ਨਹੀ ਪਿੰਗੁਰੀਆ ॥**

ਸ੍ਰਵਨਿਨ ਪਾਠ ਹੈ ॥ ਨਿਸਚਾ ਵਿਚਾਰ ਰੂਪੀ ਸ੍ਰਵਨ ਨਹੀਂ ਸੁਰਤਿ ਕਹੀਏ ਸੁਰਤੀ ਸਿੰਮ੍ਰਤੀ ਰੂਪੀ ਸੁੰਦ੍ਰ ਨੈਨ ਨਹੀਂ ॥ ਸਾਧਨ ਸੰਪਤੀ ਰੂਪੀ ਪੈਰਾਂ ਤੇ ਪਿੰਗੁਰੀਆ ਹਾਂ ਪ੍ਰੇਮ ਰੂਪੀ ਹਤ ਨਹੀਂ ॥ ਮੈ ਆਰਤ ਨਾਮ ਦੁਖੀ ਹੂਆ ਆਪਕੇ ਦੁਆਰੇ ਤੇ ਨਾਮ ਕੋ ਰਟਤ ਕਹੀਏ ਉਚਾਰਦਾ ਹੂੰ ॥

**ਮਹਲਾ ॥ ੫ ॥ ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ ॥**

**ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ ॥**

ਅੰਨ੍ਵੈ ॥ ਜਦੋਂ ਪੂਰਬਲੇ ਕਰਮਾਂ ਦਾ ਅੰਗੂਰ ਪ੍ਰਗਟਿਆ, ਤਬ ਬੈਰਾਗੀ ਪੁਰਖ ਰਸਿਕ ਜੋ ਸਤਿਗੁਰ ਦੇਵ ਜੀ ਸੋਂ ਭੇਟਿਓ ਕਹੀਏ ਮਿਲੇ ॥ ਤਾ ਜਨਮ ਜਨਮ ਕੀ ਸੁਤੀ ਹੋਈ ਜਾਗੀ, ਮਿਟ ਗਇਆ ਅੰਧੇਰਾ ॥

**॥੧੧੯॥ ਮਹਲਾ ੫ ॥ ਭੂਮ ਕੀ ਕੂਈ ਤ੍ਰਿਸਨਾ ਰਸ ਪੰਕਜ ॥**

ਭੂਮ ਰੂਪੀ ਕੂਈ ਕਹੀਏ ਛਪੜੀ ਹੈ, ਰਸਾਂ ਕੀ ਤ੍ਰਿਸ਼ਨਾ ਪੰਕ ਨਾਮ ਚਿੱਕੜ ਜਾ ਕਹੀਏ ਉਤਪੰਨ ਹੋ ਰਹਿਆ ਹੈ ॥

**ਨਿਕਸੁ ਰੇ ਪੰਖੀ ॥**

ਹੇ ਜੀਵ ਰੂਪੀ ਪੰਛੀ ਤੂੰ ਨਿਕਸ ਜਾਹ ॥ ਪ੍ਰਸ਼ਨ ਜਦੀ ਪਰ ਹੋਵਨ ਤਬ ਨਿਕਸਿਆ ਜਾਤਾ ਹੈ ਉਤ੍ਰ—

**ਸਿਮਰੁ ਹਰਿ ਪਾਂਖ ॥**

ਹਰੀ ਕਾ ਜੋ ਸਿਮਰਨਾ ਹੈ ਇਕ ਇਹ ਪਾਂਖ ਕਰੇ ॥

**ਮਿਲਿ ਸਾਧੂ ਸਰਣਿ ਗਹੁ ਪੂਰਨ ਰਾਮ ਰਤਨ ਹੀਅਰੇ ਸੰਗਿ ਰਾਖ ॥**

ਸਾਧੂ ਸਰਨ ਵਿਚ ਮਿਲਕੇ ਪੂਰਨ ਜੋ ਰਾਮ ਰਤਨ ਤਿਸ ਕੋ ਗ੍ਰਹਨ ਕਰਕੇ ਹਿਰਦੇ ਕੇ ਸੰਗ ਰਾਖ ॥ ਇਹ ਦੂਜਾ ਪਰ ਹੈ ॥ ਪ੍ਰਸ਼ਨ ਪ੍ਰਤਖ ਚਿੱਕੜ ਵਿਚੋਂ ਜਬ ਪੰਖੀ ਨਿਕਲਦਾ ਹੈ। ਤਬ ਅਗੇ ਜਾਲ ਲਾਕੇ ਪਕੜਨੇ ਵਾਲੇ ਭੀ ਹੋਤੇ ਹੈਂ? ਇਸ ਤਰਫ ਕਹੋ ॥ ਉਤ੍ਰ

**ਅਤਿ ਭੀਖਣ ਮੋਹ ਕੀ ਫਾਸ ॥**

ਅਤੀ ਭੀਛਨ ਮੋਹੁ ਰੂਪੀ ਫਾਸੀ ਹੈ ॥ ਪ੍ਰਸ਼ਨ ਇਸ ਫਾਸੀ ਕੇ ਕਟਣੇ ਵਾਲਾ ਕੌਣ ਹੈ ॥ ਉਤ੍ਰ:—

**ਕਾਟਨਹਾਰ ਜਗਤ ਗੁਰ ਗੋਬਿੰਦ ॥** ਸਪਸ਼ਟ

**ਏਕਾ ਸੰਗਤਿ ਇਕਤੁ ਗ੍ਰਿਹਿ ਬਸਤੇ ਮਿਲਿ ਬਾਤ ਨ ਕਰਤੇ ਭਾਈ ॥**

ਹੇ ਭਾਈ ਕੂਟੱਸਤ ਤੇ ਚਿਦਾ ਭਾਸ ਇਕ ਸੰਗੀ ਹੈਂ ਤੇ ਇਕ ਅੰਤਸ ਕਰਨ ਰੂਪ ਗ੍ਰਿਹ ਵਿਚ ਵਸਦੇ ਹੈਂ ਕੂਟੱਸਤ ਕੀ ਅੰਤਸ ਕਰਨ ਉਪਾਧੀ ਹੈ, ਚਿਦਾ ਭਾਸ ਕਾ ਅੰਤਸ ਕਰਨ ਵਿਸ਼ੇਸਨ ਹੈ । ਫੇਰ ਭੀ ਪ੍ਰਮੇਸ਼੍ਵਰ ਨਾਲ ਮਿਲਣੇ ਕੀ ਵਾਰਤਾ ਨਹੀਂ ਕਰਦੇ ॥ ਵਾ ਪੰਜ ਗਜਾਨ ਇੰਦ੍ਰੇ ਇਕ ਚੇਤਨ ਕੇ ਸੰਗੀ ਹੈਂ ਤੇ ਇਕ ਸ਼ਰੀਰ ਰੂਪੀ ਗ੍ਰਹ ਵਿਚ ਵਸਦੇ ਹੈਂ, ਮਿਲਣੇ ਕੀ ਵਾਰਤਾ ਨਹੀਂ ਕਰਦੇ ॥

**ਏਕ ਬਸਤੁ ਬਿਨੁ ਪੰਚ ਦੁਹੇਲੇ ਓਹ ਬਸਤੁ ਅਗੋਚਰ ਠਾਈ ॥**

ਇਕ ਆਤਮ ਵਸਤੂ ਸੇ ਬਿਨਾ ਪੰਜੇ ਹੀ ਗਜਾਨ ਇੰਦ੍ਰੇ ਦੁਹੇਲੇ ਦੁਖੀ ਹੋਤੇ ਹੈਂ। ਅਗੋਚਰ ਵਸਤੂ ਹੈ ਅੰਤਸ ਕਰਨ ਰੂਪੀ ਇਕਠਾਂ ਵਿਖੇ ॥

**ਜਿਸਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ ॥**

ਜਿਸ ਪ੍ਰਮਾਤਮ ਦੇਵ ਕਾ ਇਹ ਗ੍ਰਹ ਹੈ ਤਿਸੀ ਨੇ ਹੀ ਇਸ ਕੋ ਅਗ੍ਯਾਨ ਰੂਪੀ ਤਾਲਾ ਦੇ ਰਖਿਆ ਹੈ ਗ੍ਯਾਨ ਰੂਪੀ ਕੁੰਜੀ ਗੁਰਾਂ ਕੋ ਸੌਂਪ ਦਿੱਤੀ ॥

**॥੧੨੨॥ ਕਰੀ ਕ੍ਰਿਪਾ ਦਇਆਲ ਬੀਠੁਲੇ ॥**

ਅੰਨ੍ਰੈ॥ਜਿਸ ਵਕਤ ਦਇਆਲੂ ਬੀਠਲ ਨੇ ਕ੍ਰਿਪਾ ਕਰੀ। ਤਬ ਸਤਿਗੁਰ ਦੇਵ ਜੀ ਪ੍ਰਾਪਤ ਹੂਏ ਤਾਂ ਗੁਰਾਂ ਨੇ ਮੁਝੇ ਉਪਦੇਸ਼ ਬਤਾਇਓ॥ਜਬ ਉਪਦੇਸ ਬਤਾਇਆ ਤਬ ਐਸਾ ਪ੍ਰਚਣਾ ਪਾਇਆ। ਕੈਸਾ ਸੋ ਆਗੇ ਕਹਿਤੇ ਹਾਂ॥

**ਜਤ ਕਤ ਦੇਖਉ ਤਤ ਤਤ ਤੁਮਹੀ ॥** ਇਹ ਦ੍ਰਿਸ਼ਟੀ ਹੋ ਗਈ ॥

**ਖੰਡ ਬ੍ਰਹਮੰਡ ਕਾਏ ਕੋ ਠਾਣਾ ॥**

ਖੰਡਾਂ ਕਾ ਔਰ ਬ੍ਰਹਮੰਡਾਂ ਕਾ ਇਕ ਹੀ ਠਾਣਾ ਕਹੀਏ ਅਸਥਾਨ ਹੈ ॥ ਅਰਥਾਤ ਆਸਰਾ ॥

**ਨਉ ਨਿਧਿ ਨਾਮੁ ਨਿਧਾਨੁ ਇਕ ਠਾਈ ॥**

ਨਾਮ ਜੋ ਨਉ ਨਿਧੀਆਂ ਕਾ ਨਿਧਾਨ ਕਹੀਏ ਖਜਾਨਾ॥ ਸੋ ਇਕ ਅੰਤਸ ਕਰਨ ਰੂਪੀ ਠਾਈਂ ਵਿਚ ਹੈ॥ ਵਾ ਖੰਡ ਬ੍ਰਹਮੰਡ ਕਾ ਇਕ ਹੀ ਠਾਣਾ ਕਹੀਏ ਠਠਨੇ ਵਾਲਾ ਹੈ॥

**ਪੰਚ ਬਿਖਾਦੀ ॥**

ਪੰਜ ਕਾਮ ਆਦਕ ਬਿਖਾਦੀ ਦੁਖਦਾਈ ਹੈਂ। ਵਾ ਬਿਸਿਆਂ ਕੋ ਅਦਨ ਕਰਨੇ ਵਾਲੇ ਹੈਂ।

**ਓਹੁ ਅਬਿਨਾਸੀ ਰਾਇਆ ॥**

**ਨਿਰਭਉ ਸੰਗਿ ਤੁਮਾਰੈ ਬਸਤੇ ਇਹੁ ਡਰਨੁ ਕਹਾ ਤੇ ਆਇਆ ॥**

ਅੰਨ੍ਰੈ ਕਰਨੇ॥ ਹੇ ਅਬਿਨਾਸੀ ਰਾਇਆ ਨਿਰਭਉ ਜੋ ਤੁਮਾਰੇ ਸੰਗ ਬਸਦੇ ਹੈਂ ਇਹ ਕਹੀਏ ਇਸ ਜੀਵਕੋ ਓਹੁ ਜਮਾਂ ਕਾ ਡਰ ਫੇਰ ਕਹਾਂ ਤੇ ਆਇਆ ਕਿੱਤੂ ਨਹੀਂ ਆਉਤਾ॥

**ਏਕ ਮਹਲਿ ਤੂੰ ਹੋਹਿ ਅਫਾਰੋ ॥**

ਹੇ ਪ੍ਰਮੇਸ਼ੁਰ ਇਕ ਸ਼ਰੀਰ ਰਪੀ ਮਹਲ ਵਿਚ ਤੂੰ ਅਫਾਰੋ ਅਮੋੜ ਹੋ ਰਹਿਆ ਹੈਂ,ਮਹਲ ਪਦ ਕਾ ਅਰਥ ਸਰੀਰ ਚਲੇਗਾ। ਕਿਤੇ ਤੂੰ ਕੁਛ ਰੂਪ ਹੋ ਰਹਿਆ ਹੈਂ॥ ਕਿਤੇ ਕੁਛ ਹੋ ਰਹਿਆ ਹੈਂ॥

**ਅਨਿਕ ਕੋਠਰੀ ॥** ਜੀਵਾ ਰੂਪੀ ਖਾਣੀਆਂ ॥

**ਜੈਸੇ ਮਹਲਿ ਰਾਖੈ ਤੈਸੇ ਰਹਨਾ ॥**

ਜਿਸ ਤਰਾਂ ਇਨਾਂ ਮਹਲਾਂ ਕੋ ਤੂੰ ਰਖਦਾ ਹੈ॥ ਤੈਸੇ ਹੀ ਇਹ ਰਹਿੰਦੇ ਹੈਂ॥ ਵਾ ਜਿਸ ਤਰਾਂ ਮਹਲ ਜੋ ਪ੍ਰਮੇਸ਼ੁਰ ਸੋ ਰਖਦਾ ਹੈ ਤੈਸੇ ਹੀ ਰਹਣਾ ਹੋਤਾ ਹੈ॥

**ਕੀਮਤਿ ਅਪੁਨੇ ਕਾਜੀ ॥**

ਆਪਣੇ ਕਾਜੀ ਕਹੀਏ ਕਾਰਜ ਕੀ ਆਪ ਹੀ ਕੀਮਤ ਜਾਣਦਾ ਹੈ॥ ਵਾ ਆਪਨੇ ਜੀ ਕੀ ਕੀਮਤ ਆਪ ਹੀ ਜਾਨਦਾ ਹੈ॥

**॥੧੨੬॥ ਮਹਲਾ ੫ ॥ ਛੋਡਿ ਛੋਡਿ ਰੇ ਬਿਖਿਆ ਕੇ ਰਸੂਆ ॥**

ਰੇ ਜੀਵ ਬਿਸ਼ੇ ਰਸਾਂ ਕੋ ਛੋਡ ਦੇਹਿ, ਛੋਡ ਦੇਹਿ॥ ਨਿਸਚੇ॥ ਵਾ ਤੂੰ ਨਹੀਂ ਛੋਡਦਾ ਇਹ ਤੇਰੇ ਕੋ

ਛੋਡ ਜਾਣਗੇ ॥

**ਉਰਝਿ ਰਹਿਓ ਰੇ ਬਾਵਰ ਗਾਵਰ ॥** ਰੇ ਗਵਾਰ ਬਾਵਰ ਝੱਲੇ ॥

**ਫੇਰਿ ਫਿਰਿਓ ਅਰੁ ਕਾਲਿ ਗਰਸੂਆ ॥**

ਅਰ ਕਹੀਏ ਪੁਨਾ ਜਬ ਕਾਲ ਨੇ ਗੁਸਿਆ ਤਬ ਲਖ ਚੁਰਾਸੀ ਕੇ ਫੇਰੇ ਵਿਚ ਫਿਰਿਆ ॥

**ਪੇਖਿ ਪੇਖਿ ਰੇ ਕਸੁੰਭ ਕੀ ਲੀਲਾ॥**

ਰੇ ਪਿਆਰੇ ਜਿਨ ਕੋ ਤੂੰ ਪੇਖਿ ਰਹਿਆ ਹੈ ॥ ਦੇਖ ਹਮਾਰੀ ਵਾਰਤਾ ਇਹ ਕਸੁੰਭੇ ਰੰਗ ਦੀ ਲੀਲ੍ਹਾ ਹੈ ॥ ਵਾ ਪੇਖ ਕਹੀਏ ਪੁਤਲੀ ਵਤ ਹੈ ॥

**ਛੀਜਤ ਡੋਰਿ ਦਿਨ ਸੁ ਅਰ ਰੈਨੀ ॥**

ਦਿਨ ਰੈਨ ਕੀ ਸੰਗਜ਼ਾ ਕਰਕੇ ਇਹ ਅਵਸਥਾ ਰੂਪੀ ਡੋਰ ਛਿਜ ਰਹੀ ਹੈ ॥

**ਹਾਰਿਓ ਉਕਤੇ ਤਨੁ ਖੀਨ ਸੂਆ ॥**

ਉਕਤ ਬਾਣੀ ਭੀ ਹਾਰ ਗਈ ਤਨ ਭੀ ਖੀਨ ਹੋਕੇ ਨੱਸ ਗਇਆ ॥

**ਤਜਿ ਗਰਬ ਸੂਆ ॥**

ਗਰਬ ਤਜਾਗ ਕੇ ॥ ਵਾ ਅਸੂਆ ਕਹੀਏ ਈਰਖਾ ਭੀ ਤਜਾਗ ਕੇ ਸਰਨ ਪਇਆ ॥

**॥੧੨੮॥ ਤੁਝ ਬਿਨੁ ਕਵਨੁ ਰੀਝਾਵੈ ਤੋਹੀ ॥**

ਤੇਰੀ ਕ੍ਰਿਪਾ ਬਿਨਾ ਤੇਰੇ ਕੋ ਕੌਣ ਰੀਝਾਵੇ ॥

**ਸੁਰਗ ਪਇਆਲ ਮਿਰਤ ਭੂਅ ਮੰਡਲ ॥**

ਭੂ ਮੰਡਲ ਜੋ ਮ੍ਰਿਤ ਏਹ ਲੋਕ ਔਰ ਪਤਾਲ ਸੁਰਗ ॥ ਵਾ ਮ੍ਰਿਤ ਵਿਚੋਂ ਯਮ ਲੋਕ ਲੈਣਾ ॥

**ਸਿਵ ਸਿਵ ਕਰਤ ਸਗਲ ਕਰ ਜੋਰਹਿ ॥**

ਹੇ ਕਲਿਆਣ ਸਰੂਪ ਹੇ ਕਲਿਆਣ ਸਰੂਪ ਐਸੇ ਕਰਕੇ ਕਰ (ਹੱਥ)ਜੋਰਤੇ ਹਾਂ ॥ ਹੇ ਸੂਬ ਤੇ ਮਇਆ ਕਰਨੇ ਵਾਲੇ ਠਾਕਰ ਤੇਰੀ ਹੀ ਹੁਕਮ ਰੂਪੀ ਦੋਹੀ ਫਿਰਦੀ ਹੈ॥

**॥੧੨੯॥ ਜਾਗਤੁ ਨਾਹੀ ਸੂਤਾ ॥**

ਨਾ ਜਾਗਦਾ ਹੈ ਨਾ ਸੂਤਾ ਹੀ ਹੈ ॥ ਵਾ ਜਾਗਦਾ ਨਹੀਂ ਸੌ ਰਹਿਆ ਹੈ ॥ ਵਾ ਜਿਸ ਤੇ ਤੇਰੀ ਕ੍ਰਿਪਾ ਹੋਈ ਹੈ ਵੋਹ ਸੂਤਾ ਨਹੀਂ ਜਾਗਦਾ ਹੈ ॥ ੧੦ ॥ ਜੋਗੀ ਆਇਆ ਹੈ ਸਤਿਗੁਰ ਪਾਸ ਕਹਿਣੇ ਲਗਿਆ, ਆਪ ਜੋਗ ਭੇਸ ਧਾਰੋ ॥ ਸਤਿਗੁਰਾਂ ਕਹਿਆ ਜੋਗ ਭੇਸ ਤਾਂ ਹਮਨੇ ਅਗੇ ਹੀ ਧਾਰ ਰਖਿਆ ਹੈ ॥

**ਪੰਚ ਚੇਲੇ ਮਿਲਿ ਭਏ ਇਕਤ੍ਰਾ ਏਕਸੁ ਕੈਵਸਿ ਕੀਏ ॥**

ਅੰਨ੍ਹੈ ॥ ਇਕ ਮਨਕੇ ਵਸੀਕਾਰ ਕਰਨੇ ਤੇ ਪੰਚ ਕਾਮ ਆਦਕ ਮਿਲਕੇ ਇਕੱਤ੍ਰ ਹੋ ਗਏ ਅਰਥਾਤ ਅੰਤ੍ਰ ਮੁਖ ਇਹ ਚੇਲੇ ਹੈਂ ॥

**ਦਸ ਬੈਰਾਗਨਿ ਆਗਿਆ ਕਾਰੀ ॥**

ਦਸ ਬੈਰਾਗਨ ਕਹੀਏ ਇੰਦ੍ਰੀਆਂ ਭੀ ਆਗਜ਼ਾਕਾਰੀ ਹੋ ਗਈਆਂ ॥

**ਸਹਜ ਸੁਖ ਸੋ ਕੀਨੀ ਭੁਗਤਾ ॥**

ਜੋ ਆਤਮ ਸੁਖ ਹੂਆ ਹੈ ਇਹ ਭੁਗਤੀ ਕੀਤੀ ਹੈ ॥

**ਠਾਕੁਰਿ ਮਸਤਕਿ ਲੇਖਿਆ ॥**

ਜੋ ਠਾਕੁਰ ਨੇ ਮਸਤਕ ਉਪ੍ਰ ਲਿਖਿਆ ਹੈ ਇਹ ਛਾਂਦੇ ਹੈਂ ॥

**ਸਿੰਗੀ ਅਨਹਤ ਬਾਨੀ ॥**

ਅਨਹਤ ਬਾਨੀ ਜੋ ਸਤਨਾਮ ਵਾਹਿਗੁਰੂ ਇਹ ਸਿੰਗੀ ਹੈ ॥

**ਜੁਗਤਿ ਨਾਮੁ ਮਨਿ ਭਾਨੀ ॥**

ਨਾਮ ਜੋ ਮਨ ਮੈ ਭਾਇਆ ਹੈ ਇਹ ਰਿੱਧੀ ਆਦਕ ਜੁਗਤੀਆਂ ਹੈਂ ॥

**॥੧੨॥ ਜੈਸੇ ਦ੍ਰਿਸਟਿ ਓਹ ਚੰਦ ਚਕੋਰੀ ॥**

ਜਿਸ ਤਰ੍ਹਾਂ ਚਕੋਰੀ ਚੰਦ ਕੋ ਦੇਖਦੀ ਹੈ ।'

**ਏਕੁ ਜਨੁ ਕਈ ਮਹਿ ਲਾਖ ਕਰੋਰੀ ॥**

ਕਈ ਲਖਾਂ ਕ੍ਰੋੜਾਂ ਵਿਚੋਂ ਐਸਾ ਇਕ ਹੀ ਜਨ ਹੈ ॥

**ਰਸਨ ਰਮੋਰੀ ॥** ਰਸਨਾ ਸੇ ਰਮੋਰੀ ਕਹੀਏ ਉਚਾਰਨ ਕੀਆ ॥

**ਸੰਗਿ ਸੰਗੋਰੀ ॥** ਸੰਗ ਦਾ ਸੰਗੀ ਹੂਆ॥

**॥ ੧੩ ॥ ਨਿਬਾਹਿ ਲੇਹੁ ਮੋਕਉ ਪੁਰਖ ਬਿਧਾਤੇ ਓੜਿ ਪਹੁਚਾਵਹੁ ਦਾਤੇ ॥**

ਹੇ ਸੰਤ ਜਨੋ ਮੇਰਾ ਭੀ ਪੁਰਖ ਬਿਧਾਤੇ ਨਾਲ ਨਿਰਬਾਹ ਕਰ ਲਵੇ॥ ਕੈਸਾ ਦਾਤੇ ਕੇ ਓੜ ਨਾਮ ਪਾਸ ਪਹੁੰਚਾ ਦੇਵੇ ॥

**ਤੇਤੇ ਪਾਰਿ ਪਰਾਤੇ ॥** ਤੇਤੇ ਪੁਰਸ਼ ਪਾਰ ਪਰਾਤੇ ਕਹੀਏ ਪੜ ਗਏ ॥

**॥੧੪॥ ਭਇਓ ਪ੍ਰਗਾਸੁ ਸਰਬ ਉਜੀਆਰਾ ਗੁਰ ਗਿਆਨੁ ਮਨਹਿ ਪ੍ਰਗਟਾਇਓ ॥**

ਜਬ ਮਨ ਮੈ ਗੁਰਾਂ ਨੇ ਗਜਾਨ ਪ੍ਰਗਟ ਕੀਆ ॥ ਸ੍ਰਬ ਵਿਚ ਜਿਸ ਕਾ ਉਜਿਆਲਾ ਹੋ ਰਹਿਆ ਹੈ ਤਿਸਕਾ ਪ੍ਰਗਾਸ ਭੁਇਆ ॥ ਜੋ ਗਉੜੀ ਕੇ ਪੈਰ ਵਿਚ ਏਕੜਾ ਲਗਿਆ ਹੋਵੇ ॥ਵਾ ਚਉਕਾ ਲਗਿਆ ਹੋਵੇ ਉਹੁ ਚਉਥੇ ਘਰ ਵਿਚ । ਵਾ ਪਹਿਲੇ ਘਰ ਵਿਚ ਗੈਨ ਕਰਨਾ ਜਣਾਤਾ ਹੈ ॥

**॥੧੩੯॥ ਸਾਗਰੁ ਲਹਰਿ ਸੰਸਾ ਸੰਸਾਰੁ ॥**

ਸੰਸਾਰ ਸਾਗਰ ਵਿਚ ਸੰਸਿਆਂ ਰੂਪੀ ਲਹਰਾ ਹੈ ॥

**ਕਲਿ ਕਾਲਖ ਅੰਧਿਆਰੀਆ ॥**

ਕਲੂ ਕੀ ਜੋ ਕ੍ਰਿਆ ਹੈ ਏਹੀ ਭਈ ਕਾਲਖ,ਇਸ ਕਰਕੇ ਇਹ ਜੀਵ ਰੂਪੀ ਇਸਤ੍ਰੀ ਅੰਧਿਆਰੀ ਹੋ ਰਹੀ ਹੈ ॥ ਮਾਇਆ ਵਿਚ ਸੁਤਾ ਹੂਆ ਮਤਵਾਰੋ ਝਲਾ ਹੋ ਰਹਿਆ ਹੈ ॥

**ਬਖਸੀਸ ਵਜਹੁ ਮਿਲਿ ਏਕ ਨਾਮੁ॥**

ਹੇ ਪ੍ਰਮੇਸ਼੍ਵਰ ਇਕ ਨਾਮ ਹੀ ਬਖਸਸ਼ ਔਰ ਦੁਮਾਹਾ ਮਿਲੇ ।

**ਅਹੰਬੁਧਿ ਕਰਮ ਕਮਾਵਨੇ ॥**

ਅਹੰਕਾਰ ਬੁਧੀ ਕਰਕੇ ਜੋ ਕਰਮ ਕਮਾਵਨੇ ਹੈਂ ਐਸੇ ਨਿਸਫਲ ਹੈਂ ਜੈਸੇ ਬਾਲੂ ਕੇ ਗ੍ਰਹ ਕੋ ਨੀਰ ਬਹਾ ਦੇਤਾ ਹੈ॥

**ਨਾਮੋ ਹੋ ਨਾਮੁ ਸਾਹਿਬ ਕੋ ॥**

ਹੇ ਭਾਈ ਨਾਮਾਂ ਵਿਚੋਂ ਜੋ ਸਾਹਿਬ ਕਾ ਨਾਮ ਹੈ ਸੋ ਪ੍ਰਾਨਾਂ ਕਾ ਅਧਾਰ ਹੈ ॥

**ਭੈ ਭੀਤ ਚੀਨ** ॥ ਭੈ ਕਰਕੇ ਭਿਤੱਤ ਜਾਨੇ ਜਾਤੇ ਹੈਂ ॥

**ਬਲ ਬੁਧਿ ਸਿਆਨਪ ਹਉਮੈ ਰਹੀ ॥**

ਹੰਗਤਾ ਵਾਲੀ ਬੁਧੀ ਦੀ ਬਲ ਦੀ ਸਿਆਨਪ ਰਹਿ ਗਈ ॥ ਵਾ ਬਲ ਬੁਧ ਸਿਆਨਪ ਹੰਗਤਾ ਇਹ ਸਭ ਰਹਿ ਗਏ ॥

**॥ ੧੪੫ ॥ ਗਰਬੁ ਬਡੋ ਮੂਲੁ ਇਤਨੋ ॥**

ਮੂਲ ਇਤਨਾ ਹੈ। ਹਮ ਆਦਮੀ ਹਾਂ ਇਕ ਦਮੀ ॥ ਵਾ ਰਕਤ ਬਿੰਦ ਕਾ ਮੂਲ ॥

**ਚਰਨ ਕਮਲ ਰੰਗਿ ਰਿਤਨੋ ॥**

ਸਤਿਗੁਰਾਂ ਕੇ ਚਰਨ ਕਵਲਾਂ ਕੇ ਰੰਗ ਪ੍ਰੇਮ ਤੇ ਰਿਤਨੋ ਕਹੀਏ ਖਾਲੀ ਹੈ ॥

**ਗੀਤ ਚਰਿਤ ਪ੍ਰਭੁਕੇ ਗੁਨ ਗਾਵਾ ॥**

ਜੋ ਪ੍ਰਭੂ ਨੇ ਚਲਿਤ੍ਰ ਕੀਏ ਹੈਂ ਉਨਾਂ ਕੋ ਗੀਤ ਵਿਚ ਪਾਕੇ ਗੈਨ ਕਰਾਂ ॥

**ਠਾਕੁਰ ਵਜੀਰਾ** ॥ ਠਾਕੁਰ ਕੇ ਵਜੀਰ ਸੰਤ ਜਨ ॥

**ਰੈਣਿ ਅੰਧਾਰੀ ਕਾਰੀਆ ॥**

ਇਸ ਦੀ ਅਵਸਥਾ ਰੂਪੀ ਰੈਨ ਕਾਰੀਆ ਨਾਮ ਕਾਲਖ ਕਰਕੇ ਅੰਧਾਰੀ ਹੋ ਰਹੀ ਹੈ। ਓਹੁ ਕੇਹੜੀ ਜੁਗਤੀ ਹੈ ਜਿਸ ਕਰਕੇ ਗਯਾਨ ਰੂਪੀ ਭੋਰ ਉਦੇ ਹੋ ਜਾਵੇ ॥

**ਅਨਿਕ ਬਿਧੀ ਕਰਿ ਟੋਰੈ ॥**

ਅਨੇਕ ਪ੍ਰਕਾਰ ਕੀ ਬਿਧੀ ਕਰਕੇ ਟੋਲਨਾ ਕੀਆ ॥ ਨਾ ਪ੍ਰਾਪਤ ਹੂਆ ॥

**॥ ੧੫॥ ਕੋਟਿ ਜੋਰੇ ਲਾਖ ਕ੍ਰੋਰੇ ॥**

ਪਹਿਲੇ ਕੋਟਿ ਜੋਰੇ ਫੇਰ ਕ੍ਰੋੜ ਲਖ ਜੋਰੇ॥ ਵਾ ਕੋਟਿ ਬਨਾਏ ॥ ਵਾ ਕੋਟਿ ਭੀ ਪਹਿਰੇ ॥

**ਕਾਹੂ ਜੋਗ ਕਾਹੂ ਭੋਗ ॥**

ਕਿਸੀ ਨੂ ਜੋਗ ਚੰਗਾ ਲਗਦਾ ਹੈ ਕਿਸੀ ਨੂੰ ਭੋਗ ਚੰਗਾ ਲਗਦਾ ਹੈ। ਕਿਸੀ ਨੂੰ ਸਾਸਤ੍ਰ ਗਯਾਨ,ਕਿਸੀ ਨੂੰ ਨਾਨਾ ਪ੍ਰਕਾਰ ਕੇ ਧਯਾਨ ॥ ਵਾ ਦੂਜਾ ਭਾਵ ਕਿਤੇ ਤੂੰ ਜੋਗ ਰੂਪ ਹੋ ਰਹਿਆ ਹੈਂ ॥ ਹਮਾਰੇ ਕੋ ਤਾਂ ਭਗਤੀ ਹੀ ਪ੍ਰਿਯ ਹੈ ॥ ਵਾ ਪ੍ਰਮੇਸ਼੍ਵਰ ਕੋ ਭਗਤੀ ਹੀ ਪ੍ਰਿਯ ਹੈ ॥

**ਗੁਨੁ ਕੀਰਤਿ ਨਿਧਿ ਮੋਰੀ ॥**

ਗੁਨਾਂ ਕੀ ਕੀਰਤਨੀ ਹੀ ਮੇਰੀ ਨਿਧੀ ਹੈ ॥

**ਤੂਹੀ ਗਾਉ ਤੂਹੀ ਸੁਨਿ ॥**

ਤੂੰ ਹੀ ਗੈਨ ਕਰਤਾ ਹੈ ਤੂੰ ਹੀ ਸੁਣਦਾ ਹੈ ॥

**ਮਾਤੇ ਹਰਿ ਰੰਗਿ ਮਾਤੇ ॥**

ਹਮਾਰਾ ਮਨ ਹਰ ਰੰਗ ਵਿਚ ਮਸਤ ਹੂਆ ਹੈ, ਮਸਤ ਹੂਆ ਹੈ ਨਿਸਚੇ ॥ ਵਾ ਹੋਰ ਮਸਤੀਆਂ ਕੋ ਤਿਆਗਕੇ ਹਰਿ ਰੰਗ ਵਿਚ ਮਸਤ ਹੂਆ ਹੈ ॥ ਵਾ ਜਿਨ ਕਾ ਮਨ ਮਾਤਿਆ ਹੈ ਉਨਾਂ ਦੁਆਰੇ ਹਮਾਰਾ ਮਨ ਹਰਿ ਰੰਗ ਵਿਚ ਮਾਤਿਆ ਹੈ॥ ਵਾ ਹਰਿ ਰੰਗਿ ਰੂਪੀ ਮਾਤੇ ਕਹੀਏ ਮਧਰਾ ਵਿਚ ਹਮਾਰਾ ਮਨ ਮਾਤਿਆ ਹੈ।

**ਉਹੀ ਪੀਓ ਉਹੀ ਖੀਓ ॥**

ਉਸੀ ਹਰ ਰੰਗ ਕੋ ਹਮ ਪੀਤੇ ਹਾਂ ਉਸੀ ਹਰ ਰੰਗ ਕੀ ਹੀ ਹਮਾਰੇ ਕੋ ਖੀਓ ਨਾਮ ਮਸਤੀ ਚੜ੍ਹ ਰਹੀ ਹੈ

**ਉਹੀ ਪਾਠੀ ਉਹੀ ਪੋਚਾ ਉਹੀ ਪਿਆਰੋ ॥**

ਓਹੀ ਹਰੀ ਰੰਗ ਹੀ ਪ੍ਰਤਖ ਭਠੀ ਹੈ ਓਹੀ ਰੰਗ ਪੋਚਾ ਹੈ ਓਹੀ ਪਿਆਰੋ ਕਹੀਏ ਪਿਆਲਾ ਹੈ ॥ ਵਾ ਭਠੀ ਦਸਮ ਦੁਆਰ ॥ ਵਾ ਚੇਤਨ ਪੋਚਾ ਪ੍ਰੇਮ ਰੂਪੀ ਓਹੀ ਪਿਆਰਾ ਹੈ ॥

**ਸਹਜ ਕੇਲ ਅਨਦ ਖੇਲ ਰਹੇ ਫੇਰ ਭਏ ਮੇਲ ॥**

ਸਹਜੇ ਹੀ ਜੋ ਅਨੰਦਾਇਕ ਕੇਲਾਂ ਕੋ ਖੇਲ ਰਹਿਆ ਹੈ ਤਿਸ ਨਾਲ ਜਬ ਭਇਆ ਮੇਲ ਤਬ ਚੁਰਾਸੀ ਕਾ ਰਹਿਆ ਫੇਰ ॥

**ਮਾਲਵਾ ਮ: ੫॥ ਹਰਿ ਨਾਮੁ ਲੇਹੁ ਮੀਤਾ ਲੇਹੁ ॥**

ਹੇ ਮੀਤਾ ਲੇਹੁ ਕਿਆ ਲਈਏ ਹਰੀ ਨਾਮ ਲੇਹੁ ਵਾ ਹਰੀ ਨਾਮ ਲੇਹੁ ਮੀਤਾ ਹਰੀ ਨਾਮ ਲੇਹੁ ॥ ਵਾ ਜਿਨ੍ਹਾਂ ਨੇ ਹਰੀ ਨਾਮ ਲਇਆ ਹੈ ਤਿਨਾਂ ਦੁਆਰੇ ਮੀਤਾ ਲੇਹੁ ॥ ਮਨ ਬਾਨੀ ॥

**ਸੇਵਤ ਸੇਵਤ ਸਦਾ ਸੇਵਿ ॥** ਸੇਵਨ ਯੋਗ ਕੋ ਸੇਵਤ ਹੋਕੇ ਸਦਾ ਹੀ ਸੇਵ ॥

**ਪਾਇਓ ਬਾਲ ਬੁਧਿ ਸੁਖੁਰੇ ॥**

ਰੇ ਪਿਆਰੇ ਬਾਲਕਾਂ ਦੀ ਨਿਆਈਂ ਬੁਧੀ ਕਰਨੇ ਤੇ ਸੁਖ ਪਾਇਆ ॥ ਵਾ ਬਾਲਨ ਬਾਲ ਬੁਧੀ ਕਰਕੇ ਆਤਮ ਵਸ਼ੈਨੀ ਸੁਖ ਪਾਇਆ ॥

**ਹਰਖ ਸੋਗ ਹਾਨਿ ਮਿਰਤੁ ਦੂਖ ਸੁਖ ਚਿਤਿ ਸਮ ਸਰਿ ਗੁਰ ਮਿਲੇ ॥**

ਜਬ ਗੁਰ ਮਿਲੇ ਤਬ ਦੁਖ ਸੁਖ ਸਮ ਹੂਆ ॥ ਹਰਖ ਸੋਗ ਮ੍ਰਿਤੂ ਇਤਿਆਦਕ ਸਭ ਨਾਸ ਹੋ ਗਏ ॥

**ਜਉ ਲਉ ਪੋਟ ਉਠਾਈ ਚਲਿਆ ॥** ਜਬ ਤਕ ਮੈ ਹੰਗਤਾ ਰੂਪੀ ਪੋਟਕੋ ਉਠਾਈ ਫਿਰ ਦਾ ਸੀ।

**ਭਾਵਨੁ ਤਿਆਗਿਓ ਰੀ ਤਿਆਗਿਓ ॥ ਤਿਆਗਿਓ ਮੈ ਗੁਰ ਮਿਲਿ ਤਿਆਗਿਓ ॥**

ਅੰਨ੍ਹੈ ਕਰਨੇ। ਰੀ ਸਖੀ ਦ੍ਵੈਤ ਭਾਵਨਾ ਜੋ ਤਜਾਗਨੇ ਯੋਗ ਥੀ ਸੋ ਮੈ ਨੇ ਗੁਰਾਂ ਨਾਲ ਮਿਲਕੇ ਤਜਾਗ ਦਿਤੀ,ਉਸਕੇ ਤਜਾਗ ਕੋ ਭੀ ਤਜਾਗ ਦੀਆ ॥ ਵਾ ਰੀ ਸਖੀ ਜਿਸਨੇ ਚਾਰੇ ਜੁਗਾਂ ਵਿਚ ਦ੍ਵੈਤ ਭਾਵਨਾ ਤਿਆਗੀ ਹੈ ਸੋ ਸਭ ਨੇ ਗੁਰਾਂ ਨਾਲ ਮਿਲਕੇ ਹੀ ਤਿਆਗੀ ਹੈ। ਇਸ ਪ੍ਰਕਾਰ ਚਾਰੇ ਪਦ ਲਗ ਚੁਕੇ॥ ਵਾ ਰੀ ਸਖੀ ਜਿਸ ਨੇ ਦ੍ਵੈਤ ਭਾਵ ਤਜਾਗਨੇ ਯੋਗ ਕੋ ਤਜਾਗ ਦੀਆ ਹੈ ਤਿਨਾਂ ਗੁਰਾਂ ਨਾਲ ਮਿਲਕੇ ਤਜਾਗਣੇ ਯੋਗ ਦ੍ਵੈਤ ਕੋ ਤਜਾਗ ਦੀਆ ॥ ਤਿੰਨ ਅਰਥ ॥

**ਬਾਸ ਬਾਸਰੀ ਏਕੈ ਸੁਆਮੀ ॥**

ਇਕ ਸੁਆਮੀ ਹੀ ਬਾਸ ਮੰਦਰਾਂ ਵਿਚ ਬਾਸਰੀ ਕਹੀਏ ਪੁਰਸ਼ਾਂ ਵਿਚ ਔਰ ਉਜਾੜਾਂ ਵਿਚ ਦ੍ਰਿਸ਼ੀ ਆ ਰਹਿਆ ਹੈ ॥ ਵਾ ਜਬ ਇਕ ਸੁਆਮੀ ਕੀ ਪ੍ਰਾਪਤੀ ਦੀ ਬਾਸਨਾ ਰਿਦੇ ਵਿਚ ਬਾਸਰੀ ਕਹੀਸਿ ਬਸੀ ਤਬ ਉਜਾੜ ਆਦਕਾਂ ਵਿਚ ਇਕ ਹੀ ਦ੍ਰਿਸ਼ੀ ਆਇਆ ਹੈ ॥

**ਜਨ ਨਾਨਕ ਓਟਿ ਤੁਹਾਰੀ ਪਰਿਓ ਆਇਓ ਸਰਣਾਗਿਓ ॥**

ਹੇ ਪ੍ਰਮੇਸ਼ੁਰ ਜੋ ਆਪਕੀ ਓਟਿ ਕਹੀਏ ਸਰਨ ਵਿਚ ਪਰੇ ਹੈਂ ਉਨਕੀ ਸ਼ਰਨ ਵਿਚ ਮੈ ਆਗਿਓ ਕਹੀਏ ਆਇਆ ਹੂੰ ।

**॥ ੨ ॥ ਪਾਇਆ ਲਾਲੁ ਰਤਨੁ ਮਨਿ ਪਾਇਆ ॥**

ਮਨ ਕਹੀਏ ਹੇ ਪਿਆਰੇ ਲਾਲ ਪ੍ਰੇਮ ਭੀ ਪਾਇਆ ਰਤਨ ਵੈਰਾਗ ਭੀ ਪਾਇਆ ॥ ਵਾ ਜਿਨਾਂ ਨੇ ਵੈਰਾਗ ਪਾਇਆ ਹੈ ਉਨਾਂ ਵਿਚ ਹਮ ਨੇ ਲਾਲ ਪ੍ਰੇਮ ਕਰਨਾ ਪਾਇਆ ਹੈ ॥ ਵਾ ਲਾਲ ਰਤਨ ਵਤ੍ਹ ਜੋ ਅਮੋਲਕ ਉਸਕੋ ਪਾਇਆ ਹੈ ॥ ਵਾ ਜਿਨਾਂ ਨੇ ਉਸਕੋ ਪਾਇਆ ਹੈ ਤਿਨਾਂ ਦੁਆਰੇ ਹਮ ਨੇ ਪਾਇਆ ਹੈ ॥

**ਲਾਥੀ ਭੂਖ ਤ੍ਰਿਸਨ ਸਭ ਲਾਥੀ ॥** ਭੂਖ ਖਾਣੇ ਕੀ ਤ੍ਰਿਸਨਾ ਇਕੱਤ੍ਰ ਕਰਨੇ ਕੀ ਲਥੀ ॥

**ਮਨੁ ਜੀਤੇ ਜਗੁ ਸਾਰੀ ॥**

ਜਬ ਮਨ ਕੋ ਜਿਤ ਲਇਆ ਤਬ ਸਾਰੀ ਜਗ ਨਾਮ ਸ੍ਰਿਸ਼ੀ ਕੋ ਜਿਤ ਲਇਆ ॥ ਵਾ ਜਗਤ ਵਿਚੋਂ ਮਨ ਕਹੀਏ ਜੀਵ ਰੂਪੀ ਸਾਰੀ ਕਹੀਏ ਨਰਦ ਕੋ ਜਿਤ ਲਇਆ ਹੈ ॥

**ਤੋਟਿ ਨ ਹੀਰੇ ਮੂਕੇ ॥**

ਰੇ ਪਿਆਰੇ ਮੂਕੇ ਨਾਮ ਮੂਲ ਸੇ ਹੀ ਅਰਥਾਤ ਕਦਾ ਚਿਤ ਭੀ ਤੋਟਾ ਨਹੀ ਆਵਤਾ ॥ ਵਾ ਤੋਟਾ ਨਹੀ ਆਵਦਾ ਕਿਉ ਮੁਕਦਾ ਜੋ ਨਹੀਂ ॥ ਇਸ ਤੇ

**॥ ੩ ॥ ਸਰਬ ਲੋਕ ਮਾਇਆ ਕੇ ਮੰਡਲ ॥**

ਸਭ ਲੋਕ ਮਾਇਆ ਕੇ ਮੰਡਲ ਕਹੀਏ ਕੀਤੇ ਹੂਏ ਹੈਂ ॥ ਵਾ ਸ੍ਰਬ ਜੋ ਲੋਕ ਮੰਡਲ ਸਮੂਹ ਸੋ ਮਾਇਆ ਰਚਤ ਹੈ ॥ ਵਾ ਮੰਡਲ ਚਾਰ ਸੈ ਕੋਸ ਕਾ ਹੋਤਾ ਹੈ ॥ ਵਾ ਇਹ ਸਭ ਮਾਇਆ ਮਾਤ੍ਰ ਹੈਂ ਮਿਥਿਆ ॥

**ਫਿਰਤੇ ਪਹਰੇ ਪਹਰੇ ॥**

ਪਹਰੇ ਪਹਰੇ ਕਹੀਏ ਹਾਲ ਪਹਰਾ ਪਉਂਦਾ ਫਿਰਦਾ ਹੈ। ਹੈਬੂ ਮਰ ਗਜਾ ॥ ਵਾ ਪਹਿਆ ਪਹਿਆ ਵਿਚ ਫਿਰਦਾ ਹੈ ॥ ਵਾ ਚਾਰੇ ਪਹਰ ਹੀ ਫਿਰਦਾ ਹੈ ॥ ਵਾ ਪੰਥਾ ਰੂਪੀ ਪਹਿਆ ਵਿਚ ਫਿਰਦੇ ਹੈਂ ॥ ਵਾ ਪਹਿਲੇ ਪਹਿਲੇ ਉਠਕੇ ਜਾਣਾ ਜਿਥੇ ਮਾਇਆ ਸੁਣਨੀ ।

**ਅਨਿਕ ਬਿਲਾਸ ਕਰਤ ਮਨ ਮੋਹਨ ॥**

ਮਨ ਮੋਹਨ ਜੋ ਮਾਇਆ ਤਿਸ ਵਾਸਤੇ ਅਨੇਕ ਹੀ ਬਿਲਾਸਾਂ ਕੋ ਕਰਦਾ ਹੈ ॥

**॥ ੪ ॥ ਮੋ ਕਉ ਇਹ ਬਿਧਿ ਕੋ ਸਮਝਾਵੈ ॥**

ਇਹ ਜਗਜਾਸੂ ਪ੍ਰਸ਼ਨ ਕਰਦਾ ਹੈ ਹੇ ਸਤਿਗੁਰੋ ਮੇਰੇ ਕੋ ਇਸ ਬਿਧੀ ਨੂੰ ਕੌਣ ਪ੍ਰਗਟ ਕਰੇ ॥ ਸਮਝਾਵੈ

**ਕਰਤਾ ਹੋਇ ਜਨਾਵੈ ॥**

ਆਪ ਮਨ ਕਾ ਵਸੀਕਾਰ ਕਰਤਾ ਹੋਵੇ ਔਰ ਕੋ ਇਹ ਜਣਾਵੇ ਕੇ ਮਨ ਕੋ ਵਸੀਕਾਰ ਕਰੋ ॥ ਵਾ ਇਹ

ਪੰਗਤੀ ਅਗੇ ਜਾਕੇ ਲਾਵਾਂਗੇ ॥ ਕੌਣ ਸੀ ਬਿਧੀ ਸੋ, ਅਗੇ ਅਬ ਕਹਿਤੇ ਹੈਂ ॥

**ਅਨ ਜਾਨਤ ਕਿਛੁ ਇਨਹਿ ਕਮਾਨੋ ਜਪ ਤਪ ਕਛੂ ਨ ਸਾਧਾ ॥**

ਹੇ ਪ੍ਰਭੋ ਇਸ ਜੀਵ ਨੇ ਕੁਛ ਅਣਜਾਣ ਪਣੇ ਕਰਕੇ ਮੰਦ ਕਰਮ ਕਮਾਇਆ ਇਸ ਤੇ ਬੰਧਿਆ ਗਇਆ ॥ ਵਾ ਜਪ ਤਪ ਕਰਨਾ ਨਹੀ ਸਾਧਿਆ ਇਸ ਤੇ ਬੰਧਿਆ ਗਇਆ ॥

**ਦਹਿ ਦਿਸਿ ਲੈ ਇਹੁ ਮਨ ਦਉਰਾਇਓ ॥**

ਦਸੋ ਦਿਸਾ ਵਿਚ ਮਨ ਕੋ ਲੈਕੇ ਦਉੜਾਇਆ ਹੈ ਇਸ ਤੇ ਬੰਧਿਆ ਗਇਆ ਹੈ ॥

**ਕਵਨ ਕਰਮ ਕਰਿ ਬਾਧਾ ॥**

ਕਿਸ ਕਰਮ ਕਰਕੇ ਇਹ ਜੀਵ ਬੰਧਿਆ ਹੈ ਇਹ ਬਿਧੀ ਮੇਰੇ ਕੋ ਕੋਈ ਸਮਝਾਵੇ ॥ ਉਃ—

**ਕਰਤਾ ਹੋਇ ਜਨਾਵੈ ॥**

ਆਪਣੇ ਆਪ ਕੋ ਕਰਤਾ ਭੋਗਤਾ ਮੰਨਨਾ ਹੋਕੇ ਜਨਾਵਤਾ ਹੈ ॥ ਇਸ ਤੇ ਬੰਧਿਆ ਹੈ ॥ ਦੂਜਾ ਇਸ ਤੇ ਬੰਧਿਆ ਹੈ ॥

**ਮਨ ਤਨ ਧਨ ਭੂਮਿ ਕਾ ਠਾਕੁਰੁ ਹਉ ਇਸਕਾ ਇਹੁ ਮੇਰਾ ॥**

ਮਨ ਭੀ ਤਨ ਭੀ ਧਨ ਭੀ ਮੇਰਾ ਹੈ ਇਸ ਭੂਮੀ ਕਾ ਠਾਕੁਰ ਭੀ ਮੈਂ ਹਾਂ ਇਸ ਤੇ ਬਝ ਰਹਿਆ ਹੈ।

**॥ ੫ ॥ ਓਹੁ ਲੋਗ ਨਹੀ ਪਤੀਆਵੈ ॥**

ਓਹੁ ਜਮਦੂਤ ਲੋਕ ਨਹੀ ਪਤਿਆਵਦੇ ॥ ਵਾ ਓਹੁ ਲੋਗਾਂ ਕਾ ਪਤਿਆਵਾ ਹੈ॥ ਦਿਖਲਾਵਾ ॥

**॥ ੧ ॥ ਪੂਜਾ ਅਰਚਾ ਬੰਦਨ ਦੇਵਾ ਜੀਉ ॥**

ਅਰਚਾ ਨਾਮ ਮੂਰਤੀ ਦੀ ਏਹੀ ਪੂਜਾ ਹੈ ॥ ਵਾ ਅਰਚਾ ਚੰਦਨ ਛਿੜਕਣਾ ਏਹੀ ਹੈ ਜੋ ਦੇਵ ਪਕਾਸ ਰੂਪ ਕੋ ਬੰਧਨਾ ਕਰਨੀ ਹੈ॥

**॥ ੨ ॥ ਇਹੁ ਜੀਉ ਤਿਵਾਰੇ ਜੀਉ ॥** ਵਿਬਹੁੜੇ ਇਸ ਜੀਵ ਕੋ ਭੀ ਉਪਰ ਦੀ ਵਾਰਦੇ ਹਾਂ ॥

**ਸਭੇ ਗਲਾ ਜਾਤੀਆ ਸੁਣਿਕੈ ਚੁਪ ਕੀਆ ॥**

ਇਸ ਮਨਮੁਖ ਨੇ ਸਭੇ ਗਲਾਂ ਜਾਣੀਆਂ ਹੈ ਕੇ ਰਹਿਣਾ ਨਹੀ ਫੇਰ ਭੀ ਸੁਣਕੇ ਚੁਪ ਕਰਿਆ ਹੂਆ ਹੈ ॥

**ਦੇਇ ਬੁਝਾਰਤ ਸਾਰਤਾ ਸੇ ਅਖੀ ਡਿਠੜਿਆ ॥**

ਬੇਦ ਸ਼ਾਸਤ੍ਰ ਬੁਝਾਰਤਾਂ ਦੇਤੇ ਹੈਂ ਸਤਿਗੁਰ ਦੇਵ ਜੀ ਸਾਰਤਾ ਦੇ ਹੈਂ ॥ ਇਸ ਨੇ ਭੀ ਆਪਣੀਆਂ ਅੱਖਾਂ ਸੇ ਦੇਖ ਲਇਆ ਹੈ ॥ ਕੇ ਸਭ ਹਰੀ ਹਰਿ ਹੋ ਗਏ ॥

**ਇਕ ਅਧੁਨਾਇ ॥ ਰਸੀਅੜਾ ਕਾ ਵਿਰਲੀ ਜਾਇ ਵੁਠੀ ॥**

ਕੋਈ ਇਕ ਅਧਾ ਹੀ ਨਾਮ ਕਾ ਰਸੀਅੜਾ ਕਹੀਏ ਪ੍ਰੇਮੀ ਹੈ ਦੁਰਲਭ ॥ ਵਾ ਇਕ ਗਜਾਨ ਵਾਨ ਅਧਾ ਜਗਜਾਸੂ ਕੋਈ ਵਿਰਲੀ ਹੀ ਜਗਾ ਸੁਭਗੁਣਾਂ ਕਰਕੇ ਵੁਠੀ ਕਹੀਏ ਵਸੀ ਹੈ ॥

**॥੧੬੯॥ ਗਉੜੀ ਮਹਲਾ ੫ ॥ ਮਾਂਝ ॥ ਦੁਖ ਭੰਜਨ ਤੇਰਾ ਨਾਮ ਜੀ ॥**

ਇਸ ਸ਼ਬਦ ਕੀ ਉਥਾਨਕਾ ਐਸੇ ਹੈਂ ॥ ਪਟੀ ਵਾਲੇ ਰਾਜੇ ਕੀਆਂ ਸਤ ਲੜਕੀਆਂ ਥੀਆਂ। ਏਕ ਸਮੇਂ ਰਾਜੇ ਨੇ ਉਨ ਸਤਾਂ ਕੋ ਹੀ ਪੁਛਿਆ ਤੁਮ ਕਿਸ ਕਾ ਦੀਆ ਖਾਤੀਆਂ ਹੋ? ਛੀਆਂ ਕਹਿਆ ਹੇ ਪਿਤਾ ਜੀ ਆਪਕਾ

ਦੀਆ, ਸਤਵੀ ਹਰੀ ਕੀ ਗਤਨੀ ਕਹਿਣੇ ਲਗੀ ਹੇ ਪਿਤਾ ਜੀ ਮੈ ਤਾਂ ਕਰਮਾਂ ਅਨੁਸਾਰ ਹਰੀ ਕਾ ਦੀਆ ਖਾਤੀ ਹੂੰ। ਰਾਜਾ ਇਤਨੀ ਸੁਣਕੇ ਕ੍ਰੋਧ ਹੂਆ ਰਾਜਾ ਨੇ ਕਹਿਆ ਕੋਹੜੀ ਨਾਲ ਤੇਰਾ ਵਿਵਾਹ ਕਰਾਂਗਾ। ਲੜਕੀ ਨੇ ਕਹਿਆ ਹੇ ਪਿਤਾ ਜੀ ਮੇਰੇ ਕੋ ਪ੍ਰਵਾਨ ਹੈ! ਰਾਜਾ ਨੇ ਕੁਝ ਦਿਨ ਪਾਕੇ ਕੋਹੜੀ ਨਾਲ ਉਸ ਲੜਕੀ ਕਾ ਨਾਤਾ ਕਰ ਦੀਆ ਓਹੁ ਆਪਣੇ ਪਤੀ ਕੋ ਖਾਰੇ ਵਿਚ ਪਾਕੇ ਚਲ ਪੜੀ ਮੰਗਕੇ ਲਿਆਇਆ ਕਰੇ, ਪਹਿਲੇ ਪਤੀ ਕੋ ਖਵਾਕੇ ਫੇਰ ਆਪ ਖਾਇਆ ਕਰੇ ॥ ਇਸੀ ਪ੍ਰਕਾਰ ਓਹੁ ਮੰਗਦੇ ਖਾਂਦੇ ਦੇਵ ਨੇਤ ਸੇ ਦੁਖ ਭੰਜਨੀ ਬੇਰੀ ਪਾਸ ਆਏ,ਓਹੁ ਲੜਕੀ ਦੁਖ ਭੰਜਨੀ ਬੇਰੀ ਪਾਸ ਖਾਰੇ ਕੋ ਰਖਕੇ ਏਕ ਤੁੰਗ ਨਾਮ ਨਗਰ ਉਸ ਤਰਫ ਮੰਗਣੇ ਕੋ ਗਈ, ਜਿਥੇ ਓਹੁ ਆਪਣੇ ਪਤੀ ਕੋ ਬਠਾਕੇ ਗਈ ਥੀ ਦੋ ਕਾਗ ਤੇ ਕਾਗਣੀ ਆਏ ਉਨਾਂ ਨੇ ਛਪੜੀ ਮੈ ਇਸ਼ਨਾਨ ਕੀਆ ਓਹੁ ਚਿਟੇ ਹੰਸ ਹੰਸਣੀ ਹੋ ਗਏ ॥ ਉਨਾਂ ਕੋ ਦੇਖਕੇ ਉਸ ਟੁੰਡੇ ਨੇ ਵਿਚਾਰਿਆ ਇਹ ਅਸਥਾਨ ਕੁਛ ਸ਼ਕਤੀ ਵਾਲਾ ਹੈ ॥ ਜਦੀ ਮੈਂ ਭੀ ਇਸ ਮੈਂ ਇਸ਼ਨਾਨ ਕਰਾਂ ਤਾਂ ਵੈਸਾ ਹੀ ਹੋ ਜਾਵਾਂ। ਇਹ ਬਿਚਾਰਕੇ ਖਾਰੇ ਕੋ ਰੇੜਦਾ ਰੇੜਦਾ ਬਿਚ ਆ ਪਇਆ ਸਭ ਉਸਕੇ ਅੰਗ ਸਬੂਤ ਹੋ ਗਏ ਤੇ ਏਕ ਉਂਗਲੀ ਉਸਨੇ ਵੈਸੀ ਹੀ ਰਖੀ ਜਲ ਮੈਂ ਡਬੋਈ ਨਹੀਂ ਆਪਨੀ ਇਸਤ੍ਰੀ ਕੇ ਪਤਿਆਵੇ ਵਾਸਤੇ ॥ ਜਿਸ ਵਕਤ ਓਹੁ ਇਸਤ੍ਰੀ ਆਈ ਮੰਗਕੇ, ਤਿਸ ਵਕਤ ਉਸਨੇ ਦੂਰ ਸੇ ਦੇਖਿਆ ਖਾਰੇ ਕੋ ਮੂੰਧਾ ਮਾਰਕੇ ਉਸਕੇ ਉਪਰ ਬੈਠਿਆ ਹੈ ਉਸਨੇ ਆਕੇ ਆਖਿਆ ਕੇ ਐ ਦੁਸ਼੍ਟ ਤੈਨੇ ਇਹ ਜਾਨਕੇ ਮੇਰੇ ਪਤੀ ਕੋ ਮਾਰ ਦੀਆ ਕੇ ਇਹ ਬਹੁਤ ਸੁੰਦ੍ਰ ਹੈ ਮੈਂ ਇਸਕੋ ਕਰ ਲੇਵਾਂਗਾ ॥ ਤਿਸ ਵਕਤ ਉਸਨੇ ਸਭ ਬ੍ਰਿਤਾਂਤ ਸੁਨਾਇਆ ਜੋ ਜੋ ਪਿਛੇ ਬਿਤੀਤ ਹੋਆ ਸੀ ਪ੍ਰੰਤੂ ਉਸਨੇ ਨਾਂ ਮਾਨਾ,ਉਸਲੜਕੀ ਨੇ ਆਖਿਆ ਕੇ ਜੋ ਇਸ ਜਗਾਂ ਕੇ ਮਾਲਕ ਹੈਂ ਉਨ੍ਹਾਂ ਪਾਸ ਚਲੋ ਉਹੁ ਨਿਬੇੜਨਗੇ ਜਿਸ ਵਕਤ ਉਹੁ ਦੋਨੋਂ ਆਏ ਹੈਂ ਉਸ ਵਕਤ ਗੁਰੂ ਅਰਜਨ ਦੇਵ ਜੀ ਸੰਤੋਖ ਸਰ ਤੀਰਥ ਕੋ ਖੁਦਾ ਰਹੇ ਸੇ,ਪਹਿਲੇ ਉਸ ਲੜਕੀ ਨੇ ਆਖਿਆ ਕੇ ਹੇ ਪ੍ਰਭੋ ਇਹ ਮੇਰੇ ਪਤੀ ਕੋ ਮਾਰਕੇ...... ਤਿਸ ਵਕਤ ਉਸਨੇ ਆਖਿਆ ਹੱਥ ਜੋੜਕੇ ਗੁਰੂ ਜੀ ਕੇ ਆਗੇ ਕੇ ਏਕ ਬੇਰੀ ਪਾਸ ਛਪੜੀ ਹੈ ਜਿਥੇ ਮੇਰੇ ਕੋ ਇਹ ਬੈਠਾ ਗਈ ਸੀ ਉਸ ਮੈਂ ਕਾਗ ਤੇ ਕਾਗਨੀਆਂ ਨੇ ਪ੍ਰਵੇਸ ਕੀਆ ਤਿਸ ਵਕਤ ਉਹੁ ਚਿਟੇ ਹੋ ਗਏ। ਉਨਾਂ ਕੋ ਦੇਖਕੇ ਮੈਂ ਨੇ ਭੀ ਪ੍ਰਵੇਸ਼ ਕੀਆ ਤੋ ਮੈਂ ਭੀ ਵੈਸਾ ਹੀ ਹੋ ਗਜਾ ਤੇ ਏਹ ਦੇਖੋ ਏਕ ਉਂਗਲੀ ਮੈਂ ਨੇ ਡਬੋਈ ਨਹੀਂ ਇਸੀ ਵਾਸਤੇ ਤਿਸ ਵਕਤ ਗੁਰੂ ਜੀ ਨੇ ਆਖਿਆ ਚਲੋ ਹਮਾਰੇ ਕੋ ਦਿਖਲਾਵੋ ਵੋਹੁ ਛਪੜੀ,ਤਿਸ ਵਕਤ ਉਹੁ ਦੋਨੋਂ ਅਗੇ ਅਗੇ ਹੋ ਲਏ ਤੇ ਗੁਰੂ ਜੀ ਪਿਛੇ ਪਿਛੇ ਚਲੇ ਆਏ ਆਕੇ ਉਸਨੇ ਓਹੀ ਅੰਗੁਲ ਡਬੋਈ ਵੈਸੇ ਹੀ ਹੋ ਗਈ,ਪੁਨਾਂ ਫੇਰ ਗੁਰੂ ਜੀ ਕੀ ਕ੍ਰਿਪਾ ਸੇ ਉਨਕੋ ਰਾਜ ਗੱਦੀ ਪ੍ਰਾਪਤ ਭਈ ॥ ਤਿਸ ਵਕਤ ਗੁਰੂ ਜੀ ਨੇ ਇਹ ਸ਼ਬਦ ਉਚਾਰਿਆ ॥

**ਦੂਖ ਭੰਜਨੁ ਤੇਰਾ ਨਾਮੁ ਜੀ ਦੂਖ ਭੰਜਨੁ ਤੇਰਾ ਨਾਮੁ ॥**

ਅਗੇ ਭੀ ਪਿਛੇ ਭੀ ਅਬ ਤਬ ਤੇਰਾ ਨਾਮ ਦੁਖ ਭੰਜਨੀ ਬੇਰੀ ਰਹੇਗਾ ॥ ਨੌਮੇ ਪਾਤਸ਼ਾਹਾ ਕੇ ਸਾਥ ਸਾਧੂਆਂ ਕੀ ਮੰਡਲੀ ਸੀ ਜਿਸ ਵਕਤ ਤੀਰਥਾਂ ਮੈਂ ਇਸ਼ਨਾਨ ਕਰਨੇ ਗਏ ਹੈਂ ਤਿਸ ਵਕਤ ਇਹ ਸ਼ਬਦ ਉਚਾਰਿਆ ॥

**ਗੌੜੀ: ੯ ॥ ਸਾਧੋ ਮਨ ਕਾ ਮਾਨ ਤਿਆਗਉ ॥** ਸਪਸ਼੍ਟ

## ਗਉੜੀ ਅਸਟਪਦੀਆ ਮਹਲਾ ੧ ॥ ੧ ਓ ਸਤਿਗੁਰ ਪ੍ਰਸਾਦਿ ॥

ਕੋਈ ਜੋਗੀ ਆਇਆ ਹੈ ਸਤਿਗੁਰਾਂ ਪਾਸ ਕਹਿਣੇ ਲਗਿਆ ਆਪ ਜੋਗ ਭੇਸ ਗ੍ਰਹਨ ਕਰੋ ॥ ਗੁਰਾਂ ਕਹਿਆ ਜੋਗ ਭੇਸ ਤਾਂ ਹਮਨੇ ਆਗੇ ਹੀ ਗ੍ਰਹਨ ਕਰ ਰਖਿਆ ਹੈ ਸੋ ਕਹਿਤੇ ਹੈਂ ॥

**ਨਿਧਿ ਸਿਧਿ ਨਿਰਮਲੁ ਨਾਮੁ ਬੀਚਾਰੁ ॥**

ਹੇ ਜੋਗੀ ਨਿਰਮਲ ਨਾਮ ਕਾ ਜੋ ਵੀਚਾਰ ਕਰਨਾ ਹੈ ਏਹੀ ਹਮਾਰੀ ਨਿਧੀ ਸਿਧੀ ਰਿਧੀ ਹੈ ॥ ਤੂੰ ਭੀ ਨਿਰਮਲ ਨਾਮ ਕੋ ਗ੍ਰਹਨ ਕਰ ॥

**ਪੂਰਨ ਪੂਰ ਰਹਿਆ ਬਿਖੁ ਮਾਰਿ ॥**

ਜਬ ਨਾਮ ਜਪਿਆ ਬਿਸ਼ਿਆ ਕੋ ਮਾਰਿਆ । ਤਬ ਏਹ ਨਿਸਚੇ ਕੀਆ ਓਹੁ ਪੂਰਨ ਸ੍ਰਬ ਵਿਖੇ ਪੂਰ ਰਹਿਆ ਹੈ ॥

**ਤ੍ਰਿਕੁਟੀ ਛੂਟੀ ਬਿਮਲ ਮਝਾਰਿ ॥**

ਜਬ ਤ੍ਰਿਕੁਟੀ ਛੁਟ ਗਈ ਤਬ ਮਝਾਰ ਕਹੀਏ ਰਿਦਾ ਬਿਮਲ ਉਜਲ ਹੋ ਗਇਆ ॥ ਤਬ ਬਿਖਮਾਰ ਜਬ ਬਿਖਮਾਰ ਤਬ ਇਹ ਜਾਨਿਆ ਪੂਰਨ ਪੂਰ ਰਹਿਆ ਹੈ ॥

**ਗੁਰ ਕੀ ਮਤਿ ਜੀਇ ਆਈ ਕਾਰਿ ॥**

ਗੁਰਾਂ ਕੀ ਮਤਿ ਕਹੀਏ ਸਿਖਿਆ ਜੀਵ ਕੇ ਕਾਰਿ ਕਹੀਏ ਕੰਮ ਆਈ ॥ ਵਾ ਗੁਰਾਂ ਕੀ ਮਤਿ ਜੀਵ ਵਾਸਤੇ ਸੰਸਾਰ ਮੈ ਕਾਰ ਅਉਸ਼ਦੀ ਆਈ ਹੈ ॥

**ਇਨ ਬਿਧਿ ਰਾਮ ਰਮਤ ਮਨੁ ਮਾਨਿਆ ॥ ਗਿਆਨ ਅੰਜਨ ਗੁਰ ਸਬਦਿ ਪਛਾਨਿਆ**

ਅੰਨ੍ਹੈ ਕਰਨੇ ॥ ਜਬ ਗੁਰਾਂ ਉਪਰ ਇਸ ਜੀਵ ਕਾ ਮੰਨ ਮੰਨਿਆ ॥ ਵਾ ਗੁਰਾਂ ਕਾ ਮਨ ਇਸ ਉਪਰ ਮੰਨ ਗਇਆ ਤਬ ਗੁਰਾਂ ਕੇ ਸ਼ਬਦ ਉਪਦੇਸ਼ ਕੋ ਪਛਾਨਿਆ ਤਾਂ ਮਨ ਬੁਧੀ ਰੂਪੀ ਨੇਤ੍ਰਾਂ ਵਿਚ ਗਯਾਨ ਅੰਜਨ ਪਇਆ, ਇਨ ਬਿਧਿ ਕਹੀਏ ਇਸ ਪ੍ਰਕਾਰ ਸਾਰੇ ਰਾਮ ਰਮਿਆ ਹੂਆ ਨਿਸਚੇ ਕੀਆ ॥

**ਇਹੁ ਸੁਖੁ ਮਾਨਿਆ ਸਹਿਜ ਮਿਲਾਇਆ ॥ ਨਿਰਮਲ ਬਾਣੀ ਭਰਮੁ ਚੁਕਾਇਆ ॥**

ਅੰਨ੍ਹੈ ਕਰਨੇ । ਨਿਰਮਲ ਬਾਣੀ ਗ੍ਰਹਨ ਕੀਤੀ ਤਾਂ ਸਹਜਿ ਕਹੀਏ ਗਯਾਨ ਮੈ ਆਪਣੇ ਆਪਕੋ ਮਿਲਾਇਆ। ਤਬ ਇਕ ਆਤਮ ਸੁਖ ਮਾਨਿਆ ਫੇਰ ਭ੍ਰਮ ਚੁਕਾਇਆ ॥

**ਲਾਲ ਭਏ ਸੂਹਾ ਰੰਗ ਮਾਇਆ ॥ ਨਦਰਿ ਭਈ ਬਿਖੁ ਠਾਕਿਰ ਹਾਇਆ ॥**

ਅੰਨ੍ਹੈ ਕਰਨੇ ॥ ਗੁਰਾਂ ਦੀ ਨਦਰ ਭਈ ਤਬ ਬਿਖੇ ਠਾਕਰ ਖੇਤਾਂ ਲਾਲ ਭਏ, ਜਬ ਲਾਲ ਭਏ ਤਬ ਮਾਇਆ ਵ ਕੀ ਰੰਗ ਸੂਹੇ ਰੰਗ ਵਤ ਜਾਣੇ ॥ ਵਾ ਸਿਧਾ ਹੀ ਕਰ ਦੇਣਾ ॥

**ਉਲਟ ਭਈ ਜੀਵਤ ਮਰਿ ਜਾਗਿਆ ॥ ਸਬਦਿ ਰਵੇ ਮਨੁ ਹਰਿ ਸਿਉ ਲਾਗਿਆ ॥**

ਅੰਨ੍ਹੈ ਕਰਨੇ। । ਗੁਰ ਸ਼ਬਦ ਕੋ ਰਵਿਆ ਮਨ ਹਰੀ ਸਾਥ ਲਗਾਇਆ ਗਯਾਨ ਮੈ ਜਾਗਿਆ ਜੀਵਤ ਭਾਵ ਸੇ ਮਰਿਆ ਤਬ ਸੰਸਾਰ ਵਲੋਂ ਬ੍ਰਿਤੀ ਉਲਟ ਦੀ ਭਈ ॥ ਵਾ ਸਿਧਾ ਹੀ ਰਖਣਾ ॥

**ਰਸੁ ਸੰਗ੍ਰਹਿ ਬਿਖੁ ਪਰ ਹਰਿ ਤਿਆਗਿਆ ॥**

ਬਿਸ਼ੇ ਰਸ ਜੋ ਸੰਗ੍ਰਹੇ ਕੀਤੇ ਹੂਏ ਸੇ ਸੋ ਪਰੇ ਹਰਿ ਤਿਆਗੇ ॥ ਵਾ ਬਿਖੇ ਜੋ ਪਰਹਾਰ ਕਰਨੇ ਵਾਲੇ ਉਨਕੋ ਜਬ ਤਿਆਗਿਆ ਤਬ ਆਤਮ ਰਸ ਕੋ ਸੰਗ੍ਰਹੇ ਕੀਆ ॥

**ਭਾਇ ਬਸੇ ਜਮਕਾ ਭਉ ਭਾਗਿਆ ॥**

ਜਬ ਭਾਇ ਨਾਮ ਪ੍ਰੇਮ ਵਿਚ ਵਸੇ ਤਬ ਭਾਇ ਨਾਮ ਗਯਾਨ ਵਿਚ ਵਸੇ ਜਬ ਗਯਾਨ ਵਿਚ ਵਸੇ ਤਬ ਭਾਇ ਪ੍ਰਕਾਸ਼ ਰੂਪ ਵਿਚ ਵਸੇ ਤਾਂ ਜਮਕਾ ਭਉ ਦੂਰ ਹੋ ਗਇਆ ॥ ਵਾ ਇਹ ਦੋਨੋ ਪੰਗਤੀਆਂ ਮਿਲਾਕੇ

ਕਠਾ ਹੀ ਅਰਥ ਕਰ ਦੇਣਾ॥

**ਸਾਦ ਰਹੇ ਬਾਦੰ ਅਹੰਕਾਰਾ ॥ ਚਿਤੁ ਹਰਿ ਸਿਉ ਰਾਤਾ ਹੁਕਮਿ ਅਪਾਰਾ ॥**

ਅੰਨ੍ਹੈ ਕਰਨੇ ॥ ਅਪਾਰ ਰੂਪ ਕੇ ਹੁਕਮ ਕੋ ਮੰਨਕੇ ਚਿਤ ਹਰੀ ਸਾਥ ਰਤਿਆ ਤਬ ਸ੍ਵਾਦ ਬਾਦ ਹੰਕਾਰ ਇਹ ਸਭ ਰਹਿ ਗਏ ॥

**ਜਾਤਿ ਰਹੇ ਪਤਿ ਕੇ ਆਚਾਰਾ ॥**

ਪ੍ਰਿਥਮ ਹਮ ਜਾਤੀ ਕੇ ਔਰ ਪਤਿ ਕਹੀਏ ਪ੍ਰਤਿਸਟਾ ਕੇ ਵਾਸਤੇ ਅਚਾਰਾਂ ਕੋ ਕਰ ਰਹੇ ਸੇ ॥ ਜਬ ਗੁਰ ਕ੍ਰਿਪਾ ਭਈ ਤਬ ਪ੍ਰਤਿਸਟਾ ਕੇ ਔਰ ਜਾਤੀ ਕੇ ਅਚਾਰ ਰਹਿ ਗਏ । ਵਾ ਜਾਂਦੇ ਰਹੇ ॥

**ਦ੍ਰਿਸਟਿ ਭਈ ਸੁਖੁ ਆਤਮ ਧਾਰਾ ॥**

ਜਬ ਗੁਰਾਂ ਦ੍ਰਿਸ਼ਟੀ ਭਈ ਤਬ ਆਤਮ ਸੁਖ ਧਾਰਿਆ ਵਾ ਜਬ ਆਤਮ ਦ੍ਰਿਸ਼ਟੀ ਬ੍ਰਹਮ ਦ੍ਰਿਸ਼ਟੀ ਭਈ ਤਬ ਸੁਖ ਧਾਰਿਆ ॥

**ਸਿਖਿਆ ਦੀਖਿਆ ਭੋਜਨ ਭਾਉ ॥**

ਦੀਖਿਆ ਕਾ ਜੋ ਭਾਉ ਕਹੀਏ ਪ੍ਰੇਮ ਪੂਰਬਕ ਸਿਖਣਾ ਹੈ ਏਹੀ ਭੋਜਨ ਹੈ ॥ ਵਾ ਦੀਖਿਆ ਕੋ ਸਿਖਿਆ ਤਬ ਭਾਉ ਗਜਾਨ ਰੂਪੀ ਭੋਜਨ ਖਾਇਆ ॥

**ਗਰਬ ਗਤੇ ਸੁਖ ਆਤਮ ਧਿਆਨਾ ॥**

ਜਬ ਧਜਾਨ ਕੀਆ ਤਬ ਆਤਮ ਸੁਖ ਹੂਆ ਤਾਂ ਗਰਬ ਗਤੇ ਨਾਸ ਹੋਆ ॥

**ਜੋਤਿ ਭਈ ਜੋਤੀ ਮਾਹਿ ਸਮਾਨਾ ॥**

ਜਬ ਜੋਤਿ ਕਹੀਏ ਗਜਾਤ ਭਈ ਤਬ ਜੋਤੀ ਵਿਚ ਸਮਾ ਗਇਆ ॥

**ਲਿਖਤੁ ਮਿਟੈ ਨਹੀ ਸਬਦੁ ਨੀਸਾਨਾ ॥**

ਜੋ ਲਿਖਤ ਹੈ ਸੋ ਮਿਟਦੀ ਨਹੀ ਇਹ ਹਮਾਰਾ ਸ਼ਬਦ ਕਹੀਏ ਵਾਕ ਨੀਸ਼ਾਨ ਪ੍ਰਗਟ ਹੈ ॥ ਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਾ ਸ਼ਬਦ ਨੀਸ਼ਾਨ ਪ੍ਰਗਟ ਕਹਿੰਦਾ ਹੈ ॥ ਯਥਾ ਲੇਖ ਨ ਮਿਟਈ ਹੈ ਸਖੀ ਜੋ ਲਿਖਿਆ ਕਰਤਾਰ ॥ ਵਾ ਸ਼ਬਦ ਬੇਦ ਕਹਿੰਦਾ ਹੈ ॥ ਪ੍ਰਗਟ ਹੀ॥ ਵਾ ਜਿਸ ਕਾ ਲੇਖ ਲਿਖਿਆ ਹੂਆ ਮਿਟਦਾ ਨਹੀ ਵੋਹੁ ਹੈ ਕਿਥੇ ॥ ਉਃ ਵੋਹੁ ਸ਼ਬਦ ਬ੍ਰਹਮ ਨੀਸ਼ਾਨ ਪ੍ਰਗਟ ਹੋ ਰਹਿਆ ਹੇ ॥

**ਕਰਤਾ ਕਰਣਾ ਕਰਤਾ ਜਾਨਾ ॥**

ਹਮਨੇ ਤਾਂ ਕਰਤਾਰ ਕਰਤਾਰ ਕਰਣਾ ਜਾਤਾ ਹੈ ਮਹਾਰਾਜ ਕੀ ਬੋਲੀ ਹੀ ਕਰਤਾਰ ਕਰਤਾਰ ਥੀ ॥ ਵਾ ਕਰਣਾ ਕਹੀਏ ਸੰਸਾਰ ਕਾ ਕਰਤਾ ਜੋ ਬ੍ਰਹਮਾਦਕ ਤਿਸ ਕਾ ਕਰਤਾ ਪ੍ਰਮੇਸ੍ਵਰ ਉਸਕੋ ਜਾਣਿਆ ਹੈ ॥ ਵਾ ਕਾਰਣ ਕਾਰਜ ਕਾ ਜੋ ਕਰਤਾ ਹੈ ਤਿਸ ਕਰਤੇ ਕੋ ਜਾਨਿਆ ਹੈ ॥ ਵਾ ਤਿੰਨੇ ਕਾਲ। ਕਰਤਾ ਹੀ ਜਾਨਿਆ ਹੈ ॥ ਵਾ ਮਨ ਤਨ ਬਾਨੀ ਕਰਕੇ ਜਾਣਿਆ ਹੈ॥

**ਗਉੜੀ ਮਹਲਾ ੧ ॥ ਮਨੁ ਕੁੰਚਰੁ ਕਾਇਆ ਉਦਿਆਨੈ ॥**

ਮਨ ਰੂਪੀ ਕੁੰਚਰ ਹਾਥੀ ਹੈ ॥ ਪ੍ਰਸ਼ਨ ਹਾਥੀ ਉਜਾੜ ਵਿਚ ਹੋਤਾ ਹੈ ॥ ਉਃ ਮਨ ਕਾਇਆ ਰੂਪੀ ਉਦਿਆਨ ਵਿਚ ਫਿਰਦਾ ਹੈ ॥

## ਗੁਰੁ ਅੰਕਸੁ ਸਚ ਸਬਦੁ ਨੀਸਾਨੈ ॥

ਜਿਸਨੇ ਮਨ ਰੂਪੀ ਹਾਥੀ ਕੋ ਗੁਰਾਂ ਕਾ ਸ਼ਬਦ ਜੋ ਸਚੇ ਨੂੰ ਨੀਸ਼ਾਨ ਕਹੀਏ ਪ੍ਰਗਟ ਕਰਨੇ ਵਾਲਾ ਓਹੁ ਅੰਕਸ ਮਾਰਿਆ ਹੈ ॥

## ਰਾਜ ਦੁਆਰੈ ਸੋਭ ਸੁਮਾਨੈ ॥

ਰਾਜ ਦੁਆਰੇ ਪ੍ਰਲੋਕ ਵਿਚ ॥ ਵਾ ਸਤਿ ਸੰਗਤ ॥ ਵਾ ਰਾਜ ਦੁਆਰੇ ਸੰਸਾਰ ਵਿਚ ਸ੍ਰੇਸ਼ਟ ਸੋਭਾ ਕੋ ਮਾਨਤਾ ਹੈ ਅਰਥਾਤ ਸ੍ਰੇਸ਼ਟ ਸੋਭਾ ਕੇ ਸੰਜੁਗਤ ਹੋਤਾ ਹੈ ॥

**ਬਿਨੁ ਮਾਰੇ ॥** ਮਨ ਕੋ ਗੁਰ ਸ਼ਬਦ ਰੂਪੀ ਕੁੰਡਾ ਮਾਰੇ ਵਗੈਰ ਕੈਸੇ ਪ੍ਰਮੇਸ਼੍ਵਰ ਕੀ ਕੀਮਤ ਪਾ ਸਕਦਾ ਹੈ।

**ਨੰਨਾਕਾਰ ਨ ਕੋਇ ਕਰੇਇ ॥** ਉਨਕਾ ਨੰਨਾਕਾਰ ਕਹੀਏ ਨਿਰਾਦਰ ਨਹੀ ਕੋਈ ਕਰਦਾ ਹੈ ॥

## ਨੀਲ ਅਨੀਲ ਅਗਨਿ ਇਕਠਾਈ ॥

ਨੀਲ ਕਹੀਏ ਗਿਨਤੀ ਸੇ ਅਨੀਲ ਅਗਿਨਤ ਤ੍ਰਿਸ਼ਨਾ ਅਗਨੀ ਇਕ ਅੰਤਸ ਕਰਨ ਰੂਪੀ ਠਾਂ ਵਿਚ ਹੈ।

## ਜਲ ਨਿਵਰੀ ਗੁਰਿ ਬੂਝ ਬੁਝਾਈ ॥

ਗੁਰਾਂ ਨੇ ਜੋ ਬੂਝ ਬੁਝਾਈ ਹੈ ਏਹੀ ਭਇਆ ਜਲ ਇਸ ਕਰਕੇ ਓਹੁ ਅਗਨੀ ਬੁਝਗਈ॥ਵਾ ਜਲਣਤਾ॥

## ਮਨੁ ਦੇ ਲੀਆ ਰਹਸਿ ਗੁਣ ਗਾਈ ॥

ਜਬ ਮਨ ਦੀਆ ਤੱਬ ਗੁਨ ਗੈਨ ਕਰਨੇ ਲੀਏ ਤਾਂ ਰਹਸਿ ਅਨੰਦ ਹੂਆ ॥ ਵਾ ਰਹਸਿ ਨਾਮ ਗੁਝ ਗੁਣਾਂ ਕਾ ਗੈਨ ਕਰਨਾ ਲਇਆ ॥

## ਜੈਸਾ ਘਰਿ ਬਾਹਰਿ ਸੋ ਤੈਸਾ ॥

ਇਹ ਦ੍ਰਿਸ਼ਟੀ ਹੋ ਗਈ ॥ ਜੈਸਾ ਪ੍ਰਮੇਸ਼੍ਵਰ ਘਰ ਮੇ ਹੈ ਤੈਸਾ ਹੀ ਬਾਹਰ ਹੈ ਜੈਸਾ ਬਾਹਰ ਹੈ ਤੈਸਾ ਘਰ ਹੈ ॥

## ਬੈਸਿ ਗੁਫਾ ਮਹਿ ਆਖਉ ਕੈਸਾ ॥

ਫੇਰ ਪ੍ਰਤਖ ਗੁਫਾ ਵਿਚ ਬੈਠਕੇ ਉਸਕੋ ਕੈਸਾ ਕਹੀਏ ॥ ਵਾ ਸ਼ਰੀਰ ਰੂਪੀ ਗੁਫਾ ਵਿਚ ਇਸਥਤ ਹੋਕੇ ॥

## ਸਾਗਰਿ ਡੂਗਰਿ ਨਿਰਭਉ ਐਸਾ ॥

ਨਿਰਭਉ ਪ੍ਰਮੇਸ਼੍ਵਰ ਐਸਾ ਹੈ ਕੈਸਾ ਸਾਗਰਾਂ ਡੂੰਗਰਾਂ ਵਿਚ ਸਾਰੇ ਹੀ ਪੂਰਨ ਹੈ ॥ ਵਾ ਸਾਗਰ ਕੀ ਨਿਆਈ ਗੰਭੀਰ ਗੁਣਾਂ ਕਰਕੇ ਡੂੰਗਰ ਕੀ ਨਿਆਈ ਨਿਰਹਲ ਕੂਟਸਤ ॥

**ਮੂਏ ਕਉ ਕਹੁ ਮਾਰੇ ਕਉਨੁ ॥** ਜੋ ਜੀਵਤ ਭਾਵ ਸੇ ਮੂਆ ਹੈ ਉਸਕੋ ਕਹੁ ਕਉਣ ਮਾਰ ਸਕਦਾ ਹੈ ॥

## ਨਿਡਰੇ ਕਉ ਕੈਸਾ ਡਰੁ ਕਵਨੁ ॥

ਜੋ ਪ੍ਰਮੇਸ਼੍ਵਰ ਕਾ ਭੈ ਧਾਰਕੇ ਜਮਾਂ ਕੇ ਡਰ ਸੇ ਨਿਡਰ ਹੂਆ ਹੈ ਉਸਕੋ ਕੈਸਾ ਡਰ ਹੈ ਔਰ ਕਵਨ ਡਰ ਦੇਣੇ ਵਾਲਾ ਹੈ ॥

## ਜਿਨਿ ਕਹਿਆ ਤਿਨਿ ਕਵਨੁ ਵਖਾਨਿਆ ॥

ਜਿਸ ਨੇ ਗੁਰ ਸ਼ਬਦ ਬਿਨਾ ਕਹਿਆ ਹੈ ਨਾਮ ਕੋ ਤਿਸਨੇ ਕਹਣੇ ਮਾਤ੍ਰ ਹੀ ਵਖਾਨਿਆ ਹੈ ॥ ਵਾ ਜਿਸ ਨੇ ਕਹਿਆ ਹੈ ਮੇਰਾ ਹੰਕਾਰ ਦੂਰ ਹੋ ਗਇਆ ਤਿਸਨੇ ਕਹਣੇ ਮਾਤ੍ਰ ਹੀ ਵਖਾਨਿਆ ਹੈ ॥

**ਕੀਰਤਿ ਸੁਰਤਿ ਮੁਕਤਿ ਇਕ ਨਾਈ॥**

ਇਕ ਨਾਮ ਕੇ ਗ੍ਰਹਨ ਕਰਨੇ ਤੇ ਕੀਰਤੀ ਔਰ ਸੁਰਤ ਮੁਕਤ ਇਹ ਸਭ ਪ੍ਰਾਪਤ ਹੋ ਜਾਤੀਆ ਹੈਂ॥

**ਤਹੀ ਨਿਰੰਜਨੁ ਰਹਿਆ ਸਮਾਈ॥**

ਜਿਥੇ ਇਕ ਨਾਮ ਹੈ ਤਹੀ ਨਿਰੰਜਨ ਸਮਾ ਰਹਿਆ ਹੈ

**॥ ੨ ॥ ਮਨੁ ਭੂਲੋ ਸਿਰਿ ਆਵੈ ਭਾਰੁ॥**

ਇਸ ਜੀਵ ਕਾ ਮਨ ਭੂਲਿਆ ਹੂਆ ਸਿਰ ਭਾਰ ਮਾਤਾ ਕੇ ਉਦਰ ਮੈ ਸਿਰ ਪਰਨੇ ਅਉਤਾ ਹੈ॥

**ਮਨੁ ਭੂਲੋ ਮਾਇਆ ਘਰਿ ਜਾਇ॥**

ਇਸ ਜੀਵਕਾ ਮਨ ਭੂਲਿਆ ਹੂਆ ਮਾਇਆ ਦਾ ਘਰ ਕੌਣ ਸੰਸਾਰ ਇਸ ਵਿਚ ਜਾਂਦਾ ਹੈ॥

**ਬਹੁ ਚਿੰਤਾ ਪਿੜ ਚਾਲੈ ਹਾਰੀ॥**

ਬਹੁਤ ਪ੍ਰਕਾਰ ਕੀ ਚਿੰਤਾ ਕਰਕੇ ਮਨੁਖਾ ਦੇਹ ਰੂਪੀ ਪਿੜ ਕਹੀਏ ਬਾਜੀ ਹਾਰਕੇ ਚਲਦਾ ਹੈ॥

**ਜੂਐ ਖੇਲਣੁ ਕਾਚੀ ਸਾਰੀ॥**

ਇਹ ਜੀਵ ਰੂਪੀ ਸਾਰੀ ਕਹੀਏ ਨਰਦ ਜੂਏ ਵਿਚ ਖੇਲਨੇ ਕਰਕੇ ਕਚੀ ਹੈ॥

**ਸੰਪਉ ਸੰਚੀ ਭਏ ਵਿਕਾਰ॥**

ਵਿਕਾਰਾਂ ਕਰਕੇ ਸੰਪਤਾ ਸੰਚ ਦਾ ਭਇਆ॥ ਵਾ ਸੰਪਤਾ ਸੰਚਕੇ ਵਿਕਾਰੀ ਭਇਆ॥

**ਹਰਖ ਸੋਕ ਊਭੇ ਦਰਵਾਰਿ॥**

ਹਰਖ ਔਰ ਸੋਗ ਇਸ ਜੀਵਕੇ ਅੰਦ੍ਵਾਰ ਊਭੇ ਨਾਮ ਖੜੇ ਹੈਂ॥ ਵਾ ਪ੍ਰਲੋਕ ਵਿਚ ਖੜੇ ਹੋਤੇ ਹੈਂ

**ਜੂਆਰੀ॥** ਮਸ਼ਕਰਾ॥ **ਅਦਿਸਟ ਦਿਸੈ ਤਾ ਕਹਿਆ ਜਾਇ॥**

ਅਦਿਸਟ ਰੂਪ ਪ੍ਰਮੇਸ਼੍ਵਰ ਇਸਕੋ ਦਿਸੇ ਦਿਸਣਾ ਕਿਆ ਜੋ ਸ਼ਰਧਾ ਹੋਣੀ॥ ਵਾ ਆਸਤਕ ਭਾਵਨਾ ਹੋਣੀ ਤਬ ਉਸਕੋ ਕਹਿਆ ਜਾਤਾ ਹੈ॥

**ਬਿਨੁ ਦੇਖੇ॥**

ਦੇਖੇ ਨਾਮ ਆਸਤਕ ਭਾਵਨਾ ਕੀਤੇ ਬਿਨਾ॥ ਵਾ ਸ਼ਰਧਾ ਕੀਤੇ ਬਿਨਾ ਕਹਣਾ ਇਸ ਕਾ ਨਿਸਫਲ ਜਾਤਾ ਹੈ।

**ਸਗਲ ਵਿਕਾਰੀ ਹਾਰੁ ਪਰੋਇ॥** ਸਭ ਜੀਵ ਵਿਕਾਰਾਂ ਰੂਪੀ ਹਾਰ ਪਰੋਤੇ ਹੈਂ॥

**ਦੂਜਾ ਭਰਮੁ ਸਹਜਿ ਸੁਭਾਏ॥**

ਉਸਕਾ ਦ੍ਵੈਤ ਭਾਵ ਸਹਜ ਸੁਭਾਹ ਹੋ ਗਇਆ। ਅਰਥਾਤ ਸ਼ਾਂਤ ਹੋ ਗਇਆ॥ ਵਾ ਸੁਭਾਵਕ ਹੀ ਸਹਜ ਹਰੀ ਹਰਿ ਹੋ ਗਇਆ॥ ਵਾ ਸਹਜਿ ਗਯਾਨ ਹੂਆ॥

**ਪ੍ਰੇਮ ਪਟਾਇਣ ਪ੍ਰੀਤਮ ਰਾਉ॥**

ਪ੍ਰੀਤਮ ਰਾਜਾ ਪ੍ਰੇਮੀਆ ਕੇ ਪਰਾਇਣ ਹੈ॥ ਵਾ ਪ੍ਰੇਮੀ ਪ੍ਰੀਤਮ ਰਾਉਕੇ ਪ੍ਰੇਣੀ ਹੈਂ॥

**ਮਨਮੁਖ ਕੁਚੀਲ ਕੁਛਿਤ ਬਿਕਰਾਲਾ॥**

ਮਨਮੁਖਾਂ ਦਾ ਮਨ ਭੀ ਕੁਚੀਲ ਹੈ॥ ਔਰ ਬੁਧੀ ਰੂਪੀ ਛਿਤ ਪ੍ਰਿਥਮੀ ਭੀ ਕੁ ਕਹੀਏ ਖੋਟੀ ਹੈ॥

**ਅੰਮ੍ਰਿਤ ਨਾਮੁ ਸਦਾ ਸੁਖੁ ਨਾਲਾ ॥**

ਨਾਮ ਅੰਮ੍ਰਤ ਸਦੀਵ ਕਾਲ ਹੀ ਸੁਖਾਂ ਦਾ ਨਾਲਾ ਕਹੀਏ ਪ੍ਰਵਾਹ ਹੈ॥ ਵਾ ਮਹਾਤਮਾ ਭੀ ਨਾਮ ਅੰਮ੍ਰਤ ਕੇ ਨਾਲਾ ਪ੍ਰਵਾਹ ਹੋ ਗਏ ॥ ਵਾ ਨਾਮ ਅੰਮ੍ਰਤ ਨੂੰ ਨਾਲ ਹੀ ਜਾਣਿਆ ਹੈ॥ ਵਾ ਅੰਮ੍ਰਤ ਨਾਮ ਕਰਕੇ ਸੁਖ ਦਾ ਆਲਾ ਹੂਏ ਹੈ ।

**॥ ੪ ॥ ਦੂਜੀ ਮਾਇਆ ਜਗਤ ਚਿਤਵਾਸੁ ॥**

ਇਕ ਬ੍ਰਹਮ ਹੈ ਦੂਜੀ ਜੋ ਮਾਇਆ ਕਲਪਤ ਹੈ ਤਿਸ ਵਿੱਚ ਜਗਤ ਕਹੀਏ ਜੀਵ ਕਾ ਚਿਤਵਾਸ ਰਹਿਆ ਹੈ॥ ਵਾ ਓਹੁ ਮਾਇਆ ਜਗਤ ਕੇ ਚਿਤ ਵਿਚ ਵਸਦੀ ਹੈ॥

**ਦੂਜਾ ਕਉਨੁ ਕਹਾ ਨਹੀ ਕੋਈ ॥** ਵਾਸਤਵ ਸੇ ਦੂਜਾ ਕੌਣ ਕਹੀਏ ਨਹੀਂ ਕੋਈ।

**ਦੂਜੀ ਦੁਰਮਤਿ ਆਖੈ ਦੋਇ ॥**

ਇਕ ਹੈ ਗੁਰਮਤਿ ਉਸਤੇ ਦੂਜੀ ਕੌਣ ਦੁਰਮਤਿ ਜੋ ਉਸ ਦੁਰਮਤ ਮੈ ਲਗਿਆ ਹੈ ਉਸਕੋ ਮੈ ਦੋ ਆਖੇ ਹੈਂ ਕੇ ਦੋ ਜਨਮ ਮਰਨ ਬਣੇ ਰਹਿਤੇ ਹੈਂ ਵਾ ਓਹੁ ਦ੍ਵੈਤ ਕੋ ਵਾ ਰਾਗ ਦ੍ਵੈਸ਼ ਹਰਖ ਸੋਗ ਇਨ ਕੋ ਆਖਦਾ ਹੈ॥

**ਰਵਿ ਸਸਿ ਦੇਖਉ ਦੀਪਕੁ ਉਜਿਆਲਾ ॥**

ਸੂਰਜ ਚੰਦ੍ਰਮਾਂ ਰੂਪੀ ਦੀਵਿਆਂ ਵਿਚ ਉਸੀ ਕਾ ਉਜਿਆਲਾ ਦੇਖੀਂਦਾ ਹੈ॥

**ਸਗਲ ਰੂਪ ਵਰਨ ਮਨ ਮਾਹੀ ॥**

ਸ੍ਰਬ ਰੂਪ ਔਰ ਵਰਨ ਰੰਗ ਮਨ ਵਿੱਚ ਹੀ ਹੈਂ॥ ਵਾ ਸਗਲ ਰੂਪਾਂ ਰੰਗਾਂ ਦਾ ਮਾਲਕ ਮਨ ਮਾਹੀ ਹੈ ਉਸ ਇਕ ਕੋ ਸਲਹੁਣਾ ਕਰ॥

**ਅਧਿਆਤਮ ਕਰਮ ਕਰੇਤਾ ਸਾਚਾ ॥**

ਜੋ ਆਤਮਾ ਕੀ ਪ੍ਰਾਪਤੀ ਕੇ ਅਧਿ ਕਹੀਏ ਵਾਸਤੇ ਨਿਸਕਾਮ ਕਰਮ ਕਰਦਾ ਹੈ ਸੋ ਸੱਚਾ ਹੈ॥

**ਪੰਚ ਮਾਰਿ ਸਾਚੁ ਉਰਧਾਰੈ ॥**

ਜਿਸਨੇ ਪੰਜਾਂ ਕੋ ਮਾਰਕੇ ਸਚੇ ਕੋ ਉਰਮੈ ਧਾਰਿਆ ਹੈ॥

**ਐਸਾ ਜੋਗੀ ਜੁਗਤਿ ਬੀਚਾਰੈ॥**

ਐਸਾ ਜੋਗੀ ਜੁੜਨੇ ਕੀ ਜੁਗਤੀ ਵਿਚਾਰ ਦਾ ਹੈ॥

**ਰਵਿ ਸਸਿ ਏਕੋ ਗ੍ਰਿਹ ਉਦਿਆਨੈ ॥**

ਚੰਦ੍ਰਮਾ ਸੂਰਜ ਉਜਾੜ ਘਰ ਮੈ ਇਕ ਕੋਹੀ ਨਿਸਚੇ ਕਰਦਾ ਹੈ॥

**ਕਰਣੀ ਕੀਰਤਿ ਕਰਮ ਸਮਾਨੈ ॥**

ਪ੍ਰਮੇਸ਼੍ਵਰ ਕੀ ਕੀਰਤੀ ਕਰਨੀ ਉਸਨੇ ਸ੍ਰੇਸ੍ਰ ਜਾਣੀ ਹੈ ਔਰ ਕਰਮ ਸਮਾਨ ਹੀ ਜਾਣੇ ਹੈਂ॥ ਵਾ ਕੀਰਤੀ ਰੂਪੀ ਕਰਮ ਦੇ ਕਰਨੇ ਤੇ ਸਮਾਗਿਆ॥

**ਏਕ ਸਬਦ ਇਕਿ ਭਿਖਿਆ ਮਾਗੈ ॥**

ਏਕ ਗੁਰ ਸ਼ਬਦ ਦੁਆਰੇ ਇਕ ਪ੍ਰਮੇਸ਼੍ਵਰ ਕੀ ਭਿਖਿਆ ਮਾਂਗਤਾ ਹੈ॥ ਵਾ ਇਕੋ ਇਕ ਗੁਰ ਸ਼ਬਦ ਰੂਪੀ ਭਿਖਿਆ ਮੰਗਤਾ ਹੈ॥

## ਗਿਆਨੁ ਧਿਆਨੁ ਜੁਗਤਿ ਸਚੁ ਜਾਗੈ ॥

ਗਜਾਨ ਧਜਾਨ ਜੋ ਸਚੀ ਜੁਗਤੀ ਤਿਸ ਵਿਚ ਵੋਹੁ ਜਾਗਦਾ ਹੈ ॥ ਵਾ ਜਬ ਧਜਾਨ ਵਿਚ ਜੁੜਿਆ ਤਬ ਗਜਾਨ ਜੋ ਸਚੇ ਕੀ ਪ੍ਰਾਪਤੀ ਕਰਨੇ ਵਾਲਾ ਤਿਸ ਵਿਚ ਜਾਗਜਾ ॥

## ਕੀਮਤਿ ਕਉਣ ਰਹੈ ਲਿਵ ਲਾਇ ॥

ਜੋ ਪ੍ਰਮੇਸ਼੍ਵਰ ਵਿਚ ਲਿਵ ਲਗਾ ਰਹਿੰਦਾ ਹੈ ਉਸਕੀ ਕੀਮਤ ਕੌਣ ਕਹੇ ॥

## ॥ ੬ ॥ ਖਿਮਾਗਹੀ ਬ੍ਰਤੁ ਸੀਲ ਸੰਤੋਖੰ ॥

ਜਿਸਨੇ ਖਿਮਾ ਗ੍ਰਹਨ ਕਰੀ ਹੈ ॥ ਉਸਨੇ ਸੀਲ ਸੰਤੋਖ ਰੂਪੀ ਬ੍ਰਤ ਰਖਿਆ ਹੈ ॥ ਜਿਸ ਪ੍ਰਭੂ ਕਾ ਰੇਖ ਰੂਪ ਨਹੀਂ ਉਸਕੋ ਪਾਕੇ ਮੁਕਤ ਹੂਏ ॥

## ਰੂਖਿ ਬਿਰਖਿ ਗ੍ਰਿਹਿ ਬਾਹਰਿ ਸੋਇ ॥

ਜਿਸ ਨੇ ਰੁਖਾਂ ਬ੍ਰਿਖਾਂ ਔਰ ਬਾਹਰ ਸੋਇ ਪ੍ਰਮੇਸ਼੍ਵਰ ਹੀ ਨਿਸ਼ਚੇ ਕੀਆ ਹੈ ਉਸ ਜੋਗੀ ਕੋ ਕੈਸਾ ਡਰ ਹੈ।

## ਜੈਸਾ ਸੇਵੈ ਤੈਸੋ ਹੋਇ ॥

ਉਸ ਜੋਗੀ ਕੋ ਜੈਸਾ ਕੋਈ ਸੇਵਨ ਕਰਦਾ ਹੈ ਉਸਕੇ ਤੈਸਾ ਹੀ ਫਲ ਹੋ ਜਾਣਾ ਹੈ ॥

## ਨਰ ਨਿਹਕੇਵਲ ਨਿਰਭਉ ਨਾਉ ॥

ਹੇ ਨਰ ਨਿਰਭਉ ਕਾ ਨਾਮ ਨਿਹਕੇਵਲ ਕਹੀਏ ਸੁਧ ਕਰਨੇ ਵਾਲਾ ਹੈ ॥ ਵਾ ਹੇ ਨਰ ਨਿਹਕੇਵਲ ਜੋ ਪ੍ਰਮੇਸ਼੍ਵਰ ਤਿਸ ਕਾ ਨਾਮ ਨਿਰਭਉ ਕਰਨੇ ਵਾਲਾ ਹੈ ॥

## ਜੋ ਦੀਸੈ ਸੋ ਆਸ ਨਿਰਾਸਾ ॥

ਜੋ ਦਿਸਦਾ ਹੈ ਸੰਸਾਰ ਇਸਕੀ ਆਸਾ ਵਿਚ ਲਗਜਾ ਹੈ ਵੋਹੁ ਨਿਰਾਸਾ ਹੀ ਰਹਿਆ ॥

## ਕਾਮ ਕ੍ਰੋਧ ਬਿਖੁ ਭੂਖ ਪਿਆਸਾ ॥

ਕਾਮ ਕ੍ਰੋਧ ਆਦਕ ਬਿਸ਼ਿਆਂ ਕਰਕੇ ਵੋਹੁ ਭੁਖਾ ਮਾਂਸ ਤੇ ਪਿਆਸਾ ਸ਼ਰਾਬ ਤੇ ॥ ਵਾ ਜੋ ਦਿਸਦਾ ਹੈ ਸੰਸਾਰ ਇਸਦੀ ਆਸਾ ਤੇ ਨਿਰਾਸਾ ਹੂਆ ਹੈ ਵੋਹੁ ਮਹਾਤਮਾਂ ਨੇ ਕਾਮ ਕ੍ਰੋਧ ਆਦ ਬਿਸ਼ਿਆਂ ਤੇ ਭੁਖੇ ਪਿਆਸੇ ਹੀ ਰਖੇ ॥

## ਸਚੁ ਕਰਣੀ ਅਭ ਅੰਤਰਿ ਸੇਵਾ ॥

ਅਭ ਕਹੀਏ ਰਿਦੇ ਅੰਤਰ ਜੋ ਪ੍ਰਮੇਸ਼੍ਵਰ ਉਸਕੀ ਸੇਵਾ ਹੀ ਸਚੀ ਕਰਨੀ ਹੈ ॥

## ਸੰਤ ਹੇਤਿ ਪ੍ਰਭਿ ਤ੍ਰਿਭਵਣ ਧਾਰੇ ॥

ਸੰਤਾ ਕੇ ਹੇਤਿ ਕਹੀਏ ਵਾਸਤੇ ਸ਼ੈਲਕੇ ਪ੍ਰਭੂ ਨੇ ਤੀਨ ਭਉਨ ਧਾਰੇ ਹੈਂ ॥ ਵਾ ਜਿਸ ਪ੍ਰਭੂ ਨੇ ਤੀਨ ਭਉਨ ਧਾਰੇ ਹੈਂ ਸੰਤਾਂ ਕਾ ਉਸ ਵਿਚ ਹਿਤ ਹੈ ॥ ਵਾ ਉਸਕਾ ਸੰਤਾ ਵਿਚ ਹਿਤ ਹੈ ਯਥਾ 'ਗੁਰਮੁਖ ਸੰਗੀ ਕ੍ਰਿਸਨ ਮੁਰਾਰੇ' ॥ ਵਾ ਤੀਨ ਭਉਨਾ ਕੀ ਕਲਜਾਨ ਵਾਸਤੇ ਪ੍ਰਭੁ ਨੇ ਸੰਤ ਨਿਤ ਅਵਤਾਰ ਧਾਰਿਆ ਹੈ ਯਥਾ 'ਸੰਤ ਪਿਆਰੇ ਸਚੇ ਧਾਰੇ' ॥ ਵਾ ਸੰਤਾਂ ਕੀ ਦੁਸਟਾ ਸੇ ਰਖਿਆ ਵਾਸਤੇ ਪ੍ਰਭੂ ਨੇ ਤਿੰਨ ਭਉਨਾਂ ਵਿਚ ਅਵਤਾਰ ਧਾਰਿਆ ਹੈ ॥ ਪੰਜ ਅਰਥ ਸੰਪ੍ਰਦਾਈ ॥

## ਗਉੜੀ ਮਹਲਾ ੧ ॥ ਐਸਾ ਗਰਬੁ ਬੁਰਾ ਸੰਸਾਰੇ ॥

ਸਤਿਗੁਰ ਦੇਵ ਜੀ ਕਥਨ ਕਰਤੇ ਹੈਂ ਹੇ ਪਿਆਰੇ ਐਸਾ ਗਰਬ ਸੰਸਾਰ ਮੈ ਬੁਰਾ ਹੈ ਸੋਤਿਆਗੋ? ਗਰਬ ਨੇ ਵਡਿਆਂ ਵਡਿਆਂ ਕੋ ਦੁਖ ਦੀਆ ਹੈ। ਕਮੁਤ ਕਨਿਆ ਇਸੇ ਕਹਿਤੇ ਹੈਂ ॥

## ਬ੍ਰਹਮੈ ਗਰਬੁ ਕੀਆ ਨਹੀ ਜਾਨਿਆ ॥ ਬੇਦ ਕੀ ਬਿਪਤਿ ਪੜੀ ਪਛੁਤਾਨਿਆ ॥

ਏਕ ਸਮੇਂ ਬ੍ਰਹਮਾ ਜੀ ਨੇ ਹੰਕਾਰ ਕੀਆ ਕੇ ਜਦੀ ਮੈਨਾ ਹੋਤਾ ਤਬ ਈਸ਼੍ਵਰ ਦੀ ਸੰਸਾਰਕ ਮ੍ਰਿਜਾਦਾ ਕੈਸੇ ਚਲਦੀ ਮੈ ਬੇਦ ਪੜਕੇ ਸੁਣਾਵਦਾ ਹੂੰ ਤਬ ਮ੍ਰਿਜਾਦਾ ਚਲਦੀ ਹੈ,ਭਗਵਾਨ ਨੇ ਵਿਚਾਰਿਆ ਇਸ ਕਾ ਹੰਕਾਰ ਦੂਰ ਕਰੀਏ ਤਬੀ ਠੀਕ ਹੈ। ਦੇਵ ਨੇਤ ਸੇ ਏਕ ਸਮੇਂ ਬ੍ਰਹਮਾ ਜੀ ਬੇਦਾਂ ਵਿਚ ਬੈਠੇ ਹੀ ਸ਼ੈਨ ਕਰ ਗਏ ਇਕ ਸੰਖਾਸੁਰ ਨਾਮ ਕਰਕੇ ਦੈਂਤ ਸੋ ਬੇਦਾਂ ਕੋ ਲੇ ਗਇਆਪਤਾਲ ਮੈ, ਜਾ ਕੇ ਜਲ ਵਿਚ ਪ੍ਰਵੇਸ਼ ਕਰ ਦੀਏ। ਜਿਸ ਵਕਤ ਬ੍ਰਹਮਾ ਜੀ ਸ਼ੈਨ ਕਰਕੇ ਉਠੇ ਤਬ ਦੇਖੇ ਬੇਦ ਹੈਂ ਨਹੀਂ ਬਹੁਤ ਅਫਸੋਸ ਕੀਆ ਬ੍ਰਹਮਾ ਜੀ ਨੇ ਭਗਵਾਨ ਕੋ ਅਰਾਧਿਆ ਮੇਰੀ ਰਖਿਆ ਕਰੋ ॥ ਤਬ ਭਗਵਾਨ ਆ ਪ੍ਰਾਪਤ ਹੂਏ ਮਛ ਕਾ ਰੂਪ ਧਾਰਕੇ, ਸੰਖਾਸੁਰ ਨਾਲ ਜੁਧ ਕੀਆ ਇਸ ਪ੍ਰਕਾਰ ਬੇਦਾਂ ਕੋ ਲਿਆਏ। ਸ੍ਰੀ ਗੁਰੂ ਗੋਬਿੰਦ ਜੀ ਨੇ ਲਿਖਿਆ ਹੈ ॥ ਯਥਾ:—'ਸੰਖਾਸੁਰ ਮਾਰੇ ਬੇਦ ਉਧਾਰੇ' ॥

## ਬਲਿ ਰਾਜਾ ਮਾਇਆ ਅਹੰਕਾਰੀ ॥ ਜਗਨ ਕਰੈ ਬਹੁ ਭਾਰ ਅਫਾਰੀ ॥

ਭਾਰ ਨਾਮ ਸਮਗ੍ਰੀਆਂ ਕਰਕੇ ॥ ਇਕੋਤ੍ਰ ਸੌ ਯਗ ਕਰੇ ਤਬ ਇੰਦ੍ਰ ਪਦਵੀ ਪ੍ਰਾਪਤ ਹੋਤੀ ਹੈ।ਬਲ ਰਾਜਾ ਨੇ ਸੌ ਯਗ ਕਰ ਲਿਆ ਥੀ ਇਕ ਕਰਨਾ ਰਹਿ ਗਇਆ ਥੀ ਤਿਸ ਵਕਤ ਇੰਦ੍ਰ ਕੀ ਮਾਤਾ ਨੇ ਭਗਵਾਨ ਆਗੇ ਜਾਕੇ ਬੇਨਤੀ ਕੀਤੀ, ਹੇ ਦੀਨਾ ਨਾਥ ਮੇਰਾ ਪੁਤ੍ਰ ਅਬ ਗਦੀ ਉਪਰੋ ਉਥਾਨ ਕੀਆ ਜਾਵੇਗਾ। ਆਪ ਐਸਾ ਪ੍ਰਕਾਰ ਬਨਾਵੋ,ਜਿਸ ਕਰਕੇ ਮੇਰਾ ਪੁਤ੍ਰ ਗਦੀ ਉਪਰ ਹੀ ਇਸਥਤ ਰਹੇ। ਭਗਵਾਨ ਨੇ ਕਹਿਆ ਤਥਾਅਸਤੂ। ਤਬ ਭਗਵਾਨ ਇੰਦ੍ਰ ਕੀ ਮਾਤਾ ਕੇ ਪੇਟ ਪੈਦਾ ਹੂਏ ਆਕੇ ਬਲ ਰਾਜੇ ਕੇ ਦੁਆਰ ਮੇ ਬੇਦਾ ਕੀ ਧੁਨੀ ਕੀਤੀ ਬਲ ਰਾਜਾ ਪ੍ਰਸੰਨ ਹੂਏ ॥ ਵਾ ਕੋਈ ਮਹਾਤਮਾ ਇਸ ਪ੍ਰਕਾਰ ਭੀ ਕਥਨ ਕਰਦੇ ਹੈਂ:—ਸ੍ਰਬ ਬ੍ਰਹਮਣਾਂ ਨੇ ਆਗਾੜੀ ਹੋਕੇ ਦਖਣਾ ਲੀਤੀ ਭਗਵਾਨ ਪਿਛਾਂ ਹੀ ਖੜੇ ਰਹੇ। ਬਲ ਨੇ ਜਾਨਿਆ ਇਹ ਬਹੁਤ ਨਰਿੱਛਤ ਹੈਂ ਬਲ ਨੇ ਕਹਿਆ ਆਪ ਭੀ ਦਖਣਾ ਮੰਗ ਲਵੋ ॥ ਭਗਵਾਨ ਨੇ ਕਹਿਆ ਅਢਾਈ ਕਦਮ ਪ੍ਰਿਥਮੀ ਕੀ ਲੋੜ ਹੈ ਆਗੇ ਸਭ ਜਾਨ ਲੈਣੀ ॥

## ਬਿਨੁ ਗੁਰ ਪੂਛੇ ਜਾਇ ਪਇਆਰੀ ॥

ਬਲਕੇ ਗੁਰੂ ਸ਼ੁਕਰਾ ਚਾਰਜ ਸੇ ਉਨਾਂ ਨੇ ਕਹਿਆ ਸੀ ਕੇ ਇਹ ਭਗਵਾਨ ਹੈ ਤੇਰੇ ਨਾਲ ਛਲ ਖੇਡਨਗੇ ਤੂੰ ਬਚਕੇ ਰਹੀਂ ॥ ਬਲਨੇ ਮੰਨਿਆ ਨਾ ਇਸੀ ਤੇ ਪਤਾਲ ਮੇ ਜਾ ਪ੍ਰਾਪਤ ਹੂਆ ॥

## ਹਰੀ ਚੰਦ ਦਾਨ ਕਰੈ ਜਸ ਲੇਵੈ ॥

ਹਰੀ ਚੰਦ ਅਜੁਧਜਾ ਕਾ ਰਾਜਾ ਹੂਆ ਹੈ ਸੂਰਜ ਵੰਸੀਆਂ ਮੈਂ ਏਕ ਸਮੇਂ ਸ਼ਿਕਾਰ ਖੇਲਨੇ ਗਜਾ ਆਗੇ ਬਿਸਵਾਮਿਤ੍ਰ ਰਿਖੀ ਜੀ ਤਪ ਕਰਤੇ ਥੇ ਕਾਮਾਦਕ ਕੇ ਜਿਤਨੇ ਵਾਸਤੇ, ਕਾਮਾਦਕ ਛੋਟੇ ਛੋਟੇ ਬਚਿਆਂ ਕਾ ਰੂਪ ਧਾਰਕੇ ਬਿਸਵਾਮਿਤ੍ਰ ਜੀ ਕੇ ਆਗੇ ਕਲੋਲ ਕਰਤੇ ਥੇ। ਹਰੀ ਚੰਦ ਕੋ ਪਿਆਰੇ ਲਗੇ ਤਾਂ ਉਨਕੋ ਬੁਲਾਇਆ ਤਿਸ ਵਕਤ ਬਿਸਵਾਮਿਤ੍ਰ ਜੀ ਭੀ ਉਥਾਨ ਹੋ ਗਏ ਬਹੁਤ ਚਿਰਾਂ ਕੇ ਤਪ ਕਰਤੇ ਥੇ। ਤਪ ਮੈਂ ਬਿਘਨ ਪੈ ਗਜਾ ਬਹੁਤ ਕ੍ਰੋਧ ਹੂਏ ਤਿਸ ਵਕਤ ਹਰੀ ਚੰਦ ਨੇ ਜਾਨਿਆ ਕੇ ਮੇਰੇ ਉਪਰ ਰਿਖੀ ਬਹੁਤ ਕ੍ਰੋਧ ਹੋ ਰਹਿਆ ਹੈ। ਜਿਸ ਕਰਕੇ ਪ੍ਰਸੰਨ ਹੋਵੇਂ ਉਹੀ ਉਪਾ ਕਰਾਂ ਮੈਂ,ਹਰੀ ਚੰਦ ਨੇ ਜਗ ਕੀਆ ਤਿਸ ਵਕਤ ਬਿਸਵਾ ਮਿਤ੍ਰ ਜੀ ਕੋ ਬੁਲਾਇਆ ਕੇ ਆਪ ਮੰਗੋ ਦਖਨਾਂ ਬਿਸਵਾ ਮਿਤ੍ਰ ਜੀ ਨੇ ਆਖਜਾ ਕੇ ਸਾਰਾ ਰਾਜ ਤੇ ਅਠਾਰਾਂ ਭਾਰ ਸ੍ਵਰਨ ਕੇ ਏਹ ਸਭ ਮੇਰੇ ਕੋ ਸੰਕਲਪ ਕਰਕੇ ਚੁਲੀ ਡੋਲ ਦੇਵੋ ਹਰੀਚੰਦ ਨੇ ਤਥਾ ਹੀ ਕੀਆ ਬਿਸਵਾਮਿਤ੍ਰ ਜੀ ਨੇ ਤਪ ਦੇ ਬਲ ਸੇ ਐਸਾ ਮੰਤ੍ਰ ਪੜਿਆ ਸਭ ਸ੍ਵਰਨ ਖਾਕ ਹੋ ਗਜਾ ਜਿਸ ਵਕਤ ਖਾਕ ਹੋ ਗਜਾ ਬਿਸਵਾਮਿਤ੍ਰ ਜੀ ਨੇ

ਆਖਯਾ ਕੇ ਹੇ ਰਾਜਨ ਲਿਆਵੋ ਅਠਾਂਰਾ ਭਾਰ ਸੂਰਨ ਉਸਨੇ ਆਖਿਆ ਕੇ ਏਕ ਮੈਂ ਹਾਂ ਤੇ ਏਕ ਮੇਰੀ ਇਸਤ੍ਰੀ ਹੈ ਤੇ ਏਕ ਮੇਰਾ ਪੁਤ੍ਰ ਹੈ ਸਾਡੇ ਕੋ ਤੁਮ ਬੇਚ ਲਵੋ, ਤਿਸ ਵਕਤ ਮੰਗਦੇ ਖਾਂਦੇ ਮੰਗਦੇ ਖਾਂਦੇ ਚਲ ਆਏ ਬਾਨਾਰਸ ਮੈਂ। ਆਕੇ ਹਰੀ ਚੰਦ ਕੋ ਤਾਂ ਚੂੜ੍ਹਿਆਂ ਦੇ ਬੇਚਿਆ ਤੇ ਉਸਕੇ ਪੁਤ੍ਰ ਇਸਤ੍ਰੀ ਕੋ ਬ੍ਰਹਮਨ ਕੇ ਗ੍ਰਿਹ ਵਿਖੇ ਬੇਚਿਆ, ਏਕ ਸਮੇਂ ਬਿਸਵਾਮਿਤ੍ਰ ਜੀ ਸਰਪ ਦਾ ਰੂਪ ਧਾਰਕੇ ਉਸ ਲੜਕੇ ਦੇ ਜਾ ਲੜੇ ਓਹੁ ਮ੍ਰਿਤੂ ਕੋ ਪ੍ਰਾਪਤ ਭਯਾ ਉਸਨੇ ਖੱਫਨ ਮੰਗਾਯਾ ਉਨਾਂ ਨੇ ਨਾਂ ਦੀਆ ਜਿਸ ਵਕਤ ਮ੍ਰਿਤੂ ਹੁਏ ਲੜਕੇ ਕੋ ਚੁਕਕੇ ਮੁਰਦ ਘਾਟ ਲਿਆਈ ਆਗੇ ਹਰੀ ਚੰਦ ਕੋ ਉਸ ਚੂਹੜੇ ਨੇ ਮੁਰਦ ਘਾਟ ਉਪਰ ਛੋਡ ਛਡਿਆ ਸੀ ਕੇ ਜੋ ਆਵੇ ਸੋ ਸਵਾ ਰੁਪਯਾ ਲੇਕੇ ਸਸਕਾਰ ਕਰਨੇ ਦੇਨਾ, ਤਿਸ ਵਕਤ ਹਰੀ ਚੰਦ ਨੇ ਸਸਕਾਰ ਕਰਨੇ ਨਹੀ ਦੀਆ ਤਿਸਨੇ ਮੁਰਦ ਘਾਟ ਸੇ ਬਾਹਿਰ ਲਜਾਕੇ ਸਸਕਾਰ ਕਰਨੇ ਨਹੀ ਦੀਆ॥ ਪ੍ਰੰਤੂ ਜਲਿਆ ਨਹੀ ਝੁਲਸਯਾ ਜੇਹਾ ਹੋਗਿਆ ਬਹੁਤ ਰੁਦਨ ਕੀਆ ਉਸੀ ਅਸਥਾਨ ਮੈਂ ਰਾਤ੍ਰੀ ਪੜ ਗਈ ਰੁਦਨ ਕਰਦੀ ਹੋਈ ਕੀ ਐਸੀ ਅਫਸੋਸ ਕਰਕੇ ਜੁੜ ਗਈ ਜੈਸੇ ਰਿਖੀ ਕੀ ਸਮਾਧੀ ਲਗੀ ਹੋਤੀ ਹੈ। ਤਿਸ ਵਕਤ ਰਾਤ੍ਰ ਕੋ ਚੋਰ ਆਏ ਚੋਰਾਂ ਨੇ ਜਾਨਿਆਂ ਕੇ ਬਹੁਤ ਅੱਛੇ ਰਿਖੀ ਸਮਾਧੀ ਕੋ ਲਗਾ ਰਹੇ ਹੈਂ ਆਪਾਂ ਸੁਖ ਸੁਖੀਏ ਜਿਸ ਤੇ ਆਪਨੀ ਚੋਰੀ ਲਗ ਜਾਵੇ, ਜਿਸ ਵਕਤ ਓਹੁ ਚੋਰੀ ਕਰਕੇ ਆਏ ਤਾਂ ਉਸ ਰਾਣੀ ਕੇ ਕੰਠ ਮੈਂ ਏਕ ਮੋਤੀਆਂ ਕਾ ਹਾਰ ਪਾ ਗਏ। ਬਿਸਵਾਮਿਤ੍ਰ ਜੀ ਨੇ ਕਿਸੀ ਆਦਮੀ ਕਾ ਰੂਪ ਧਾਰਕੇ ਆਖਿਆ ਕੇ ਮਸਾਨਾਂ ਮੈਂ ਏਕ ਐਸੀ ਬਲਾ ਬੈਠੀ ਹੈ ਮੁਰਦਿਆਂ ਕੋ ਨਿਕਾਲ ਨਿਕਾਲਕੇ ਖਾਤੀ ਹੈ ਉਸੀ ਵਕਤ ਜਿਸਕੇ ਘਰ ਮੈਂ ਚੋਰਾਂ ਨੇ ਚੋਰੀ ਕੀਤੀ ਸੀ ਓਹੁ ਭੀ ਪੈੜ ਕਢਦੇ ਕਢਦੇ ਆਏ, ਆਕੇ ਮਾਲਾ ਪਛਾਨ ਲਈ ਪੁਛਿਆ ਰਾਣੀ ਕੋ ਕੇ ਜੋ ਤੇਰੇ ਗਲ ਮੈਂ ਮਾਲਾ ਪਾ ਗਏ ਹੈਂ ਤੇਰੇ ਯਾਰ ਓਹੁ ਕਿਥੇ ਹੈਂ? ਉਹ ਨਾਂ ਬੋਲੀ ਤਿਸ ਵਕਤ ਉਨਾਂ ਨੇ ਚੂਹੜਿਆਂ ਕੋ ਹੁਕਮ ਦੀਆ ਕੇ ਇਸ ਕਾ ਗਲ ਵਢ ਦੇਵੋ ਚੂਹੜਿਆਂ ਨੇ ਆਗੇ ਹਰੀ ਚੰਦ ਕੋ ਆਖਿਆ ਜਿਸ ਵਕਤ ਸੀਸ ਵਢਨੇ ਲਗਾ ਉਸੀ ਵਕਤ ਭਗਵਾਨ ਨੇ ਆਕੇ ਹਥ ਪਕੜ ਲਏ ਆਖਿਆ ਕੇ ਹੇ ਹਰੀ ਚੰਦ ਤੂੰ ਧਰਮ ਉਪਰ ਕੈਮ ਹੈਂ। ਤਿਸ ਵਕਤ ਭਗਵਾਨ ਨੇ ਆਖਯਾ ਕੇ ਚਲੋ ਸੁਰਗ ਕੋ ਹਰੀ ਚੰਦ ਨੇ ਆਖਯਾ ਕੇ ਮੈਂ ਤਾਂ ਜਾਵਾਂਗਾ ਜਦੀ ਮੇਰੇ ਸੁਆਮੀ ਚੂੜ੍ਹੇ ਕੋ ਭੀ ਲੈ ਚਲੋਗੇ, ਰਾਣੀ ਨੇ ਆਖਿਆ ਕੇ ਮੈਂ ਤਾਂ ਚਲਾਂਗੀ ਜਦੀ ਸਭ ਬ੍ਰਹਮਨਾਂ ਕੇ ਕੁਟੰਬ ਕੋ ਲੇ ਚਲੋਗੇ, ਇਸੀ ਪ੍ਰਕਾਰ ਭਗਵਾਨ ਤਥਾਅਸਤੂ ਕਹਿਦੇ ਗਏ ਉਨਾਂ ਨੇ ਆਗੇ ਆਗੇ ਕਹਿਆ ਇਸਕੋ ਲੈ ਚਲੋ ਇਸ ਕੋ ਲੈ ਚਲੋ ਤਾਤਪ੍ਰਜ ਕਿਆ ਸਭ ਬਨਾਰਸ ਕਾ ਉਧਾਰ ਕਰ ਦੀਆ ਹਰੀ ਚੰਦ ਨੇ॥

## ਬਿਨੁ ਗੁਰ ਅੰਤ ਨ ਪਾਇ ਅਭੇਵੈ॥

ਗੁਰੂ ਇਸਕੇ ਬਸ਼ਿਸ਼ਟ ਜੀਥੇ ਦਾਨ ਦੇਨੇ ਕੇ ਵਖਤ ਉਨਾਂ ਕੋ ਪੁਛਿਆ ਨਹੀਂ ਥਾ ਇਸ ਤੇ ਏਹ ਹਾਲ ਹੂਏ ਅਭੇਵ ਕਹੀਏ ਪ੍ਰਮਾਤਮਾ॥

## ਭੂਲੋ ਰਾਵਣੁ ਮੁਗਧੁ ਅਚੇਤਿ॥

ਰਾਵਨ ਕੋ ਮੁਗਧ ਇਸ ਤੇ ਆਖਿਆ ਹੈ ਕੇ ਪਰਾਈ ਇਸਤ੍ਰੀ ਕੇ ਚੁਰਾਵਨੇ ਸੇ॥

## ਗਰਬਿ ਗਇਆ ਬਿਨੁ ਸਤਿਗੁਰ ਹੇਤਿ॥

ਸਤ ਗੁਰੂ ਇਸਕੇ ਸ਼ਿਵਜੀ ਥੇ ਉਨਾਂ ਨੇ ਆਖਿਆ ਸੀ ਕੇ ਰਾਮ ਚੰਦ੍ਰ ਹਮਾਰੇ ਗੁਰੂ ਹੈਂ ਇਨਕੇ ਨਾਲ ਤੂੰ ਜੁਧ ਨਾਂ ਕਰ ਪ੍ਰੰਤੂ ਹਟਿਆ ਨਾਂ॥

## ਸਹਸਬਾਹੁ॥

ਏਕ ਸਹੰਸ੍ਰ ਬਾਹੂ ਨਾਮ ਕਰਕੇ ਰਾਜਾ ਹੂਆ ਹੈ ਤੇ ਏਕ ਜਮਦਗਨ ਹੂਆ ਹੈ। ਰਿਖੀ, ਜੋ ਪ੍ਰਸਰਾਮ ਕਾ

ਪਿਤਾ ਸੀ ਇਹ ਦੋਨੋ ਏਕ ਰਾਜੇ ਕੇ ਘਰ ਵਿਖੇ ਵਿਵਾਹੇ ਹੋਏ ਸੇ ਦੋ ਭੈਣਾਂ ਸੀਆਂ ਉਨਕੇ ਸਾਥ ਜਮ ਦਗਨ ਜੀ ਬਨ ਮੈਂ ਰਹਿਦੇ ਹੋਤੇ ਸੇ ਕੁਟੀਆ ਪਾਕੇ।ਏਕ ਸਮੇਂ ਇਸਤਰਫ ਸੇ ਸਹੰਸ੍ਰਬਾਹੂ ਸ਼ਿਕਾਰ ਖੇਲਨੇ ਗਯਾ ਬਨ ਮੈਂ, ਸਹੰਸ੍ਰਬਾਹੂ ਕੇ ਜੋ ਘਰ ਵਾਲੀ ਸੀ ਉਸਨੇ ਆਖਿਆ ਕੇ ਮੇਰੀ ਭੈਨ ਏਥੇ ਬਨ ਮੈਂ ਰਹਿਤੀ ਹੈ ਚਲੋ ਆਜ ਉਸਕੋ ਮਿਲਕੇ ਚਲਾਂਗੇ ਸਹੰਸ੍ਰਬਾਹੂ ਨੇ ਆਖਿਆ ਕੇ ਉਹ ਗਰੀਬ ਹੈ ਉਨਤੇ ਹਮਾਰਾ ਖਰਚ ਨਹੀਝਲਾ ਜਾਵੇਗਾ,ਤਿਸ ਵਕਤ ਇਤਨੀ ਬਾਤ ਸੁਨਕੇ ਉਹ ਆਪਨੀ ਭੈਨ ਕਾ ਦਰਸ਼ਨ ਕਰਨੇ ਵਾਸਤੇ ਆਈ ਜਮਦਗਨ ਕੀ ਘਰ ਵਾਲੀ ਨੇ ਉਸਕੋ ਪੁਛਿਆ ਕੇ ਤੇਰਾ ਪਤੀ ਕਿਥੇ ਹੈ ॥ ਉਸਨੇ ਆਖਿਆ ਕੇ ਬਨ ਮੈਂ ਹੈ। ਉਸਨੇ ਪੁਛਿਆ ਕੇ ਆਇਆ ਕਿਉਂ ਨਹੀਂ ਸਹੰਸ੍ਰਬਾਹੂ ਕੀ ਘਰਵਾਲੀ ਨੇ ਆਖਿਆ ਕੇ ਉਹੁ ਇਸ ਤੇ ਨਹੀਂ ਆਇਆ ਕੇ ਉਹੁ ਗਰੀਬ ਹੈਂ ਉਨਤੇ ਖਰਚ ਝਲਾ ਨਹੀਂ ਜਾਵੇਗਾ ਇਤਨੀ ਬਾਤ ਸੁਨਕੇ ਜਮਦਗਨ ਕੇ ਘਰ ਵਾਲੀ ਬੜੇ ਅਫਸੋਸ ਕਰਕੇ ਬਸਤ੍ਰ ਓਢਕੇ ਪੜ ਗਈ, ਜਮਦਗਨ ਨੇ ਪੁਛਿਆ ਕਿਆ ਹੂਆ ਉਸਨੇ ਆਖਿਆ ਕੇ ਨਹੀਂ ਤਾਂ ਇਨਕੋ ਨਿਉਤਾ ਦੇਹਿ ਨਹੀਂ ਮੈਂ ਮਰਤੀ ਹੂੰ।ਤਿਸ ਵਕਤ ਜਮ ਦਗਨ ਨੇ ਕਾਮ ਧੇਨ ਗਊ ਕਾ ਅਰਾਧਨ ਕੀਆ ਉਸਨੇ ਆਕੇ ਅਛੇ ਅਛੇ ਪਦਾਰਥ ਰਚ ਦੀਏ ਉਨਾਂ ਪਦ ਰਥਾਂ ਕੋ ਸਹੰਸ੍ਰਬਾਹੂ ਦੇਖਕੇ ਕਹਿਨੇ ਲਗਾਕਿ ਐਸੇ ਪਦਾਰਥ ਤੋ ਹਮਨੇ ਕਬੀ ਦੇਖੇ ਹੀ ਨਹੀਂ ਉਠਕੇ ਜਮਦਗਨ ਕੋ ਪੁਛਨੇ ਲਗਾ ਕਿ ਐਸੇ ਪਦਾਰਥ ਕਿਥੋਂ ਆਵਤੇ ਹੈਂ ਉਸਨੇ ਆਖਿਆ ਕੇ ਕਾਮ ਧੇਨ ਗਊ ਹੈ ਸਹੰਸ੍ਰਬਾਹੂ ਨੇ ਆਖਿਆ ਕੇ ਮੇਰੇ ਕੋ ਦੇ ਦੇਹਿ? ਜਮਦਗਨ ਨੇ ਆਖਿਆ ਕੇ ਐਸੀ ਗਊ ਰਾਜਿਆਂ ਕੋ ਨਹੀਂ ਮਿਲਤੀ ਏਹਿ ਤਾਂ ਰਿਖੀਆਂ ਕੇ ਬਾਸਤੇ ਹੀ ਹੈ। ਉਸਨੇ ਆਖਿਆ ਕੇ ਮੈਂ ਜੋਰ ਕਰਕੇ ਲੈ ਲਵਾਂਗਾ ਉਸੀ ਵਕਤ ਜਮਦਗਨ ਨੇ ਹੁਕਮ ਦੀਆ ਕੇ ਹੇ ਗਊ ਤੁਮ ਚਲੀ ਜਾਵੋ,ਤਿਸ ਵਕਤ ਜਮਦਗਨ ਕੋ ਮਾਰ ਦੀਆ ਸਹੰਸ੍ਰਬਾਹੂ ਨੇ। ਜਿਸ ਵਕਤ ਇਸ ਵਾਰਤਾ ਸੇ ਪਹਿਲੇ ਪ੍ਰਸਰਾਮ ਜੀ ਤਪ ਕਰਨੇ ਕੋ ਗਏ ਸੇ ਉਸ ਵਕਤ ਪ੍ਰਸਰਾਮ ਕੀ ਮਾਤਾ ਨੇ ਆਖਿਆ ਸੀ ਕੇ ਹੇ ਪੁਤ੍ਰ ਤੁਮ ਤੋਂ ਤਪ ਕੋ ਜਾਤੇ ਹੋ ਅਸੀ ਬਨ ਵਿਖੇ ਰਹਿਤੇ ਹਾਂ ਤੁਮ ਕੋ ਮਾਤਾ ਪਿਤਾ ਕੀ ਸੇਵਾ ਕਰਨੀ ਚਾਹੀਦੀ ਹੈ ਪ੍ਰਸਰਾਮ ਨੇ ਆਖਿਆ ਸੀ ਕੇ ਹੇ ਮਾਤਾ ਜੀ ਇਹ ਲਵੋ ਮੈਂ ਆਪਨੇ ਰੋਮ ਦੇਤਾ ਹੂੰ ਕੇ ਜਦੋਂ ਆਪ ਉਪਰ ਕੋਈ ਬਿਪਤਾ ਪੜੇ ਉਸ ਵਕਤ ਇਹ ਰੋਮ ਤੈਨੇ ਅਗਨੀ ਉਪਰ ਰਖ ਦੇਨੇ ਉਸੀ ਵਕਤ ਮੈਂ ਆ ਜਾਊਂ। ਇਸ ਪ੍ਰਕਾਰ ਜਦੋਂ ਅਗਨੀ ਉਪਰ ਰੋਮ ਰਖੇ ਤਿਸੀ ਵਤ ਪ੍ਰਸਰਾਮ ਜੀ ਆ ਪ੍ਰਾਪਤ ਭਏ ਸਹੰਸ੍ਰਬਾਹੂ ਕੋ ਮਾਰ ਦੀਆ ਜੁਧ ਕਰਕੇ ॥

## ਮਧੁਕੀਟ ਮਹਿ ਖਾਸਾ॥

ਸ੍ਰਿਸ਼ਟੀ ਕੇ ਉਤਪਤੀ ਕੇ ਸਮੇਂ ਭਗਵਾਨ ਨੇ ਆਪਣੇ ਸੱਜੇ ਤੇ ਖਬੇ ਕੰਨ ਵਿਚੋਂ ਮੈਲ ਨਿਕਾਲਕੇ ਜਲ ਮੈਂ ਫੈਂਕੀ ਉਸਤੇ ਮਧੂ ਦੈਂਤ ਤੇ ਕੇਟਭ ਦੇਂਤ ਏ ਦੋਨੋ ਪੈਦਾ ਹੋਤੇ ਭਏ, ਇਨਾਂ ਨੇ ਬ੍ਰਹਮਾਂ ਸਾਥ ਬਹੁਤ ਜੁਧ ਕੀਆ ਬ੍ਰਹਮਾਂ ਹਾਰ ਗਯਾ ਤਿਸ ਵਕਤ ਭਗਵਾਨ ਕਾ ਅਰਾਧਨ ਕੀਆ ਭਗਵਾਨ ਨੇ ਬਹੁਤ ਜੁਧ ਕੀਆ ਭਗਵਾਨ ਹਾਰੇ ਨਹੀਂ,ਛੇ ਹਜ਼ਾਰ ਸਾਲ ਜੁਧ ਹੋਤਾ ਰਹਿਆ। ਤਿਸ ਵਕਤ ਉਨਾਂ ਨੇ ਆਖਿਆ ਭਗਵਾਨ ਕੋ ਆਪ ਬਰ ਮੰਗੋ ਭਗਵਾਨ ਨੇ ਆਖਿਆ ਕੇ ਸੀਸ ਦੇ ਦੇਵੋ,ਸਾਰੇ ਜੱਲ ਖੜਾ ਸੀ ਉਨਾਂ ਨੇ ਆਖਿਆ ਕੇ ਜਿਸ ਅਸਥਾਨ ਜਲ ਨਾ ਹੋਵੇ ਉਸ ਅਸਥਾਨ ਹਮ ਸੀਸ ਦੇਵਾਂਗੇ ਤਿਸ ਵਕਤ ਭਗਵਾਨ ਨੇ ਅਠਤਾਲੀ ਕੋਸ ਮੈਂ ਚੌਂਕੜੀ ਮਾਰੀ ਪਟਾਂ ਉਪਰ ਧਰਕੇ ਸੀਸ ਬਢਿਆ ਪੁਨਾਂ ਉਨਾਂ ਕੀ ਮਿੰਜ ਖਿਲਾਰ ਦਿਤੀ ਉਸ ਤੇ ਪ੍ਰਿਥਮੀਂ ਕਾ ਨਾਮ ਮੇਦਨ ਪੜ ਗਯਾ ॥ ਮਹਿ ਖਾਸਾ ਏਕ ਦੈਂਤ ਹੂਆ ਹੈ ॥ ਮਹਿਖ ਨਾਮ ਝੋਟੇ ਕੀ ਨਿਆਂਈ ਉਸਕਾ ਸਃ ਨਾਮ ਸਿਰ ਥੀ ਜੋ ਬਾਲੀ ਨੇ ਮਾਰਯਾ ਸੀ ॥

## ਜਰਾਸੰਧ ॥

ਜਰਾਸੰਧ ਰਾਖਸ ਥੀ ਤੇ ਕੰਸ ਕਾ ਸਹੁਰਾ ਹੋਆ ਹੈ ਕੰਸ ਇਸਕਾ ਜਵਾਈ ਥੀ ਜਿਸ ਕਾਲ ਮੈਂ ਕ੍ਰਿਸ਼ਨ

ਜੀ ਨੇ ਕੰਸ ਕੋ ਮਾਰਿਆ ਹੈ ਉਸ ਕਾਲ ਮੈਂ ਕੰਸ ਕ੍ਰੀ ਘਰ ਵਾਲੀ ਨੇ ਜਰਾਸੰਧ ਜੋ ਉਸਕਾ ਪਿਤਾ ਸੀ ਉਸਨੇ ਜਾਇਕੇ ਜਰਾਸੰਧ ਕੋ ਆਖਿਆ ਕੇ ਹੇ ਪਿਤਾ ਜੀ ਮੇਰਾ ਪਤੀ ਜੋ ਕੰਸ ਥੀ ਸੋ ਮਾਰ ਦੀਆ ਆਪ ਜਾਕੇ ਜੁਧ ਕਰੋ ਤਿਸ ਵਕਤ ਉਸ ਜਰਾਸੰਧ ਨੇ ਬਹੁਤ ਜੁਧ ਕੀਆ ਤਿਸ ਵਕਤ ਉਹੁ ਜਰਾਸੰਧ ਹਾਰ ਗਯਾ । ਜਰਾਸੰਧ ਕਾ ਏਕ ਮਲਾਪੀ ਥਾ ਕਾਲ ਜਮਨ ਨਾਮ ਕਰਕੇ ਰਾਖਸ਼ ਸੋ ਓਹੁ ਭੀ ਆਇਆ ਉਸਨੇ ਬਹੁਤ ਜੁਧ ਕੀਆ ਕੁਝ ਪੇਸ ਨਾ ਜਾਣ ਦੇਵੇ ਕ੍ਰਿਸ਼ਨ ਦੀ,ਤਿਸ ਵਕਤ ਕ੍ਰਿਸ਼ਨ ਜੀ ਨੇ ਜਾਨਿਆ ਕੇ ਕਿਸੀ ਦਗੇ ਕਰਕੇ ਮਾਰੀਏ ਇਸਕੋ ਕ੍ਰਿਸ਼ਨ ਜੀ ਆਗੇ ਦੌੜ ਲੀਏ ਉਸਕੇ ਏਕ ਮੁਚ ਕੰਦ ਨਾਮ ਕਰਕੇ ਰਾਜਾ ਆਗੇ ਪਹਾੜ ਮੈਂ ਪੜਾ ਸੀ ਸੋ ਰਹਿਆ ਸੀ ਉਸ ਕਾ ਇੰਦ੍ਰ ਸੇ ਬਰ ਲਿਆ ਹੋਆ ਸੀ । ਕ੍ਰਿਸ਼ਨ ਜੀ ਆਪਨਾਂ ਪੀਤੰਬ੍ਰ ਲਾਹਿਕੇ ਉਸ ਉਪਰ ਪਾਕੇ ਆਗੇ ਭਾਜ ਗਏ ਉਹੁ ਪਿਛੇ ਸੇ ਆਇਆ ਉਸਨੇ ਜਾਨਿਆ ਕੇ ਕ੍ਰਿਸ਼ਨ ਜੀ ਪੜੇ ਹੈਂ ਆਕੇ ਲਾਤ ਮਾਰੀ ਕੇ ਜੁਧ ਕਰ ਏਥੇ ਕਿਉਂ ਲੁਕਿਯਾ ਹੈਂ ਉਸਨੇ ਆਖਿਆ ਭਸਮ, ਭਸਮ ਹੋ ਗਯਾ ॥

## ਰਕਤ ਬੀਜ ॥

ਏਕ ਰਕਤ ਬੀਜ ਨਾਮ ਕਰਕੇ ਰਾਖਸ ਹੂਆ ਹੈ। ਉਸਕੇ ਰਕਤ ਨਾਮ ਲਹੂ ਸੇ ਬੀਜ ਨਾਮ ਉਤਪਤੀ ਹੋਤੀ ਸੀ। ਇਸਕਾ ਅਸ੍ਰਭੁਜੀ ਦੇਵੀ ਸਾਥ ਬਹੁਤ ਕਾਲ ਜੁਧ ਹੂਆ ਹੈ। ਜੋ ਜੋ ਰਕਤ ਕੀ ਬੂੰਦ ਗਿਰੇ ਪ੍ਰਿਥਮੀ ਤੇ ਉਤਨੇ ਹੀ ਔਰ ਦੈਂਤ ਪੈਦਾ ਹੋਤੇ ਆਵਨ। ਅਸ੍ਰਭੁਜੀ ਕੀ ਕੋਈ ਪੇਸ਼ ਨਾ ਗਈ। ਜਦੋਂ ਫੇਰ ਚੰਡਕੀ ਦੇਵੀ ਕੋ ਅਰਾਧਿਆ ਚੰਡਕਾ ਦੇਵੀ ਨੇ ਕਿਆ ਕੀਤਾ ਏਕ ਖਪਰ ਲੈ ਲੀਆ, ਜੋ ਬੂੰਦ ਗਿਰੇ ਸੋ ਓਹੀ ਬੋਚਕੇ ਪਾਨ ਕਰ ਜਾਇਆ ਕਰੇ। ਇਸ ਪ੍ਰਕਾਰ ਇਹ ਮਾਰਿਆ ਹੈ ॥

## ਕਾਲੁ ਨੇਮੁ ਬਿਦਾਰੇ ॥

ਜਿਸ ਵਕਤ ਹਨੂਮਾਨ ਸੰਜੀਵਨ ਬੂਟੀ ਲੈਨੇ ਚਲਾ ਹੈ। ਉਸ ਵਕਤ ਕਾਲ ਨੇਮੀ ਕੋ ਰਾਵਣ ਨੇ ਪ੍ਰੇਰਿਆ। ਕੇ ਤੂੰ ਆਗੇ ਰਸਤੇ ਮੈਂ ਜਾਕੇ ਐਸੇ ਐਸੇ ਸੁੰਦਰ ਬਗੀਚੇ ਰਚ ਲੈ। ਜਿਨ੍ਹਾਂ ਪਰ ਹਨੂਮਾਨ ਲੁਭਾਇਮਾਨ ਹੋ ਜਾਵੇ। ਉਸਨੇ ਵੈਸੇ ਹੀ ਕੀਆ। ਖੂਬ ਅਗੇ ਜਾਕੇ ਬਾਗ ਰਚ ਲਏ। ਹਨੂਮਾਨ ਕੋ ਕਹਿਨੇ ਲਗਾ ਤੂੰ ਐਥੇ ਹੀ ਰਹੁ। ਹਨੂਮਾਨ ਨੇ ਜਾਣਿਆ ਕੇ ਮੇਰੇ ਸਾਥ ਇਹ ਛਲ ਕਰਤਾ ਹੈ। ਹਨੂਮਾਨ ਨੇ ਮਾਰ ਦੀਆ ॥

## ਬੂਡਾ ਦੁਰਜੋਧਨੁ ਪਤਿ ਖੋਈ ॥

ਜਿਸ ਵਕਤ ਜੋਜਨਗੰਧਾਰੀ ਨੇ ਬਿਆਸ ਜੀ ਕੋ ਅਰਾਧਿਆ ਸੀ ਆਏ,ਉਸ ਵਕਤ ਜੋਜਨ ਗੰਧਾਰ ਨੇ ਆਖਿਆ ਬਿਆਸ ਜੀ ਕੋ ਕਿ ਤੁਮ ਇਨ੍ਹਾਂ ਰਾਨੀਆਂ ਕੋ ਕਰ ਲਵੋ। ਉਨ੍ਹਾਂ ਨੇ ਆਖਿਆ ਕੇ ਹਮ ਕਰਦੇ ਤ ਨਹੀਂ ਪ੍ਰੰਤੂ ਉਲਾਦ ਪੈਦਾ ਕਰ ਦੇਤੇ ਹਾਂ। ਤਿਸ ਵਕਤ ਬਿਆਸ ਜੀ ਨੇ ਆਖਿਆ ਕੇ ਮੇਰੇ ਅਗੇ ਦੀ ਇਨ੍ਹ ਰਾਨੀਆਂ ਕੋ ਕਢ ਦੇਵੋ। ਪਹਿਲੇ ਏਕ ਰਾਨੀ ਆਈ ਨੇਤ੍ਰਾਂ ਕੋ ਮੀਟਕੇ ਉਸਦੇ ਪੇਟ ਵਿਚੋਂ ਤਾਂ ਧ੍ਰਿਤਰਾਸ੍ਰਰ ਹੋਏ ਅੰਧੇ ਉਸਕੀ ਆਗੇ ਕੈਰਵ ਉਲਾਦ ਚਲੀ। ਦੁਰਜੋਧਨ ਤੇ ਦੁਹਸਾਸਨ ਇਤਿਆਦਿਕ ਧ੍ਰਿਤਰਾਸ੍ਰਰ ਕਾ ਸੌ ਪੁਤ੍ਰ ਹੂਆ ਹੈ ਕੈਰਵ। ਤੇ ਏਕ ਰਾਨੀ ਪਾਂਡੂ ਮਲ ਕੇ ਲਖੀ ਉਸਕੇ ਪੇਟ ਵਿਚੋਂ ਪਾਂਡ ਪੈਦਾ ਹੂਆ। ਉਸ ਪੰਡ ਰਾਜੇ ਕੇ ਪੰਚ ਪੁਤ੍ਰ ਹੂਏ।.ਜੁਧਿਸ੍ਰਰ ੧, ਅਰਜਨ ੨; ਭੀਮਸੈਨ ੩, ਸਹਿ ਦੇਵ ੪, ਨੁਕਲ ੫,ਦ੍ਰੋਪਤੀ ਇਨਕੀ ਇਸਤ੍ਰੀ ਹੋਈ। ਤੇ ਏਕ ਦਾਸੀ ਥੀ ਉਹ ਖੂਬ ਹਸਤੀ ਟਪਦੀ ਲਖੀ ਉਸਦੇ ਪੇਟੋਂ ਬਿਦਰ ਭਗਤ ਹੋਏ ਜੋ ਜੋਜਨ ਗੰਧਾਰੀ ਕੋ ਕਥਾ ਸੁਨਾਵਦਾ ਹੋਤਾ ਸੀ ਉਸਕਾ ਨਾਮ ਭੀਸਮ ਪਿਤਾਮਾਂ ਸੀ ॥

## ਰਾਮੁ ਨ ਜਾਨਿਆ ਕਰਤਾ ਸੋਈ ॥

ਉਸ ਦੁਰਜੋਧਨ ਨੇ ਰਾਮ ਕੌਨ ਕ੍ਰਿਸ਼ਨ ਉਨ੍ਹਾਂ ਕੋ ਕਰਤਾ ਸਰੂਪ ਨ ਜਾਨਿਆ ॥

## ਜਨਮੇਜੈ ਗੁਰ ਸਬਦੁ ਨ ਜਾਨਿਆ ॥

ਜਨਮੇਜੇ ਕੇ ਗੁਰੂ ਬਿਆਸ ਜੀ ਹੂਏ ਹੈਂ ਤੇ ਜਨਮੇਜਾ ਪਾਂਡਵਾਂ ਕੈਰਵਾਂ ਦੀ ਕੁਲ ਵਿਚੋਂ ਹੂਆ ਹੈ। ਏਕ ਸਮੇਂ ਜਨਮੇਜੇ ਨੇ ਬਿਆਸ ਜੀ ਅਗੇ ਪ੍ਰਾਰਥਨਾਂ ਕੀਤੀ ਕੇ ਹਮਾਰੇ ਜੋ ਬਡੇ ਹੂਏ ਹੈਂ ਸੋ ਜੁਧ ਕਰਤੇ ਹੀ ਮਰ ਗਏ। ਉਨ੍ਹਾਂ ਨੇ ਏਹ ਕਿਆ ਕੀਤਾ ਬਿਆਸ ਜੀ ਨੇ ਆਖਿਆ ਕੇ ਭਾਵੀ ਕਰਵਾਵਤੀ ਹੈ ਉਨ੍ਹਾਂ ਦੇ ਕਿਆ ਅਧੀਨ ਹੈ। ਜਨਮੇਜੇ ਨੇ ਆਖਿਆ ਕੇ ਭਾਵੀ ਕਿਆ ਕਰ ਸਕਤੀ ਹੈ। ਤਿਸ ਵਕਤ ਬਿਆਸ ਜੀ ਨੇ ਆਖਿਆ ਕੇ ਅਛਾ ਦੇਖ ਭਾਵੀ ਤੇਰੇ ਕੋ ਦਿਖ ਲਾਵਤੇ ਹਾਂ ਭਾਵੀ ਕਾ ਸਰੂਪ ਤੇਰੇ ਸ਼ੈਹਰ ਮੈਂ ਘੋੜੇ ਆਵਨਗੇ ਤੈਨੇ ਲੈਨਾ ਨਹੀਂ ਜਦੀ ਲੈ ਲੀਆ ਤਾਂ ਤੂੰ ਉਸਕੇ ਉਪਰ ਨਾ ਚੜ੍ਹੀਂ ਤੈਨੇ ਹਟਨਾ ਨਹੀਂ ਜਦੀ ਉਪਰ ਭੀ ਚੜ੍ਹ ਗਿਆ ਤਾਂ ਤੈਨੇ ਉਪਰ ਚੜ੍ਹਕੇ ਬਨ ਵਿਖੇ ਨਹੀਂ ਜਾਣਾ ਜਦੀ ਤੂੰ ਬਨ ਵਿਖੇ ਚਲਾ ਭੀ ਗਿਆ ਉਥੇ ਤੇਰੇ ਕੋ ਏਕ ਇਸਤ੍ਰੀ ਮਿਲੇਗੀ ਉਸਕੋ ਉਪਰ ਬੈਠਾਕੇ ਲਿਆਈ ਨਾਂ ਤੈਨੇ ਹਟਨਾਂ ਨਹੀਂ ਤੂੰ ਲਿਆਂਵੇਗਾ ਫੇਰ ਤੂੰ ਯਗ ਨ ਕਰੀਂ ਜਦੀ ਕਰੇਂਗਾ ਤਾਂ ਬ੍ਰਹਮਨਾਂ ਕੋ ਦਖਨਾਂ ਨਾਂ ਦੇਵੀਂ ਜਦੀ ਦੇਵੇਂਗਾ ਉਸ ਵਕਤ ਤੇਰੀ ਇਸਤ੍ਰੀ ਕਾ ਪੱਲਾ ਹਿਲ ਜਾਵੇਗਾ ਬ੍ਰਹਮਨ ਹਸੇਂਗੇ ਤੈਨੇ ਉਨਕੋ ਕ੍ਰੋਧ ਕਰਕੇ ਕੜਾਹੇ ਵਿਚ ਨਹੀਂ ਚੁਕਕੇ ਮਾਰਨੇ ਤੈਨੇ ਹਟਨਾਂ ਨਹੀਂ। ਤਿਸ ਵਕਤ ਬ੍ਰਹਮਨ ਮਾਰ ਦੀਏ ਬ੍ਰਹਮਨ ਹਤਿਆ ਹੋ ਗਈ ਇਸ ਤੇ ਜਨਮੇਜਾ ਬਜਾਸ ਜੀ ਪਾਸ ਆਇਆ ਕਹਿਨੇ ਲਗਾ ਕੇ ਬ੍ਰਹਮ ਹਤਿਆ ਕੇਸੇ ਦੂਰ ਹੋਵੇ ਬਿਆਸ ਜੀ ਨੇ ਆਖਿਆ ਕੇ ਭਾਗਵਤ ਸ੍ਰਵਨ ਕਰਨੇ ਸੇ, ਜਨਮੇਜੇ ਨੇ ਆਖਿਆ ਕੇ ਕ੍ਰਿਪਾ ਕਰਕੇ ਆਪ ਸ੍ਰਵਨ ਕਰਵਾਵੋ ਬਿਆਸ ਜੀ ਨੇ ਆਖਿਆ ਕੇ ਮੈਂ ਭਾਗਵਤ ਸੁਨਾਵਤਾ ਹੂੰ ਪ੍ਰੰਤੂ ਤੈਨੇ ਸੰਕਾ ਨਹੀਂ ਕਰਨੀ ਜਿਸ ਵਕਤ ਐਸਾ ਪ੍ਰਸੰਗ ਆਇਆ ਕੇ ਭੀਮਸੈਨ ਕੇ ਹਸਤੀ ਉਡਾਏ ਹੂਏ ਅਬ ਤਕ ਅਗਾਸ ਮੈਂ ਫਿਰਦੇ ਹੈਂ ਇਕ ਦੁਰਜੋਧਨ ਕਾ ਮਿਤ੍ਰ ਹੂਆ ਹੈ ਭੂਸਰ ਪਾਲ ਨਾਮ ਕਰਕੇ ਉਸਨੇ ਜਬ ਸੁਨਿਆ ਕੇ ਮੇਰਾ ਮਿਤ੍ਰ ਦੁਰਜੋਧਨ ਹਾਰ ਗਇਆ ਤਬ ਪੂਸਰ ਪਾਲ ਹਾਥੀਆਂ ਉਪਰ ਚੜ੍ਹਕੇ ਆਇਆ ਜੁਧ ਕਰਨੇ ਕੋ, ਭੀਮਸੈਨ ਨੇ ਰਸਤੇ ਵਿਚ ਆਵਤੇ ਕੋ ਹੀ ਸਣੇ ਹਾਥੀਆਂ ਅਕਾਸ ਵਿੱਚ ਮਾਰਿਆ ਥੀ॥ ਇਸ ਬਾਤ ਕੋ ਸੁਨਕੇ ਹੀ ਨੱਕ ਵਟਿਆ ਉਸ ਵਕਤ ਨੱਕ ਵਿਖੇ ਹੀ ਕੋੜ ਹੋ ਗਯਾ ॥

## ਕੰਸੁ ਕੇਸੁ ਚਾਂਡੂਰੁ ਨ ਕੋਈ ॥

ਕੰਸ ਨੇ ਘੋੜੇ ਕਾ ਰੂਪ ਧਾਰਿਆ ਸੀ ਘੋੜੇ ਕਾ ਰੂਪ ਧਾਰਕੇ ਕ੍ਰਿਸ਼ਨ ਕੋ ਮਾਰਨੇ ਵਾਸਤੇ ਗਯਾ ਸੀ ਕ੍ਰਿਸ਼ਨ ਜੀ ਨੇ ਪਕੜਕੇ ਮਾਰਿਆ। ਚਾਂਡੂਰ ਤੇ ਮੁਸਟਕ ਏ ਦੋਨੋਂ ਕੰਸ ਕੇ ਮਲ ਹੂਏ ਹੈਂ ਇਨਕੋ ਭੀ ਮਾਰਿਆ ॥

## ਸੇਵਾ ਏਕ ਨ ਜਾਨਸ ਅਵਰੇ ॥

ਅਵਰੇ ਹੂਏ ਏਕ ਪ੍ਰਮੇਸ਼੍ਵਰ ਕੀ ਸੇਵਾ ਕਰਨੀ ਨਹੀਂ ਜਾਨਤੇ ॥

## ਪਰਪੰਚ ਬਿਆਧ ਤਿਆਗੈ ਕਵਰੇ ॥

ਸੰਸਾਰ ਜੋ ਬਿਆਧੀ ਰੂਪ ਹੈ ਇਸਕੋ ਕਵਰੇ ਨਾਮ ਕਦੋਂ ਤਿਆਗੇਗਾ ਵਾ ॥ ਜਿਨਾਂ ਨੇ ਏਕ ਦੀ ਸੇਵਾ ਜਾਨਸ ਨਾਮ ਜਾਨੀ ਹੈ ਕਰਨੀ ਓਹੁ ਨਾ ਅਵਰੇ ਅਵਰੇ ਹੋਏ ਨਹੀਂ। ਸੰਸਾਰ ਜੋ ਬਿਆਧੀ ਇਸਕੋ ਕਵਰੇ ਨਾਮ ਕੌੜਾ ਜਾਨਕੇ ਤਜਾਗ ਦੀਆ॥

**ਕਿਆ ਪਹਿਰਉ ਕਿਆ ਓਢਿ ਦਿਖਾਵਉ॥** ਕਿਆ ਪਹਿਰਉ ਭੂਖਨ ਕਿਆ ਓਢ ਦਿਖਾਵਉ ਬਸਤ੍ਰ।

**ਮਹਲਾ ਇਸਤ੍ਰੀ॥ ਲਾਲ ਨਿਹਾਲੀ॥** ਲਾਲ ਰੰਗ ਦੀ ਨਿਹਾਲੀ ਨਾਮ ਗੋਦੜੀ॥

**ਨੇਬਖਵਾਸੀ ਪਾਜੇ॥** ਨੇਬ ਚੋਪਦਾਰ। ਖਵਾਸੀ ਚੌਰੀ ਬਰਦਾਰ ਪਾਜੇ ਕਹੀਏ ਦਾਸ॥

**ਤਾਜ ਕੁਲਹ॥** ਮਰਾਤਬੇ ਕੀ ਟੋਪੀ॥

**ਅਬੇ ਤਬੇ ਕੂੜੇ ਹੈ ਪਾਜਾ ॥**

ਅਬੇ ਤਬੇ ਨਾਮ ਹੰਕਾਰ ਸਹਿਤ ॥ ਗੁਰਾਂ ਕਹਿਆ ਅਬ ਕਰ ਇਸ ਨੇ ਕਹਿਆ ਤਬ ਕਰਾਂਗਾ ॥

**ਸੇਵਾ ਏਕ ਨ ਜਾਨਸਿ ਅਵਰੇ ॥**

ਅਵ ਹੂਏ ਮਨਮੁਖ ਇਕ ਦੀ ਸੇਵਾ ਕਰਨੀ ਨਹੀਂ ਜਾਨਤੇ ॥

**ਪਰਪੰਚ ਬਿਆਧਿ ਤਿਆਗੈ ਕਵਰੇ ॥**

ਪਰ ਪੰਚ ਜੋ ਬਿਆਧੀ ਰੂਪ ਤਿਸਕੋ ਕਵਰੇ ਨਾਮ ਕਿਸ ਪ੍ਰਕਾਰ ਤਿਆਗੇਗਾ ॥ ਵਾ ਜਿਸਨੇ ਏਕ ਦੀ ਸੇਵਾ ਜਾਨੀ ਹੈ ਓਹੁ ਨਹੀਂ ਅਵਰੇ ਹੂਏ ॥ ਬਿਆਧੀ ਰੂਪ ਜੋ ਪ੍ਰਪੰਚ ਤਿਸਕੋ ਕਵਰੇ ਕਹੀਏ ਕੌੜਾ ਜਾਨਕੇ ਤਿਆਗ ਦੀਆ ।

**ਭਾਇ ਮਿਲੈ ਸਚੁ ਸਾਚੈ ਸਚੁਰੇ ॥**

ਓਹੁ ਭਾਇ ਪ੍ਰੇਮ ਮੇ ਮਿਲੇ ਹੈਂ ਸਚ ਨਿਸਚੇ ਕਰਕੇ ਸਚੇ ਨੂੰ ਸੰਚਰਿਆ ਹੈ ॥ ਵਾ ਓਹੁ ਮਨਮੁਖ ਸੰਸਾਰਕ ਭਾਇ ਵਿਚ ਮਿਲੇ ਹੈਂ ਸੱਚ ਨਿਸਚੇ ਕਰਕੇ ਪਦਾਰਥਾਂ ਕੋ ਸਚ ਜਾਨਕੇ ਸੰਚਰੇ ਹੈਂ ॥

**ਜਿਉ ਤਨੁ ਬਿਧਵਾ ਪਰ ਕਉ ਦੇਈ ॥**

ਜੈਸੇ ਬਿਧਵਾ ਇਸਤ੍ਰੀ ਪਰਾਏ ਕੋ ਸ਼ਰੀਰ ਦੇ ਦੇਤੀ ਹੈ ॥ ਕਾਮ ਦੇ ਔਰ ਦਾਮ ਦੇ ਵਸੀਕਾਰ ਹੋਈ ਹੋਈ ਪਰਾਏ ਵਸਚਿਤ ਸੇਈ ਦੇਤੀ ਹੈ ॥ ਇਸੀ ਪ੍ਰਕਾਰ ਮਨਮੁਖ ਕਾ ਮਨਾ ਕਰਕੇ ਔਰ ਦਾਮ ਕਰਕੇ ਪਰਾਏ ਦੇਵੀ,ਦੇਵਤੇ ਕੇ ਪੂਜਨ ਮੈ ਚਿਤ ਦੇਤਾ ਹੈ ॥

**ਬੇਦ ਪੁਰਾਣ ਪੜੈ ਸੁਣਿ ਥਾਟਾ ॥** ਥਾਟਾ ਨਾਮ ਮਹਾ ਭਾਰਤ ਸੁਣ ਲਵੇਂ ॥

**ਮਨ ਬਹੁ ਨਾਟਾ ॥** ਨਾਟਾ ਨਾਮ ਚੰਚਲ ॥ ਵਾ ਨਟ ਕੀ ਨਿਆਈ ॥

**ਤੂੰ ਮਨਿ ਹਰਿ ਜੀਉ ਤੂੰ ਮਨਿ ਸੂਖ ॥**

ਹੇ ਮਨ ਕਹੀਏ ਪਿਆਰੇ ਤੂੰ ਕਹੀਏ ਪੁਨਾ ਹਰਿ ਜੀ ਕੋ ਮਨਨ ਕਰ ਤਬ ਸੁਖ ਹੋਵੇਗਾ ॥

**ਬਿਨੁ ਦਮਕੇ ਸਉਦਾ ਨਹੀ ਹਾਟ ॥**

ਜੈਸੇ ਦਮੜਿਆਂ ਬਿਨਾ ਹਟ ਉਪਰੋ ਸਉਦਾ ਨਹੀਂ ਮਿਲਤਾ ਤੈਸੇ ਹੀ ਸ਼ਰਧਾ ਰੂਪੀ ਦਮੜਿਆਂ ਬਿਨਾ ਸਤਿ ਸੰਗਤ ਰੂਪੀ ਹਟ ਉਪਰੋਂ ਨਾਮ ਸਉਦਾ ਨਹੀ ਮਿਲਦਾ ॥

**ਬਿਨੁ ਬੋਹਿਥ ਸਾਗਰ ਨਹੀ ਵਾਟ ॥**

ਜੈਸੇ ਜਹਾਜ ਬਿਨਾ ਸਾਗਰ ਕੀ ਵਾਟ ਨਹੀਂ ਲੰਘੀ ਜਾਤੀ ਵੈਸੇ ਹੀ ਨਾਮ ਰੂਪੀ ਜਹਾਜ ਬਿਨਾ ॥ ਵਾ ਗਜਾਨ ਜਹਾਜ ਬਿਨਾ ਸੰਸਾਰ ਸਾਗਰ ਕੀ ਵਾਟ ਨਹੀਂ ਲੰਘੀ ਜਾਤੀ ॥

**ਹਉ ਹਉ ਕਰਿ ਮਰਣਾ ਕਿਆ ਪਾਵੈ ॥**

ਇਹ ਮਨ ਮੁਖ ਹੰਗਤਾ ਮਮਤਾ ਕਰਕੇ ਮਰ ਰਹੇ ਹੈਂ ਕਿਆ ਪਾਂਵਦੇ ਹੈਂ ਸੰਸਾਰ ਵਿੱਚੋਂ ॥ ਵਾ ਜਿਸ ਨੇ ਹੰਗਤਾ ਮਮਤਾ ਕੋ ਮਾਰਨਾ ਕਰਿਆ ਹੈ ਵੋਹੁ ਕਿਆ ਕਰਦੇ ਹੈਂ ਪ੍ਰਮੇਸ਼ੁਰ ਕੋ ਪਾਂਵਦੇ ਹੈਂ ॥੧੩॥

**ਗਉੜੀ ਮ: ੧ ॥** ਅੰਨ੍ਹੈ ॥ **ਜੋ ਉਪਜੈ ਸੋ ਕਾਲਿ ਸੰਘਾਰਿਆ ॥** ਸਪਸ਼੍ਟ

## ਪ੍ਰਥਮੇ ਬ੍ਰਹਮਾ ਕਾਲੈ ਘਰਿ ਆਇਆ ॥

ਸੂਬਕਾ ਪ੍ਰਥਮੈ ਕਹੀਏ ਆਦ ਰੂਪ ਜੋ ਬ੍ਰਹਮਾ ਸੋ ਭੀ ਕਾਲ ਮੌਤ ਕੇ ਘਰ ਮੈ ਆਇਆ ॥

## ਬ੍ਰਹਮ ਕਮਲੁ ਪਇਆਲਿ ਨ ਪਾਇਆ ॥

ਬ੍ਰਹਮ ਕਹੀਏ ਬਿਸ਼ਨੂ ਭਗਵਾਨ ਕੇ ਨਾਭੀ ਕਵਲ ਦਾ ਹੀ ਪਇਆਲ ਕਹੀਏ ਅੰਤ ਨਾ ਪਾਇਆ ਬ੍ਰਹਮਾਂ ਜੀ ਨੇ, ਅਠਾਸੀ ਹਜ਼ਾਰ ਜੁਗਾਂ ਦੀ ਚਉਕੜੀ ਵਿਚ ਹੀ ਭ੍ਰਮ ਦਾ ਰਹਿਆ ਅੰਤ ਲੈਣੇ ਕੇ ਵਾਸਤੇ,ਪ੍ਰੰਤੂ ਅੰਤ ਨਾ ਆਇਆ ॥

## ਆਗਿਆ ਨਹੀ ਲੀਨੀ ॥

ਭਗਵਾਨ ਨੇ ਕਹਿਆ ਸੀ ਏਹੀ ਤੇਰਾ ਪਿਤਾ ਹੈ ਕਹਿਣੇ ਲਗਿਆ, ਏਹ ਮੇਰਾ ਪਿਤਾ ਕਿਆ ਹੈ ਲੱਤ ਮਾਰੀ ਭ੍ਰਮ ਵਿਚ ਭੁਲਿਆ ॥

**ਮਾਇਆ ਦਾਮ ॥** ਮਾਇਆ ਜੋ ਦਾਮ ਕਹੀਏ ਫਾਹੀ ਰੂਪ। ਵਾ ਦਾਮ ਜੋ ਮਾਇਆ ਕਹੀਏ ਛਲ ਰੂਪ।

## ਕਾਲੁ ਜਾਲੁ ਜਿਹਵਾ ਅਰੁ ਨੈਣੀ ॥

ਜਿਹਬਾ ਕੋ ਭੀ ਕਾਲ ਦਾ ਜਾਲ ਲਗ ਰਿਹਾ ਹੈ ਸ੍ਵਾਦ ਚਖਣੇ। ਨੈਣਾਂ ਕਰਕੇ, ਰੂਪ ਦੇਖਣਾ। ਕਾਲ।

## ਕਾਨੀ ਕਾਲੁ ਸੁਣੈ ਬਿਖੁ ਬੈਣੀ॥

ਕੰਨ ਬਿਖਿਆਂ ਕੇ ਵੈਣ ਸੁਣਦੇ ਹੈਂ। ਕੰਨਾਂ ਕੋ ਇਹ ਕਾਲ ਲਗ ਰਹਿਆ ਹੈ।

**ਤਤ ਵਿਰੋਲੇ ॥** ਤਤ ਮਿਥਿਆ ਕਾ ਵਿਰੋਲੈ ਕਹੀਏ ਵਿਵੇਚਨ ਕਰਦੇ ਹੈਂ।

## ਪਰਮ ਹੰਸ ਸਚੁ ਜੋਤਿ ਅਪਾਰ ॥

ਜਿਨ ਕੋ ਸਚੇ ਅਪਾਰ ਕੀ ਜੋਤਿ ਕਹੀਏ ਗਜਾਤ ਹੋਈ ਹੈ ਵੋਹ ਪਰਮ ਹੰਸ ਹੈ। ਤਤ ਮਿਥਿਆ ਕਾ ਵਿਵੇਚਨ ਕਰਨੇ ਵਾਲੇ। ਯਥਾ (ਸਤਜੁਗ ਪਰਮ ਹੰਸ ਵੀਚਾਰੀ)।

## ਨਿਹਚਲੁ ਮਹਲੁ ਨਹੀਂ ਛਾਇਆ ਮਾਇਆ॥

ਮਹਲ ਸਰੂਪ ਚੇਤਨ ਨਿਸਚਲ ਹੈ ਉਸ ਮੈਂ ਮਾਇਆ ਔਰ ਛਾਇਆ ਅਵਿਦਿਆ ਨਹੀਂ। ਵਾ ਜਿਸ ਕੋ ਉਸ ਮਹਲ ਕੀ ਪ੍ਰਾਪਤੀ ਹੋਈ ਹੈ ਉਸ ਮੈਂ ਛਾਇਆ ਮਾਇਆ ਨਹੀਂ।

## ਉਪਜੰਪਿ ਦਰਸਨੁ ਕੀਜੈ ਤਾਕਾ ॥

ਤਿਨ ਕਾ ਦਰਸਨ ਸੂਰਜ ਕੇ ਉਪਜੰਪਿ ਨਾਮ ਉਦੇਕਾਲ ਹੀ ਕਰੀਏ। ਵਾ ਜਦੋਂ ਵੋਹੁ ਮਹਾਤਮਾਂ ਉਪਜੰਪਿ ਕਹੀਏ ਉਤਪੰਨ ਹੋਵਨ। ਵਾ ਉਪ ਕਹੀਏ ਸਮੀਪ ਜੰਪਿ ਕਹੀਏ ਜਾਕੇ ਅਰਥਾਤ ਉਨ ਕੇ ਸਮੀਪ ਜਾਕੇ ਦਰਸਨ ਕਰੇ। ਵਾ ਜਦੋਂ ਇਹ ਆਪ ਉਤਪੰਨ ਹੋਵੇ ਉਸੀ ਵਕਤ ਉਸ ਮਹਾਤਮਾਂ ਕਾ ਦਰਸਨ ਕਰੇ। ਵਾ ਉਪਸਮੀਪ ਜਾਕੇ ਦਰਸਨ ਭੀ ਕੀਜੇ ਔਰ ਉਨਕਾ ਮੰਤ੍ਰ ਭੀ ਜਪੇ ਜਪਣਾ ਕਰੇ। ਪੰਜ ਅਰਥ।

## ਅਰਧ ਉਰਧ ਕੀ ਸੰਧਿ ਕਿਉ ਜਾਨੈ।

ਇਹ ਪ੍ਰਸ਼ਨ ਕਰਿਆ ਅਰਧ ਕਹੀਏ ਜੀਵ ਉਰਧ ਕਹੀਏ ਈਸ਼ਵਰ ਇਨ ਕੀ ਸੰਧਿ ਕਹੀਏ ਮਿਲਉਨੀ ਕੈਸੇ ਜਾਣੇ। ਉ:-

**ਗੁਰਮੁਖਿ ਸੰਧਿ ਮਿਲੈ ਮਨੁ ਮਾਨੈ ॥**

ਗੁਰੂ ਜੋ ਮੁਖੀ ਉਨ ਕੇ ਜਦੀ ਮਨ ਕਹੀਏ ਮੰਤ੍ਰ ਕੋ ਮਾਨੇ ਤਬ ਜੀਵ ਈਸ਼੍ਵਰ ਕੀ ਸੰਧੀ ਮਿਲ ਜਾਤੀ ਹੈ।

## ਗਉੜੀ ਬਰਾਗਣਿ ਮਹਲਾ ੧ ॥ ੧ ਓ ਸਤਿਗੁਰ ਪ੍ਰਸਾਦਿ ॥

**ਜਿਉ ਗਾਈ ਕੋ ਗੋਇਲੀ ਰਾਖਹਿ ਕਰਿ ਸਾਰਾ ॥**

ਜੈਸੇ ਗਊਆਂ ਕੋ ਗੋਇਲੀ ਪੁਰਸ਼ ਸਾਰਾ ਕਹੀਏ ਸੰਭਾਲ ਕਰਕੇ ਰਖਦਾ ਹੈ।

**ਅਹਿਨਿਸਿ ਪਾਲਹਿ ਰਾਖ ਲੇਹਿ ਆਤਮ ਸੁਖੁ ਧਾਰਾ।**

ਦਿਨ ਰਾਤ੍ਰ ਉਨ ਕੋ ਪਾਲਦਾ ਹੈ ਰਖਿਆ ਕਰਦਾ ਹੈ ਆਤਮ ਕਹੀਏ ਮਨ ਵਿਚ ਸੁਖ ਧਾਰਦਾ ਹੈ।

**ਇਤ ਉਤ ਰਾਖਹੁ ਦੀਨ ਦਇਆਲਾ ॥**

ਹੇ ਦੀਨਾ ਕੇ ਦਇਆਲੂ ਪ੍ਰਮੇਸ਼੍ਵਰ ਲੋਕ ਪ੍ਰਲੋਕ ਵਿੱਚ ਹਮਾਰੀ ਰਖਿਆ ਕਰੋ। ਵਾ ਕਰਦੇ ਹੋ।

**ਗੁਰ ਸੇਵਾ ਪ੍ਰਭੁ ਪਾਇਆ ਸਚੁ ਮੁਕਤਿ ਦੁਆਰਾ ॥**

ਪ੍ਰਭੂ ਸਰੂਪ ਜੋ ਸਤਿਗੁਰੂ ਤਿਨਾਂ ਕੀ ਸੇਵਾ ਕਰਕੇ ਸਚਾ ਮੁਕਤੀ ਕਾ ਦੁਆਰਾ ਗਜ਼ਾਨ ਪਾਇਆ ਵਾ ਗੁਰ ਸੇਵਾ ਕੀਤੀ ਤਬ ਮੁਕਤੀ ਕਾ ਦੁਆਰਾ ਗਜ਼ਾਨ ਪ੍ਰਾਪਤੀ ਹੋਈ ਤਾਂ ਸੱਚਾ ਪ੍ਰਭੂ ਪਾਇਆ। ਵਾ ਗੁਰਾਂ ਕੀ ਸੇਵਾ ਕਰਕੇ ਸੱਚਾ ਜੋ ਪ੍ਰਭੂ ਮੁਕਤੀ ਦੁਆਰਾ ਕਹੀਏ ਸਰੂਪ ਅਰਥਾਤ ਮੁਕਤੀ ਸਰੂਪ ਸੋ ਪਾਇਆ ॥

**ਕਿਆ ਲੈ ਆਇਆ ਲੈ ਜਾਇ ਕਿਆ ॥**

ਹੇ ਜੀਵ ਤੂੰ ਕਿਆ ਲੈਕੇ ਆਇਆ ਸੀ ਕਿਆ ਲੇਕੇ ਗਇਆ ਅਰਥਾਤ ਨਿਸਫਲ ਹੀ ਗਇਆ ਵਾ ਲੇਕੇ ਆਇਆ ਸੀ ਸ੍ਵਾਸਾਂ ਰੂਪੀ ਪੂੰਜੀ ਬਿਸ਼ੇ ਆਦਕਾਂ ਕੋ ਲੈ ਗਇਆ ਖਰੀਦਕੇ ॥

**ਡੋਲ ਬਧਾ ਕਸਿ ਜੇਵਰੀ ਆਕਾਸਿ ਪਤਾਲਾ ॥**

ਜੈਸੇ ਢੋਲ ਜੇਵੜੀ ਨਾਲ ਬੰਧਿਆ ਹੋਤਾ ਹੈ ਕਸਕੇ ਕਦੀ ਅਕਾਸ ਉਪਰ ਕੋ ਆਵਤਾ ਹੈ ਕਦੀ ਪਤਾਲ ਕਹੀਏ ਨੀਚੇ ਕੋ ਜਾਤਾ ਹੈ। ਇਸੀ ਪ੍ਰਕਾਰ ਜੀਵ ਰੂਪੀ ਡੋਲ ਕਰਮਾਂ ਰੂਪੀ ਜੇਵੜੀ ਵਾ ਵਾਸ਼ਨਾਂ ਰੂਪੀ ਜੇਵੜੀ ਨਾਲ ਕਸਕੇ ਬੰਧਿਆ ਹੂਆ ਹੈ ਕਦੀ ਨਰਕ ਕਦੀ ਸ੍ਵਰਗ ਕੋ ਜਾਤਾ ਹੈ।

**ਘਰਿ ਘਰਿ ਨਾਮੁ ਨਿਰੰਜਨਾ ਸੋ ਠਾਕੁਰ ਮੇਰਾ ॥**

ਸੋ ਜੋ ਠਾਕੁਰ ਨਿਰੰਜਨ ਮੇਰਾ ਤਿਸਕਾ ਨਾਮ ਘਰਿ ਘਰਿ ਕਹੀਏ ਸਾਸਤ੍ਰ ਸਾਸਤ੍ਰ ਵਿੱਚ ਹੈ ਵਾ ਸੋ ਜੋ ਠਾਕੁਰ ਨਿਰੰਜਨ ਜਿਸਕਾ ਨਾਮ ਹੈ ਓਹੁ ਘਰਿ ਘਰਿ ਕਹੀਏ ਸਰੀਰਾਂ ਸਰੀਰਾਂ ਵਿੱਚ ਹੈ। ਮੇਰਾ ਕਹੀਏ ਮਿਲਿਆ ਹੂਆ ॥

**ਖੋਟੇ ਕਉ ਖਰਾ ਕਹੈ ਖਰੇ ਸਾਰ ਨ ਜਾਣੈ ॥**

ਇਹ ਸਿੱਖਾਂ ਨੇ ਬੇਨਤੀ ਕੀਤੀ ਹੈ ਹੇ ਸਤਿਗੁਰੋ ਕਲੂ ਕਾਲ ਕਾ ਪ੍ਰਕਾਰ ਕਥਨ ਕਰੋ। ਸਤਿਗੁਰ ਦੇਵ ਜੀ ਕਥਨ ਕਰਤੇ ਹੈਂ ਕਲੂ ਕਾਲ ਵਿੱਚ ਖੋਟੇ ਕੋ ਤਾਂ ਚੰਗਾ ਕਹਿਣਗੇ, ਖਰੇ ਜੋ ਫਕੀਰ ਉਨਕੀ ਸਾਰ ਹੀ ਨਹੀਂ ਜਾਣਨੀ ॥

## ਅੰਧੇ ਕਾ ਨਾਉ ਪਾਰਖੂ ਕਲੀ ਕਾਲ ਵਿਡਾਣੇ ॥

ਅੰਧੇ ਕਹੀਏ ਅਗਜਾਨੀ ਕਾ ਨਾਮ ਪਾਰਖੂ ਪੜ ਜਾਵੇਗਾ। ਇਹ ਕਲੀ ਕਾ ਕਾਲ ਨਾਮ ਸਮਾਂ ਵਿਡਾਣ ਅਸਚਰਜ ਆਵੇਗਾ॥

## ਸੁਤੇ ਕਉ ਜਾਗਤ ਕਹੈ ਜਾਗਤ ਕਉ ਸੂਤਾ॥

ਜੋ ਤਾਂ ਪ੍ਰਮੇਸ੍ਵਰ ਕੀ ਤਰਫੋਂ ਸੋ ਰਹਿਆ ਹੇ ਉਸਕੋ ਤਾਂ ਜਾਗਦਾ ਕਹਿਣਗੇ। ਜੋ ਪ੍ਰਮੇਸ੍ਵਰ ਕੀ ਤਰਫ ਜਾਗਦਾ ਹੈ। ਉਸਕੋ ਸੋਇਆ ਹੂਆ ਕਹਿਣਗੇ॥

## ਜੀਵਤ ਕਉ ਮੂਆ ਕਹੈ ਮੂਏ ਨਹੀ ਰੋਤਾ॥

ਜੋ ਪ੍ਰਮੇਸ੍ਵਰ ਕੀ ਤਰਫ ਜਿਉਂਦਾ ਹੈ ਉਸਕੋ ਤਾਂ ਮੂਆ ਕਹਿਣਗੇ। ਔਰ ਜੋ ਪ੍ਰਮੇਸ੍ਵਰ ਕੀ ਤਰਫੋਂ ਮੂਆ ਹੈ ਉਸਕੇ ਵਾਸਤੇ ਕਿਸੀ ਨੇ ਰੁਦਨ ਨਹੀਂ ਕਰਨਾ। ਵਾ ਰੋਤਾ ਕਹੀਏ ਪਰ ਯਤਨ ਨਹੀਂ ਕਰਨਾ ਨਿਕਾਲਨੇ ਵਾਸਤੇ।

## ਆਵਤ ਕਉ ਜਾਤਾ ਕਹੈ ਜਾਤੇ ਕਉ ਆਇਆ॥

ਜੋ ਤਾਂ ਪ੍ਰਮੇਸ੍ਵਰ ਕੀ ਤਰਫ ਆਵੇਗਾ ਉਸਕੋ ਕਹਿਣਗੇ ਸਾਡੇ ਤਰਫੋ ਜਾਂਦਾ ਰਹਿਆ ਜੋ ਸੰਸਾਰ ਕੀ ਤਰਫ ਜਾਤਾ ਹੈ ਉਸਕੋ ਕਹਿਣਗੇ ਇਸਕਾ ਆਇਆ ਸੰਸਾਰ ਵਿੱਚ ਸਫਲਾ ਹੈ॥

## ਪਰਕੀ ਕਉ ਅਪੁਨੀ ਕਹੈ ਅਪੁਨੋ ਨਹੀ ਭਾਇਆ॥

ਪਰਕੀ ਕੌਣ ਮਾਇਆ ਵਾ ਸਰੀਰ ਇਹ ਪਰਾਏ ਹੈਂ ਇਸਕੋ ਅਪਨੇ ਕਹਿੰਦਾ ਹੈ ਅਪਣਾ ਕੌਣ ਨਾਮ ਇਹ ਭਾਇਆ ਹੀ ਨਹੀਂ॥

## ਮੀਠੇ ਕਉ ਕਉੜਾ ਕਹੈ ਕੜੂਏ ਕਉ ਮੀਠਾ॥

ਮੀਠਾ ਕੌਣ ਈਸ੍ਵਰ ਨਾਮ ਇਸਕੋ ਤਾਂ ਕਉੜਾ ਕਹਿੰਦਾ ਹੈ ਕੜੂਏ ਕੌਣ ਬਿਸ਼ੇ ਦੁਖਦਾਈ ਇਨਕੋ ਮੀਠੇ ਕਹਿੰਦਾ ਹੈ॥

## ਰਾਤੇ ਕੀ ਨਿੰਦਾ ਕਰਹਿ ਐਸਾ ਕਲਿ ਮਹਿ ਡੀਠਾ॥

ਜੋ ਪ੍ਰਮੇਸ੍ਵਰ ਵਿੱਚ ਰਤਿਆ ਹੈ ਉਸਕੀ ਨਿੰਦਿਆ ਕਰਦੇ ਹੈਂ ਐਸਾ ਕਲੂ ਕਾਲ ਦੇਖਿਆ ਹੈ॥

## ਪੋਖਰੁ ਨੀਰੁ ਵਿਰੋਲੀਐ ਮਾਖਨੁ ਨਹੀਂ ਰੀਸੈ॥

ਜਦੀ ਪੋਖਰ ਨਾਮ ਛਪੜੀ ਕਾ ਨੀਰ ਵਿਰੋਲੀਏ ਉਸ ਵਿਚੋਂ ਮਾਖਨ ਨਹੀ ਰੀਸੇ ਕਹੀਏ ਨਿਕਲਦਾ। ਇਸੀ ਪ੍ਰਕਾਰ ਸੰਸਾਰ ਛਪੜੀ ਨੀਰ ਸਕਾਮ ਕਰਮ ਜਦੀ ਕਰੀਏ ਇਨਾਂ ਵਿਚੋਂ ਮਾਖਨ ਗਜਾਨ ਨਹੀਂ ਨਿਕਸਦਾ॥ ਇਹ ਜੋ ਪੂਰਬੋਕਤ ਪ੍ਰਸੰਗ ਕਹਿਆ ਹੈ ਸੋ ਅਬ ਵਰਤ ਰਹਿਆ ਹੈ।

## ਰਾਗ ਗਉੜੀ ਮਹਲਾ ੩ ॥ ਅਸਟਪਦੀਆ॥

ਗੋਇੰਦਵਾਲ ਮੈਂ ਕਿਸੀ ਨੇ ਬ੍ਰਹਮ ਭੋਜ ਕੀਆ ਸੀ ਉਨਕੇ ਗ੍ਰਹਿ ਵਿਖੇ ਸੂਤਕ ਹੋ ਗਇਆ ਲੜਕੀ ਅਥਵਾ ਲੜਕਾ ਪੈਦਾ ਹੁਆ, ਬ੍ਰਹਮਣ ਅੰਨ ਛਕਣੇ ਆਏ ਨਹੀਂ, ਅੰਨ ਤਿਆਰ ਹੁਆ ਪੜਿਆ ਹੈ। ਉਨਾਂ ਨੇ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਅਗੇ ਆਕੇ ਬੇਨਤੀ ਕੀਤੀ। ਹੇ ਦੀਨਾ ਨਾਥ ਭੋਜਨ ਤਿਆਰ ਹੈ ਬ੍ਰਹਮਣ ਆਏ ਨਹੀਂ ਆਪ ਕ੍ਰਿਪਾ ਕਰਕੇ ਸਿਖਾਂ ਕੋ ਭੇਜੋ॥ ਸਤਿਗੁਰਾਂ ਨੇ ਸਿਖਾਂ ਕੋ ਹੁਕਮ ਦੀਆ ਸਿਖ ਭੋਜਨ ਛਕ ਆਏ ਪਿਛੋਂ ਸੇ ਉਨਾਂ ਬ੍ਰਹਮਣਾ ਨੇ ਸਤਿਗੁਰਾਂ ਕੋ ਆਕੇ ਕਹਿਆ ਕੇ ਆਪ ਸੂਤਕ ਕਾ ਕੋਈ ਵਿਚਾਰ ਨਹੀਂ

ਕਰਦੇ ਏਹ ਬਾਤ ਠੀਕ ਨਹੀਂ, ਇਤਨੀ ਸੁਣਕੇ ਸ੍ਰੀ ਗੁਰੂ ਅਮਰ ਦਾਸ ਜੀ ਨੇ ਇਹ ਸ਼ਬਦ ਉਚਾਰਿਆ ॥ਅੰਨੈ

**ਮਨ ਮੁਖਿ ਸੂਤਕੁ ਕਬਹਿ ਨ ਜਾਇ ॥**

ਸਪਸ਼ਟ ॥ ਗੁਰਮੁਖਾਂ ਕੋ ਸੂਤਕ ਨਹੀਂ ॥ ਔਰ ਸੂਤਕ ਸੇ ਵਗੈਰ ਕੋਈ ਭੀ ਵਸਤੂ ਨਹੀਂ ॥

**ਮਨਕਾ ਸੂਤਕੁ ਦੂਜਾ ਭਾਉ ॥** ਇਤਿ ਆਦਕ ਸਪਸ਼ਟ

**ਸਭੋ ਸੂਤਕੁ ਜੇਤਾ ਮੋਹੁ ਆਕਾਰੁ ॥**ਜਿਤਨਾ ਅਕਾਰਾਂ ਵਿਚ ਮੋਹੁ ਹੈ ਸਭੀ ਸੂਤਕ ਹੈ ॥ ਤੰਫ ॥ ਪਖੰਡ ॥

**ਸਾਇਰ ਕੀ ਪੁਤ੍ਰੀ ਬਿਦਾਰਿ ਗਵਾਈ ॥**

ਸਾਇਰ ਪੁਤ੍ਰੀ ਲਖਮੀ ਬਿਦਾਰ ਗਵਾਈ ਕਹੀਏ ਨਾਸ ਕਰ ਦਿਤੀ ਅਰਥਾਤ ਤਜਾਗ ॥ ਵਾ ਜੋ ਬਿਦਾਰਨੇ ਵਾਲੀ ਸੀ ਸੋ ਗਵਾਈ ॥ ਵਾ ਬਿਦਾਰ ਕਹੀਏ ਹੁਸ਼ਿਆਰ ਹੋਕੇ ਗਵਾਈ ॥

**ਮਾਇਆ ਮੋਹਿ ਨਟਿ ਬਾਜੀ ਪਾਈ ॥**

ਮਾਇਆ ਜੋ ਮੋਹਿਤ ਕਰਨੇ ਵਾਲੀ ਤਿਸਨੇ ਇਹ ਸੰਸਾਰ ਨਟਿ ਕੀ ਨਿਆਈ ਬਾਜੀ ਪਾਈ ਹੈ ॥ ਵਾ ਈਸ਼੍ਵਰ ਰੂਪੀ ਨਟਿ ਨੇ ਮਾਇਆ ਜੋ ਮੋਹੁ ਰੂਪ ਇਸ ਦੁਆਰੇ ਇਹ ਸੰਸਾਰ ਬਾਜੀ ਪਾਈ ਹੈ ॥੩॥

**ਗਉੜੀ ਮਹਲਾ ੩ ॥ ਬ੍ਰਹਮਾ ਮੂਲੁ ਵੇਦ ਅਭਿਆਸਾ ॥**

ਬ੍ਰਹਮਾ ਜੋ ਬੇਦਾਂ ਕਾ ਅਭਿਆਸ ਕਰਨੇ ਵਾਲਾ ਹੈ ਸੋ ਸੰਸਾਰ ਕਾ ਮੂਲ ਹੈ ॥ ਤਿਸ ਬ੍ਰਹਮਾ ਤੇ ਜੋ ਦੇਵਤੇ ਔਰ ਮਨੁਖ ਉਤਪੰਨ ਹੂਏ ਹੈਂ ਸਭ ਮਾਇਆ ਕੇ ਮੋਹੁ ਦੇ ਪਿਆਸੇ ਹੈਂ ॥

**ਤ੍ਰੈਗੁਣ ਬਾਣੀ ਬ੍ਰਹਮ ਜੰਜਾਲਾ ॥**

ਬ੍ਰਹਮ ਬਾਣੀ ਜੋ ਬੇਦ ਤ੍ਰੈਗੁਣਾਂ ਕੋ ਬਿਸ਼ੇ ਕਰਨੇ ਵਾਲੀ ਇਹ ਭੀ ਜੰਜਾਲ ਰੂਪ ਹੈ ॥

**ਮਾਇਆ ਦਾਸੀ ਭਗਤਾਂ ਕੀ ਕਾਰ ਕਮਾਵੈ ॥**

ਮਾਇਆ ਦਾਸੀ ਹੋ ਕੇ ਭਗਤ ਜਨਾ ਕੀ ਕਾਰ ਕਮਾਵਦੀ ਹੈ । ਕਿਉਂ ਅਗੇ ਕਹਿਦੇ ਹੈਂ :-

**ਚਰਣੀ ਲਾਗੈ ਤਾ ਮਹਲੁ ਪਾਵੈ ॥**

ਓਹੁ ਕਹਿੰਦੀ ਹੈ ਮੈ ਚਰਨੀ ਲਗਾਂ ਤਬੀ ਮਹਲ ਨਾਮ ਸਫਲ ਹੋਣਾ ਪਾਵਾਂਗੀ ॥ ਵਾ ਜਿਨਾਂ ਭਗਤਾਂ ਕੀ ਮਾਇਆ ਦਾਸੀ ਹੋਕੇ ਕਾਰ ਕਮਾਵਦੀ ਹੈ ਇਹ ਜੀਵ ਰੂਪੀ ਇਸਤ੍ਰੀ ਜਦੀ ਉਨਕੇ ਚਰਨਾਂ ਵਿਚ ਲਗੇ ਤਬ ਮਹਲ ਸਰੂਪ ਕੋ ਪਾਵੇ ॥ ਨਹੀਂ ਨਿਸਫਲ ਜਾਵੇ ॥

**ਗਉੜੀ ਮਹਲਾ ੩ ॥ ਬ੍ਰਹਮਾ ਵੇਦੁ ਪੜੈ ਵਾਦੁ ਵਖਾਣੈ ॥**

ਜ਼ਿਨਾਂ ਬੇਦਾਂ ਕਾ ਬ੍ਰਹਮਾ ਪੂਜਾਰੀ ਹੈ ਉਨਾਂ ਬੇਦਾਂ ਕੋ ਪੜਕੇ ਇਹ ਜੀਵ ਵਾਦਾਂ ਕੋ ਵਖਾਣਦੇ ਹੈਂ ॥ ਵ ਬ੍ਰਹਮਾ ਹੀ ਵੇਦ ਪੜਕੇ ਵਾਦ ਵਖਾਣਦਾ ਹੈ ॥

**ਗੀਧੇ ॥** ਨਾਮ ਮਿਲੇ ॥ ਵਾ ਗੀਧੇ ਪਾਠ ਭੀ ਹੋਤਾ ਹੈ ॥

**ਮਾਇਆ ਕਰਿ ਮੂਲੁ ਜੰਤ੍ਰ ਭਰਮਾਏ ॥**

ਮਾਇਆ ਰੂਪੀ ਮੂਲ ਜੰਤ੍ਰ ਕਹੀਏ ਹਿੰਡੋਲਾ ਜੀਵਾਂ ਕੋ ਭ੍ਰਮਾਵਣਾ ਕਰ ਰਹਿਆ ਹੈ। ਹਿੰਡੋਲਾ ਮੇਲਿਆਂ ਉਪਰ ਹੋਤਾ ਹੈ ਕਦੀ ਅਰਧ ਕੋ ਜਾਤਾ ਹੈ ਕਦੀ ਉਰਧ ਕੋ ਜਾਤਾ ਹੈ ॥

## ਸਹਜੇ ਸਚੁ ਮਿਲਿਆ ਪਰਸਾਦੀ ॥

ਸਹਜੇ ਹੀ ਸਚਾ ਪ੍ਰਸਾਦੀ ਕਹੀਏ ਕ੍ਰਿਪਾ ਕਰਨੇ ਵਾਲਾ ਮਿਲਿਆ ਵਾ ਜੋ ਸ੍ਵਾਦਾਂ ਸੇ ਪਰੇ ਹੈ ਵਾ ਜੋ ਪਰਸਾਦੀ ਅਨੰਦ ਰੂਪ ਹੈ। ਸੋ ਸੱਚਾ ਮਿਲਿਆ। ਵਾ ਇਹ ਭੀ ਸ੍ਵਾਦਾਂ ਸੇ ਪਰੇ ਹੋ ਗਇਆ। ਵਾ ਇਹ ਭੀ ਅਨੰਦ ਰੂਪ ਹੋ ਗਇਆ ਵਾ ਇਹ ਭੀ ਕ੍ਰਿਪਾਲੂ ਹੋ ਗਇਆ ॥

## ਜਬ ਹਿਰਦੇ ਰਵਿਆ ਚਰਣ ਨਿਵਾਸੁ ॥

ਜਦੋਂ ਹਿਰਦੇ ਵਿੱਚ ਭੀ ਰਵਿਆ ਔਰ ਚਰਨਾਂ ਵਿੱਚ ਭੀ ਨਿਵਾਸ ਕੀਆ। ਵਾ ਚਰਨ ਨਿਵਾਸ ਹੀ ਨਾਮ ਪ੍ਰਮੇਸ੍ਵਰ ਕਾ ਹੈ ਬਿਸ਼ਨੂ ਜੀ ਚਰਨਾਂ ਕੇ ਦੇਵਤੇ ਹੈਂ ॥

## ਹਮ ਕਉ ਸਰੀਰ ਸੁਧਿ ਭਈ ॥

ਸਰੀਰ ਕੀ ਇਹ ਸੁਧ ਭਈ (ਕਬੀਰ ਮਾਨਸ ਜਨਮ ਦੁਲੰਭ ਹੈ) ਵਾ ਦੇਹ ਅਧਜਾਸ ਤਜਾਗਨੇ ਕੀ ਸੁਧ ਭਈ। ਵਾ ਅਸਤ ਜੜ੍ਹ ਦੁਖ ਰੂਪ ਇਹ ਸੁਧ ਭਈ ॥

## ਗਉੜੀ ਪੂਰਬੀ ਮਹਲਾ ੪ ॥ ਕਰ ਹਲੇ ਛੰਤ ਕੀ ਚਾਲ ਹੈ ॥

ਵਾ ਮ੍ਰੇਸ੍ਵਰ ਕੀ ਤਰਫ ਹੱਲਾ ਉਦਮ ਕਰ। ਵਾ ਹੇ ਮਨ ਰੂਪੀ ਕਰ ਹਲੇ ਕਹੀਏ ਉਸਟ ਮੁਤਾਣੇ।

## ਮਨ ਕਰ ਹਲਾ ਵੀਚਾਰੀਆ ਹਰਿ ਰਾਮ ਨਾਮ ਧਿਆਇ ॥

ਹੇ ਮਨ ਕਰ ਹਲਾ ਕਹੀਏ ਉਤਾਣੇ ਊਠ ਕੀ ਨਿਆਈ ਅਵਿਚਾਰੀ ਤੂੰ ਹੱਲਾ ਉਦਮ ਕਰ ਵੀਚਾਰ ਪੂਰਬਕ ਹਰੀ ਰਾਮ ਨਾਮ ਕੇ ਧਿਆਵਣੇ ਵਿੱਚ ॥

## ਘਰੁ ਜਾਇ ਪਾਵਹਿ ਰੰਗ ਮਹਲੀ ॥

ਜਿਸ ਵਕਤ ਹਰੀ ਕੇ ਮਿਲਾਏ ਹੂਏ ਗੁਰੂ ਹਮਾਰੇ ਕੋ ਮਿਲੇ ਤਬ ਘਰ ਦੀ ਜਾਇ ਕਹੀਏ ਜਗ੍ਹਾ ਵਿਚ ਹੀ ਮਹਲੀ ਰੰਗੀ ਕੋ ਪਾਇਆ ॥

## ਜਮੁ ਮਾਰਿਅੜਾ ਜਮਕਾਲਿ ॥

ਜਮ ਕਹੀਏ ਜਨਮਣਾ ਕਾਲ ਕਹੀਏ ਮਰਣਾ ਇਹ ਜਮਾਂ ਹੀ ਕਟ ਦੀਆ ॥ ਵਾ ਜੋ ਜਨਮਣਾ ਔਰ ਮਰਣਾ ਜਮਾਂ ਹੋ ਰਹਿਆ ਸੀ ॥ ਸੋ ਕਟ ਦੀਆ ॥ ਵਾ ਜਬ ਗਜਾਨ ਜਮਿਆ ਤਬ ਕਟ ਦੀਆ ॥ ਵਾ ਜ ਕਾਲਿ ਕਹੀਏ ਜਮਦੂਤ ਔਰ ਜਮ ਇਹ ਦੋਨੋ ਹੀ ਕਟ ਦੀਏ ॥

## ਹਮ ਪੰਖੀ ਮਨ ਕਰ ਹਲੇ ॥

ਹੇ ਮਨ ਕਰ ਹਲੇ ਕਹੀਏ ਮੁਤਾਣੇ ਊਂਠ ਕੀ ਨਿਆਈ ਹਮ ਕਹੀਏ ਤਮਾਮ ਜੀਵ ਪੰਖੀ ਹੈਂ ਹਰੀ ਅਕਾਲ ਪੁਰਖ ਤਰੋਵਰ ਹੈ ॥ ਉਸਕੀ ਤਰਫ ਤੂੰ ਹਲਾ ਕਰ ॥

**ੴ ਸਤਿ ਨਾਮੁ ਕਰਤਾਪੁਰਖੁ ਗੁਰਪ੍ਰਸਾਦਿ ॥** ਇਹ ਕੜਾਹੇ ਕੁੰਡਲ ਨਿਆਏ ਸੇ ਮੰਗਲ ਹੈ ॥

## ਗਉੜੀ ਮਹਲਾ ੫ ॥ ਅੰਨ੍ਹੈ ਸਹਜ ਸੁਹੇਲਾ ਫਲੁ ਮਸਕੀਨੀ ॥

ਮਸਕੀਨੀ ਕਹੀਏ ਗਰੀਬੀ ਕੇ ਧਾਰਨੇ ਸੇ ਸਹਜ ਕਹੀਏ ਗਜਾਨ ਫਲ ਕੀ ਪ੍ਰਾਪਤੀ ਹੋਤੀ ਹੈ ਤਬ ਸੁਹੇਲਾ ਸੁਖ ਹੈ। ਇਸ ਤੇ ਗਰੀਬੀ ਧਾਰੇ ॥ ਯਥਾ 'ਗਰੀਬੀ ਗਦਾ ਹਮਾਰੀ' ॥

**ਹੋਇਓ ਜਉਲਾ ॥**

ਜਦੋਂ ਇਹ ਮਾਇਆ ਤੇ ਜਉਲਾ ਕਹੀਏ ਜੁਦੇ ਹੁਆ ਤਬ ਕਉਲਾ ਮਾਇਆ ਪਿਛੇ ਲਗ ਚਲੀ ॥

**ਕਈ ਬੈਕੁੰਠ ਵਾਸੁ ॥** ਕਿਤਨੇ ਹੀ ਬੈਕੁੰਠਾਂ ਕੇ ਸੁਖ ਵਿਚ ਨਿਵਾਸ ਹੋਤਾ ਹੈ ॥

**ਅਖੰਡ ਕੀਰਤਨੁ ਤਿਨਿ ਭੋਜਨੁ ਚੂਰਾ ॥**

ਅਖੰਡ ਕਹੀਏ ਏਕ ਰਸ ਕੀਰਤਨ ਕਰਨਾ ਰੂਪ ਤਿਨਾ ਕੋ ਭੋਜਨ ਚੂਰਾ ਕਹੀਏ ਪ੍ਰਾਪਤ ਹੂਆ ਹੈ ॥ਵਾ ਜੋ ਅਖੰਡ ਕੀਰਤਨ ਹੈ ਏਹ ਚੂਰਮਾ ਭੋਜਨ ਹੈ ॥ ਵਾ ਔਰ ਕਰਮ ਕਰਨੇ ਇਹ ਭੋਜਨ ਰਹਿਆ, ਹਰੀ ਕੀ ਕੀਰਤਨ ਉਨਕੇ ਪਚਾਵਨੇ ਵਾਸਤੇ ਅਰਥਾਤ ਉਨਕੇ ਸਫਲ ਕਰਨੇ ਵਾਸਤੇ ਚੂਰਨ ਹੈ ॥ ਵਾ ਕਾਮਾਦਕਾਂ ਕੋ ਚੂਰਨ ਕਰ ਦੀਆ ॥ ੮ ॥

**ਮ: ੫ ॥ ਪ੍ਰਥਮੇ ਗਰਭ ਵਾਸਤੇ ਟਰਿਆ ॥**

ਜਦੋਂ ਇਹ ਜੀਵ ਪਹਿਲੇ ਮਾਤਾ ਕੇ ਉਦਰ ਤੇ ਟਰਿਆ ਅਰਥਾਤ ਬਾਹਿਰ ਨਿਕਸਿਆ ॥

**ਕਵਨੁ ਅਸਥਾਨੁ ਜੋ ਕਬਹੁ ਨ ਟਰੈ ॥**

ਇਹ ਪ੍ਰਸ਼ਨ ਕਰਿਆ ਜਗਜਾਸੂ ਨੇ ਹੇ ਸਤਿਗੁਰੋ ਵੋਹੁ ਕਵਨ ਅਸਥਾਨ ਹੈ ਜੋ ਕਦੀ ਭੀ ਨਹੀਂ ਟਰਦਾ ਅਰਥਾਤ ਨਾਸ ਨਹੀਂ ਹੋਤਾ ॥

**ਕਵਨੁ ਸਬਦੁ ਜਿਤੁ ਦੁਰਮਤਿ ਹਰੈ ॥**

ਇਹ ਦੂਜਾ ਪ੍ਰਸ਼ਨ ਵੋਹੁ ਕਵਨ ਸ਼ਬਦ ਹੈ ਜਿਸ ਕਰਕੇ ਇਸਕੀ ਦੁਰਮਤ ਤਾਈ ਦੂਰ ਹੋਵੇ । ।ਇਹ ਦੋ ਪ੍ਰਸ਼ਨ ਕੀਏ ਇਨਕਾ ਉ: ਸ਼ਬਦ ਕੇ ਅੰਤ ਮੈ ਜਾਕੇ ਦੇਣਗੇ ॥ ਪ੍ਰਿਥਮ ਓਥੇ ਤਕ ਜਗਜਾਸੂ ਹੀ ਅਨਵਾਦ ਕਰਦਾ ਜਾਵੇਗਾ ॥ ਕੇ ਜਦੀ ਆਪ ਕਹੋ ਇੰਦ੍ਰਪੁਰੀ ਇਸਥਤ ਰਹਿਣੇ ਵਾਲੀ ਹੈ ਤਿਸਕਾ ਭੀ ਨਾਸ ਹੋ ਜਾਣੇ ਵਾਲਾ ਹੈ ॥ ਇਤਿ ਆਦਕ ਲਾਵਣੀਆਂ ਸਪਸ਼੍ਟ ਹੀ ॥

**ਤ੍ਰੈ ਗੁਣ ਮਾਇਆ ਬਿਨਸਿ ਬਿਤਾਲਾ ॥**

ਤ੍ਰੈ ਗੁਣੀ ਮਾਇਆ ਵਿੱਚ ਲਗਣੇ ਸੇ ਇਸ ਬੇਤਾਲੇ ਕਾ ਬਿਨਸਣਾ ਹੀ ਹੋਵੇਗਾ ।

**ਨੀਰਾਰੇ** ਨੀਰ ਕਾ ਆਲਾ ਸਮੁੰਦ੍ਰ ॥

**ਬਰਤ ਅਰੁ ਭੇਦਾ ॥** ਬ੍ਰਤ ਔਰ ਬ੍ਰਤਾਂ ਕੇ ਭੇਦ ॥

**ਸੋਚ ਪਾਕ ਹੋਤੀ ॥** ਸੋਚ ਪਵਿਤ੍ਰਤਾ ਪਾਕ ਰਸੋਈ ॥ ਹੋਤੀ ਹਵਨ ਕਰਨਾ ॥

**ਪਟਸਾਦਨ ॥** ਮੰਦ੍ਰ ਮੰਦ੍ਰਾ ਵਿਚ ਰਹਿਣੇ ਵਾਲੇ ॥

**ਸਹਜ ਸਿਫਤਿ ਭਗਤਿ ਤਤੁ ਗਿਆਨ ॥**

ਸਹਜ ਰੂਪ ਕੀ ਓਥੇ ਸਿਫਤ ਹੋ ਰਹੀ ਹੈ ਭਗਤੀ ਹੋ ਰਹੀ ਹੈ ਤਤੁ ਰੂਪ ਕਾ ਗਜਾਨ ਕਥਨ ਹੋ ਰਹਿਆ ਹੈ ॥

**ਸਦਾ ਅਨੰਦੁ ਨਿਹਚਲੁ ਸਚੁ ਥਾਨਾ ॥**

ਸਦਾ ਹੀ ਓਥੇ ਅਨੰਦ ਹੋ ਰਹਿਆ ਹੈ ਐਸਾ ਸਤਿ ਸੰਗਤਿ ਰੂਪੀ ਸਚਾ ਥਾਨ ਨਿਸਚਲ ਰਹਿਣੇਵਾਲਾ ਹੈ ॥

**ਅਨਭਉ ਨਗਰੁ ਤਹਾ ਸਦ ਵਸੈ ॥**

ਅਨ ਭਉ ਨਗਰ ਜੋ ਸਤਿ ਸੰਗਤ ਤਿਸ ਵਿਚ ਸਦੀਵਕਾਲ ਸੰਤ ਵਸਦੇ ਹੈਂ ॥ ਵਾ ਅਨਭਉ ਨਗਰ ਪ੍ਰਮੇਸ਼ੂਰ ॥ ਵਾ ਵੈਸ਼ਨਵ ਮਤ ਮੈ ਵੈਕੁੰਠ ਭੀ ਨਿਹਚਲ ਹੈ ਇਸ ਤੇ ਅਨਭਉ ਨਗਰ ਕੌਣ ਵੈਕੁੰਠ ॥ ਇਹ ਪਹਿਲੇ ਪ੍ਰਸ਼ਨ ਕਾ ਉ: ਆ ਚੁਕਾ ॥ ਦੂਜੇ ਕਾ । ਅਧਿਆ ਹਾਰ ਕਰਨਾ । ਯਥਾ 'ਸਤਿ ਨਾਮ ਤੇਰਾ ਪ ਰਾ ਪੂਰਬਲਾ' ਇਹ ਸ਼ਬਦ ਹੈ ਦੁਰਮਤ ਕੋ ਦੂਰ ਕਰਨੇ ਵਾਲਾ ॥

**ਤੇਰਾ ਵਡ ਗਮਰੁ ॥** ਗਮਰ ਕਹੀਏ ਪ੍ਰਤਾਪ ਹੋਵੇਗਾ ॥

**ਨਹੀ ਬਾਨ ॥** ਖੋਟੀ ਖੋਹ ॥ ਵਾ ਪ੍ਰਤਖ ਬਾਣ ਭੀ ਨਹੀਂ ਲਗਦਾ ॥

**ਜੈਸੇ ਸਰਪ ਆਰਜਾਰੀ ॥**

ਜਿਸ ਤਰ੍ਹਾਂ ਆਰਜਾਰੀ ਕਹੀਏ ਅਜਗਰ ਸਰਪ ਕੀ ਆਰਜਾਰੀ ਅਰੀ ਬੈਰਨ ਹੋਤੀ ਹੈ ॥ ਇਸੀ ਪ੍ਰਕਾਰ ਬਿਨਾ ਸਿਮਰਨ ਸੇ ਨਿਸਚੇ ਕਰੋ ॥

**ਕਾਗ ਬਤਨ ਬਿਸਟਾ ਮਹਿ ਬਾਸ ॥**

ਬਤਨ ਨਾਮ ਹੈ ਦੇਸ ਕਾ,ਕਊਏ ਕਾ ਜੈਸੇ ਬਿਸਟਾ ਰੂਪੀ ਦੇਸ ਵਿੱਚ ਵਾਸਾ ਹੋਤਾ ਹੈ ॥ ਵਾ ਪਾਠੰਤ੍ਰ । ਬਦਨ ਪਾਠ ਭੀ ਹੋਤਾ ਹੈ ਬਦਨ ਨਾਮ ਮੁਖ ਕਾ ਹੈ ॥

**ਕੂਕਰ ਕਾਮ ॥** ਕੁੱਤੇ ਕਾ ਕੰਮ ਦਰ ਦਰ ਵਿਚ ਭਟਕਣਾ ॥ ਵਾ ਕੂਕਰ ਵਤ ਅਤੇ ਕਾਮ ਕਾਗ ਵਤ ।

**ਜੈਸੇ ਸੰਙ ਛਤਾਰਾ ॥** ਜਿਸ ਤਰ੍ਹਾਂ ਛਤਰੇ ਕੇ ਸਿੰਙ ਦੁਖਦਾਈ ਹੋਤੇ ਹੈਂ ॥

**ਬਿਨ ਸਿਮਰਨ ਕੂਕਰ ਹਰ ਕਾਇਆ ॥**

ਬਿਨਾ ਸਿਮਰਨ ਤੇ ਹਰਕੇ ਕੂਕਰ ਵਤ ਹੈ । ਹਰਕੇ ਕੂਕਰ ਵਿੱਚ ਚਾਰ ਦੋਸ਼ ਹੈਂ ਇਕ ਤਾਂ ਉਸਕੀ ਪੂੰਛ ਸਿਧੀ ਹੋਤੀ ਹੈ ਦੂਜਾ ਜਲਕੇ ਨਜ਼ਦੀਕ ਨਹੀਂ ਜਾਤਾ ॥ ਤੀਜਾ ਝੱਗ ਸੁਟਦਾ ਹੈ ਚੌਥਾ ਜਿਸਕੋ ਬਢ ਲੇਤਾ ਹੈ ਉਸਕੋ ਆਪਣੇ ਜੈਸਾ ਕਰ ਲੇਤਾ ਹੈ ॥ ਇਸੀ ਪ੍ਰਕਾਰ ਮਨਮੁਖ ਵਿਚਾਰ ਹੈਂ,ਦੋਸ਼ ਪੂੰਛ ਸਿਧੀ ਕੌਣ ਸੀ ਦਰ ਦਰ ਵਿਚ ਕੌਡੀ ਕੋ ਖਾਕ ਛਾਣਦਾ ਹੈ। ਜਲ ਕੌਣ ਸਤਿ ਸੰਗਤਿ ਉਸ ਤਰਫ ਜਾਤਾ ਨਹੀਂ ॥ ਯਥਾ 'ਜਿਉਂ ਜਿਉਂ ਚਲਹਿ ਚੁਭੈ ਦੁਖ ਪਾਵਹਿ। ਝਗ ਕੌਣ ਨਿੰਦਿਆ ਕਰਨੀ ॥ ਯਥਾ 'ਨਿੰਦਿਆ ਭਲੀ ਕਿਸੇ ਕੀ ਨਾਹੀ ਮਨਮੁਖ ਮੁਗਧ ਕਰੰਨ । ॥ ਮਨਮੁਖ ਦਾ ਜੋ ਸੰਗ ਕਰਦਾ ਹੈ ਉਸਕੋ ਭੀ ਆਪਣੇ ਜੈਸਾ ਕਰ ਲੇਤਾ ਹੈ। ਯਥਾ ਜੋ ਉਸਕਾ ਸੰਗੀ ਹੋਵੈ ਨਾਲੇ ਲੈ ਸਿਧਾਵੈ ॥

**ਸਾਕਤ ਲੋਭੀ ਬੰਧੁ ਨ ਪਾਇਆ ॥**

ਸਾਕਤ ਲੋਭੀ ਨੇ ਸੰਤੋਖ ਰੂਪੀ ਬੰਧਾ ਨਹੀਂ ਪਾਇਆ । ਵਾ ਵੈਰਾਗ ਰੂਪੀ ਬੰਧਾ ਨਹੀਂ ਪਾਇਆ। ਪਾਠ ਭੀ ਏਹੀ ਹੈ ਅਸਲੀ ਅਰਥ ਭੀ ਏਹੀ ਹੈ ॥ ਵਾ ਬੰਧਨਾ ਵਿਚ ਪਾਇਆ ॥ ੮ ॥ ੯ ॥

**ਜਿਉ ਕੂਕਰੁ ਜੂਠਨ ਮਹਿ ਪਾਇ ॥**

ਜੈਸੇ ਕੂਕਰ ਕੋ ਬਡਕੇ ਜੂਠਨ ਕਹੀਏ ਰਸੋਈ ਵਿਚ ਪਾ ਦੇਈਏ ॥ ਵਾ ਰਸੋਈ ਵਿਚ ਲਿਆਕੇ ਖੜਾ ਕਰ ਦੇਈਏ ॥ ਵਾ ਪਾਠੰਤ੍ਰ । ਕਿਤੇ ਮੂਹਿ ਪਾਠ ਭੀ ਹੋਤਾ ਹੈ ਜੈਸੇ ਕੂਕਰ ਕੇ ਮੁਖ ਵਿਚ ਪਾਈਏ ॥ ਐਸੇ ਸਾਕਤ ਅਪਵਿਤ੍ਰ ਹੈ ॥

## ਸੁਣਿ ਸੁਣਿ ਪੰਥੁ ਡਰਾਉ ॥

ਜਗਜਾਸੂ ਸੰਤ ਜਨਾ ਅਗਾਰੀ ਕਥਨ ਕਰਦਾ ਹੈ ਹੇ ਸੰਤ ਜਨੋ ਜਮਾ ਕਾ ਡਰਾਵਾ ਪੰਥ ਸੁਣਿ ਕਹੀਏ ਕੰਨਾਂ ਦੁਆਰੇ ਸੁਣਕੇ ਮੈ ਬਹੁਤ ਹੀ ਭੈ ਕਰਕੇ ਹਾਰ ਗਇਆ ॥

**ਸਭ ਗੁਣ ਕਿਸ ਹੀ ਨਾਹਿ ॥** ਸਾਰੇ ਗੁਣ ਪ੍ਰਮੇਸ਼੍ਵਰ ਬਿਨਾ ਹੋਰ ਕਿਸੇ ਵਿੱਚ ਨਹੀਂ ॥

## ਬਲਤੋ ਜਲਤੋ ਤਉ ਕਿਆ ਗੁਰ ਚੰਦਨੁ ਸੀਤ ਲਾਇਓ ॥

ਹਮ ਸੜਦੇ ਬਲਦੇ ਜਾਂਦੇ ਸੇ ॥ ਵਾ ਤ੍ਰਿਸਨਾ ਰੂਪੀ ਜਲਤੋ ਕਹੀਏ ਅਗਨੀ ਕਰਕੇ ਬਲਦੇ ਸੇ ਜਦੋਂ ਗੁਰਾਂ ਨੇ ਨਾਮ ਰੂਪੀ ਚੰਦਨ ਤਉਕਿਆ ਕਹੀਏ ਤ੍ਰਉਕਿਆ ਅਰਥਾਤ ਛਿੜਕਿਆ ਤਬ ਜਲਤੀ ਹੀ ਸੀਤਲ ਹੋ ਗਏ ॥

**ਗਹਰੋ ॥** ਡੂੰਘਾ ॥ **ਆਪਾਇਓ ॥** ਆਪਣਾ ਦਾਸ ਕਰ ਲਇਆ ॥

## ਰੰਗ ਸੰਗਿ ਬਿਖਿਆ ਕੇ ਭੋਗਾ ਇਨ ਸੰਗਿ ਅੰਧ ਨ ਜਾਨੀ॥

ਰੰਗਾਂ ਰੰਗਾਂ ਕੇ ਜੋ ਬਿਸ਼ੇ ਭੋਗ ਹੈਂ ਸੰਗ ਕਹੀਏ ਸਮਦਾਇਨ ਕੇ ਸੰਗ ਲਗਕੇ ਅੰਧੇ ਨੇ ਪ੍ਰਮੇਸ਼ੁਰ ਵਿਚ ਪ੍ਰੀਤੀ ਕਰਨੀ ਨਹੀ ਜਾਣੀ ॥ ਵਾ ਇਨ ਤੇ ਸੰਗਣਾ ਥੀ ਪ੍ਰੰਤੂ ਅੰਧ ਨੇ ਸੰਗਣਾ ਨਹੀ ਜਾਣਿਆ ॥ ਵਾ ਸੰਗ ਕਹੀਏ ਸਤਸੰਗਤਿ ਕਰਨੀ ਥੀ ਪ੍ਰੰਤੂ ਅੰਧੇ ਨੇ ਨ ਜਾਣੀ ॥ ਵਾ ਇਸ ਕਾ ਸੰਗੀ ਪ੍ਰਮੇਸ਼੍ਵਰ ਹੈ ਉਸਕੋ ਨਹੀ ਜਾਣਿਆ ॥

## ਜਿਉ ਉਲਝਾਇਓ ਬਾਧ ਬੁਧਿ ਕਾਮ ਰਤਿਆ ਨਹੀਂ ਬਿਸਰਾਨੀ ॥

ਜੈਸੇ ਉਲਝਿਆ ਬਾਧ ਨਾਮ ਨਾਸ ਕਰਨੇ ਵਾਲੀ ਬੁਧੀ ਵਿੱਚ ਮਰਤਿਆ ਤਕ ਨਹੀ ਬਿਸਰਾਈ ॥ ਵਾ ਪਠੰਤ੍ਰ॥ ਭਾਈ ਬੰਨੋ ਜੀ ਕੀ ਬੀੜ ਕਾ ॥ ਬਾਲ ਬੁਧੀ ਜੈਸੇ ਬਾਲ ਕਹੀਏ ਅਗਜਾਤ ਬੁਧੀ ਵਿਚ ਉਲਝਿਆ ਕਾਮ ਵਿਚ ਰਤਿਆਂ ਬਿਸਰਾਈ ਨਹੀ ॥ ੮ ॥ ੩॥ ੧੫ ॥ ੪੪ ॥ ਜੁਮਲਾ । ਕਹੀਏ ਜੋੜ ਸ਼ਬਦਾਂ ਕਾ ॥

## ੧ ਓ ਸਤਿਗੁਰ ਪ੍ਰਸਾਦਿ ॥ ਗਉੜੀ ਰਾਗ ਛੰਤ ਮਹਲਾ ੧ ॥

ਅਬ ਤੀਨ ਸਖੀਆਂ ਦੇ ਸੰਬਾਦ ਦੁਆਰਾ ਸਤਿਗੁਰ ਦੇਵ ਜੀ ਉਪਦੇਸ ਕਰਦੇ ਹੈਂ ॥ ਉਤਮ ਔਰ ਮੱਧਮ ਇਹ ਦੋਨੋ ਕਨਿਸ੍ਰ ਕੀ ਪ੍ਰਾਰਥਨਾਂ ਕੋ ਸੰਤ ਜਨ ਜਿਨਾਂ ਕੋ ਪ੍ਰਮੇਸ਼ੁਰ ਕੀ ਪ੍ਰਾਪਤੀ ਹੋਈ ਹੈ ਉਨਾਂ ਅਗੇ ਆਕੇ ਕਰ ਦੀਆ ਹੈ ॥ ਉੱਤਮ ਔਰ ਮੱਧਮ ਕੋ ਤਾਂ ਪ੍ਰਾਪਤੀ ਹੋਵਨ ਕੀ ਤਿਆਰੀ ਹੈ ਔਰ ਮਹਾਤਮਾ ਕੋ ਪ੍ਰਾਪਤੀ ਹੋ ਗਈ ॥ ਕਿਆ ਕਹਿੰਦੇ ਹੈਂ ॥

## ਮੁੰਧ ਰੈਣਿ ਦੁਹੇਲੜੀਆ ਜੀਉ ਨੀਦ ਨ ਆਵੈ ॥

ਉਤਮ ਔਰ ਮਧਮ ਸਖੀਆਂ ਕਥਨ ਕਰ ਦੀਆਂ ਹੈ ਹੇ ਸੰਤ ਜਨੋ ਇਹ ਜੋ ਆਪਕੇ ਪਾਸ ਕਨਿਸ੍ਰ ਮੁੰਧ ਬੈਠੀ ਹੈ ਇਹ ਅਵਥਾ ਰੂਪੀ ਰਾਤ੍ਰੀ ਮੈਂ ਬਹੁਤ ਦੁਹੇਲੜੀਆ ਕਹੀਏ ਦੁਖੀ ਰਹਿੰਦੀ ਹੈ ਇਸ ਕੋ ਪ੍ਰਤਖ ਨਿੰਦ੍ਰਾ ਵਾ ॥ ਸਾਂਤੀ ਰੂਪੀ ਨਿੰਦ੍ਰਾ ਨਹੀਂ ਆਵਦੀ ॥

## ਸਾਧਨ ਦੁਬਲੀਆ ਜੀਉ ਪਿਰਕੈ ਹਾਵੇ ॥

ਉਤਮ ਔਰ ਮਧਮ ਕਥਨ ਕਰਤੀਆ ਹੈ ਹੇ ਸੰਤ ਜਨੋ ਇਹ ਜੋ ਸਾਧਨ ਕਨਿਸ੍ਰ ਪਿਰੀ ਕੀ ਨਾ ਪ੍ਰਾਪਤੀ ਹੋਣੇ ਕੇ ਹਾਵੈ ਕਹੀਏ ਝੋਰੇ ਕਰਕੇ ਦੁਬਲੀ ਕਿਰਸ਼ ਹੋ ਰਹੀ ਹੈ ॥

## ਧਨ ਥੀਈ ਦੁਬਲਿ ਕੰਤ ਹਾਵੈ ਕੇਵ ਨੈਣੀ ਦੇਖਏ ॥

ਓਹੀ ਪੰਗਤੀ ਫੇਰ ਆ ਜਾਣੀ ਇਹ ਛੰਤ ਕੀ ਚਾਲ ਹੈ ਹੇ ਸੰਤ ਜਨੋ ਇਹ ਕਿਸ ਪ੍ਰਕਾਰ ਗਜਾਨ ਵੈਰਾਗ ਰੂਪੀ ਨੇਤ੍ਰ ਦੇਖੈ।। ਵਾ ਨੈਣਾਂ ਕਰਕੇ ਕੈਸੇ ਪ੍ਰਮੇਸ਼੍ਵਰ ਕੋ ਦੇਖੈ ॥

## ਸੀਗਾਰ ਮਿਠ ਰਸ ਭੋਗ ਭੋਜਨ ਸਭ ਝੂਠੁ ਕਿਤੈ ਨ ਲੇਖਏ ॥

ਹੇ ਸੰਤ ਜਨੋ ਇਸਕੇ ਸ਼ੀਗਾਰ ਕੀਏ ਹੁਏ ਮਿਠੇ ਰਸ ਭੋਗ ਔਰ ਭੋਜਨ ਇਸਕੇ ਇਹ ਸਭ ਝੂਠੇ ਹੈਂ ਕਿਸੇ ਲੇਖੇ ਵਿਚ ਨਹੀਂ ॥ ਵਾ ਸੀਗਾਰ ਜਪ ਤਪ ਮਿਠ ਰਸ ਪ੍ਰੇਮ ਭੋਜਨ ਨਾਮ ॥

## ਮੈ ਮਤ ਜੋਬਨਿ ਗਰਬਿ ਗਾਲੀ ਦੁਧਾ ਥਣੀ ਨ ਆਵਏ ॥

ਉਤਮ ਔਰ ਮਧਮ ਕਥਨ ਕਰਤੀਆਂ ਹੈ ਹੇ ਸੰਤ ਜਨੋ ਹਮ ਭੀ ਇਸਕੋ ਬਹੁਤ ਉਪਦੇਸ ਦੇਂਦੀਆਂ ਹਾਂ ਜੋਬਨ ਰੂਪੀ ਮੈ ਕਹੀਏ ਸ਼ਰਾਬ ਕੋ ਪਾਨ ਕਰਕੇ ਇਹ ਮਸਤ ਹੋ ਰਹੀ ਹੈ ਔਰ ਗਰਬ ਹੰਕਾਰ ਨੇ ਗਾਲ ਦਿਤੀ ਵਾ ਪ੍ਰਤਖ ਸ਼ਰਾਬ ਪਾਨ ਕਰਕੇ ਮਸਤ ਹੋ ਰਹੀ ਹੈ ਜੋਬਨ ਕੇ ਗਰਬ ਨੇ ਗਾਲਦਿਤੀ॥ਇਸ ਕੋ ਹੇ ਸੰਤ ਜਨੋ ਹਮ ਇਹ ਉਪਦੇਸ ਦੇਤੀਆਂ ਹਾਂ ਕੇ ਇਸ ਮਨੁਖਾ ਦੇਹ ਨ ਫੇਰ ਇਸ ਪ੍ਰਕਾਰ ਹੱਥ ਨਹੀ ਆਵਣਾ ਜੈਸੇ ਇਕ ਵੇਰੀ ਦੁਧ ਥਣਾਂ ਵਿਚੋਂ ਨਿਕਸਿਆ ਹੂਆ ਓਹੀ ਦੁਧ ਪੁਨ੍ਹਾ ਅਸ ਥਣਾਂ ਵਿਚ ਨਹੀਂ ਆਂਵਦਾ ਯਥਾ 'ਜਿਉ ਫਲ ਪਾਕੇ ਭੁਇ ਗਿਰਹਿ ਬਹੁਰ ਨਾ ਲਾਗਹਿ ਡਾਰ॥

## ਨਾਨਕ ਸਾਧ ਨ ਮਿਲੈ ਮਿਲਾਈ ਬਿਨੁ ਪਿਰ ਨੀਦ ਨ ਆਵਏ ॥

ਅਬ ਇਹ ਮਹਾਤਮਾ ਬੋਲੇ ਹੇ ਉਤਮ ਮਧਮ ਸਖੀ ਜਿਸ ਪਿਰੀ ਸੇ ਬਿਨਾ ਇਸ ਕਨਿਸ੍ਰ ਕੋ ਸ਼ਾਂਤੀ ਰੂਪੀ ਨਿੰਦ੍ਰਾ ਨਹੀਂ ਆਂਵਦੀ ਸੋ ਪਿਰੀ ਗੁਰਾਂ ਕਾ ਮਿਲਾਇਆ ਹੂਆ ਮਿਲਦਾ ਹੈ ॥ ਇਹ ਗੁਰਾਂ ਕੀ ਸ਼ਰਨ ਕੋ ਗ੍ਰਹਨ ਕਰੇ ॥

## ਮੁੰਧ ਨਿਮਾਨੜੀਆ ਜੀਉ ਬਿਨੁ ਧਨੀ ਪਿਆਰੇ ॥

ਉਤਮ ਔਰ ਮਧਮ ਕਥਨ ਕਰਤੀ ਹੈ ਹੇ ਸੰਤ ਜਨੋਂ ਇਹ ਮੁੰਧ ਨਿਮਾਣੀ ਹੋ ਰਹੀ ਹੈ ਧਨੀ ਜੋ ਸੁਆਮੀ ਪਿਆਰਾ ਤਿਸਕੀ ਪ੍ਰਾਪਤੀ ਬਿਨਾ ॥

## ਕਿਉ ਸੁਖੁ ਪਾਵੈਗੀ ਬਿਨੁ ਉਰਧਾਰੇ ॥

ਹੇ ਸੰਤ ਜਨੋ ਬਗੈਰ ਰਿਦੇ ਵਿੱਚ ਨਾਮ ਧਾਰੇ ਸੇ ਇਹ ਮੁੰਧ ਕੈਸੇ ਸੁਖ ਕੋ ਪਾਵੇਗੀ ਕਿੰਤੂ ਨਹੀਂ ਸੁਖ ਪਉਂਦੀ ॥

## ਨਾਹ ਬਿਨੁ ਘਰ ਵਾਸੁ ਨਾਹੀ ਪੁਛਹੁ ਸਖੀ ਸਹੇਲੀਆ ॥

ਹੇ ਸੰਤ ਜਨੋ ਸਾਧ ਸੰਗਤ ਰੂਪੀ ਘਰ ਵਿਚ ਵਾਸਾ ਕੀਤੇ ਸੇ ਬਿਨਾ ਨਾਹ ਜੋ ਪਤੀ ਤਿਸਕੇ ਨਾਮ ਕੀ ਪ੍ਰਾਪਤੀ ਨਹੀਂ ਨਾਮ ਕੀ ਪ੍ਰਾਪਤੀ ਬਿਨਾ ਅੰਤ੍ਰ ਮੁਖਤਾ ਰੂਪੀ ਘਰ ਵਿਚ ਵਾਸਾ ਨਹੀ ਅੰਤ੍ਰ ਮੁਖਤਾ ਰੂਪੀ ਘਰ ਮੈ ਵਸੇ ਬਿਨਾ ਸਰੂਪ ਰੂਪੀ ਘਰ ਵਿਚ ਵਾਸਾ ਨਹੀਂ,ਹਮ ਇਸਕੋ ਬਹੁਤ ਹੀ ਕਹਿੰਦੀਆਂ ਹਾਂ ਕੇ ਭਾਵੇਂ ਤੂੰ ਸਹੇ-ਲੀਆਂ ਕਹੀਏ ਪਿਆਰੀਆਂ ਸਖੀਆਂ ਕੋ ਜਾਕੇ ਪੁਛ ਲੈ ਜਦੀ ਹਮ ਝੂਠ ਬੋਲਦੀਆਂ ਹਾਂ।

## ਬਿਨੁ ਨਾਮ ਪ੍ਰੀਤਿ ਪਿਆਰੁ ਨਾਹੀ ਵਸਹਿ ਸਾਚਿ ਸੁਹੇਲੀਆ ॥

ਹੇ ਸੰਤ ਜਨੋ ਹਮ ਇਸ ਕੋ ਇਹ ਕਹਿੰਦੀਆਂ ਹਾਂ ਕੇ ਪ੍ਰੀਤੀ ਸੇ ਬਿਨਾ ਨਾਮ ਵਿਚ ਪਿਆਰ ਨਹੀ ਹੁੰਦਾ ਇਸ ਤੇ ਇਹ ਸਚੇ ਨਾਮ ਵਿਚ ਪ੍ਰੀਤੀ ਕਰਕੇ ਵਸੇ ਤਬ ਸੁਹੇਲੀਆ ਨਾਮ ਸੁਖੀ ਹੋਵੇਗੀ।

**ਸਚੁ ਮਨਿ ਸਜਨ ਸੰਤੋਖਿ ਮੇਲਾ ਗੁਰਮਤੀ ਸਹੁ ਜਾਨਿਆ ॥**

ਅਬ ਮਹਾਤਮਾ ਸੰਤ ਜਨ ਬੋਲੇ ਸੁਣੋ ਹੇ ਸਜਣੀਓ ਗੁਰਾਂ ਕੀ ਮਤ ਕਰਕੇ ਸਚੇ ਨਾਮ ਕੋ ਮਨਨ ਕਰਿਆ ਤਬ ਸੰਤੋਖ ਨਾਲ ਮੇਲਾ ਹੂਆ ਤਾਂ ਸਹੁ ਕੋ ਜਾਣਿਆ ॥

**ਨਾਨਕ ਨਾਮੁ ਨ ਛੋਡੈ ਸਾਧਨ ਨਾਮਿ ਸਹਜਿ ਸਮਾਣੀਆ ॥**

ਇਸਤੇ ਸੰਤ ਜਨ ਕਹਿੰਦੇ ਹੈਂ ਹੇ ਸਖੀਓ ਇਹ ਸਾਧਨ ਨਾਮ ਕੋ ਨਾ ਛੋਡੇ ਨਾਮ ਕਰ ਕੇ ਹੀ ਸਹਜਿ ਰੂਪ ਵਿਚ ਇਸ ਕਾ ਸਮਾਵਣਾ ਹੋਵੇਗਾ ॥

**ਮਿਲੁ ਸਖੀ ਸਹੇਲੜੀਹੋ ਹਮ ਪਿਰੁ ਰਾਵੇਹਾ ॥**

ਉਤਮ ਔਰ ਮਧਮ ਕਥਨ ਕਰਤੀਆਂ ਹੈਂ ਹੇ ਸਹੇਲੜੀਓ ਨਾਮ ਪਿਆਰੀ ਸਖੀਓ ਆਵੋ ਆਪਾਂ ਮਿਲਕੇ ਪਿਰੀ ਕੋ ਰਾਵੀਏ ॥

**ਗੁਰ ਪੁਛਿ ਲਿਖਉਗੀ ਜੀਉ ਸਬਦਿ ਸਨੇਹਾ ॥**

ਉਤਮ ਔਰ ਮਧਮ ਕਥਨ ਕਰਦੀਆਂ ਹੈਂ ਹਮ ਤਾਂ ਗੁਰਾਂ ਕੋ ਪੁਛਕੇ ਸ਼ਬਦ ਉਪਦੇਸ ਰੂਪੀ ਸਨੇਹਾ ਲਿਖਾਂਗੀਆਂ, ਹੇ ਕਨਿਸ੍ਰ ਤੂੰ ਭੀ ਉਪਦੇਸ ਰੂਪੀ ਸਨੇਹਾ ਲਿਖਣਾ ਕਰ ॥

**ਗਉੜੀ ਛੰਤ ਮਹਲਾ ੧ ॥ ਸੁਣਿ ਨਾਹ ਪ੍ਰਭੂ ਜੀਉ ਏਕਲੜੀ ਬਨ ਮਾਹੇ ॥**

ਇਹ ਉਤਮ ਔਰ ਮਧਮ ਹੀ ਕਥਨ ਕਰਦੀਆਂ ਹੈਂ ਮਹਾਤਮਾ ਅਗੇ। ਹੇ ਸੰਤ ਜਨੋ ਸੁਣੋ ਨਾਹ ਜੋ ਪਤੀ ਪ੍ਰਭੂ ਤਿਸ ਨਾਲੋਂ ਵਿਛੜੀ ਹੋਈ ਸੰਸਾਰ ਰੂਪੀ ਬਨ ਵਿਚ ਇਹ ਜੀਵ ਰੂਪੀ ਇਸਤ੍ਰੀ ਏਕ ਲੜੀ ਹੀ ਦੁਖੀ ਹੋ ਰਹੀ ਹੈ ॥

**ਪਿਰਿ ਛੋਡਿਅੜੀ ਜੀਉ ਕਵਣੁ ਮਿਲਾਵੈ ॥**

ਉਤਮ ਔਰ ਮਧਮ ਕਥਨ ਕਰਤੀਆਂ ਹੈ ਇਸ ਮੁੰਧ ਕੋ ਪਿਰੀ ਨੇ ਛੋਡ ਛਡਿਆ ਹੈ, ਹੇ ਸੰਤ ਜਨੋ ਆਪਤੇ ਵਗੈਰ ਪਿਰੀ ਨਾਲ ਇਸਕੋ ਕਉਣ ਮਿਲਾਵੇ ਆਪ ਹੀ ਮਿਲਾਵਣੇ ਵਾਲੇ ਹੋ ॥

**ਰਸਿ ਪ੍ਰੇਮਿ ਮਿਲੀ ਜੀਉ ਸਬਦਿ ਸੁਹਾਵੈ ॥**

ਇਹ ਮਹਾਤਮਾ ਉਃ ਦੇਤੇ ਹੈਂ। ਹੇ ਉਤਮ ਮਧਮ ਜਬ ਪ੍ਰੇਮ ਰਸ ਵਿੱਚ ਮਿਲੀ ਤਬ ਸ਼ਬਦ ਬ੍ਰਹਮ ਸੁਹਾਵਾ ਪ੍ਰਾਪਤ ਹੂਆ ॥

**ਸਬਦੇ ਸੁਹਾਵੈ ਤਾ ਪਤਿ ਪਾਵੈ ਦੀਪਕ ਦੇਹ ਉਜਾਰੈ ॥**

ਜਬ ਗੁਰਾਂ ਕਾ ਸੁਹਾਵਾ ਸ਼ਬਦ ਪ੍ਰਾਪਤ ਹੂਆ ਤਬ ਦੇਹ ਕਹੀਏ ਅੰਤਸਕਰਨ ਵਿੱਚ ਗਜਾਨ ਰੂਪੀ ਦੀਪਕ ਦਾ ਉਜਿਆਰਾ ਹੂਆ ਜਬ ਗਜਾਨ ਦੀਵੇ ਕਾ ਉਜਿਆਰਾ ਹੂਆ ਤਬ ਪਤੀ ਕੋ ਪਾਵੇ ॥ ਵਾ ਪਤ ਅਵਰੋ ਕੋ ਪਾਵੇ।

**ਸਤਿਗੁਰਿ ਮੇਲੀ ਤਾ ਪਿਰ ਰਾਵੀ ਬਿਗਸੀ ਅੰਮ੍ਰਿਤ ਬਾਣੀ ॥**

ਜਬ ਪ੍ਰਮੇਸ਼ੁਰ ਨੇ ਸਤਿਗੁਰਾਂ ਨਾਲ ਮੇਲੀ ਤਬ ਅੰਮ੍ਰਤ ਬਾਣੀ ਕੀ ਪ੍ਰਾਪਤੀ ਹੋਈ ਜਬ ਅੰਮ੍ਰਤ ਬਾਣੀ ਕੀ ਪ੍ਰਾਪਤੀ ਹੋਈ ਤਬ ਪਿਰਕੋ ਰਾਵੀ ਤਾਂ ਬਿਗਸੀ ॥

**ਪਰਖਿ ਲੇਖਾ ਨਦਰਿ ਸਾਚੀ ਕਰਮਿ ਪੂਰੈ ਪਾਇਆ ॥**

ਜਬ ਪੂਰੇ ਕਰਮਾਂ ਕਰਕੇ ਪਾਇਆ ਸਤਿਗੁਰਾਂ ਕੋ ਤਬ ਗੁਰਾਂ ਕੀ ਸਚੀ ਨਦਰ ਹੋਈ ਤਾਂ ਸਤ ਅਸਤ ਰੂਪੀ ਲੇਖਾ ਪਰਖਲਿਆ ॥

## ਗਉੜੀ ਛੰਤ ਮਹਲਾ ੩ ॥ ਸਾਧਨ ਬਿਨ ਉਕਰੇ ਜੀਉ ਹਰਿ ਕੇ ਗੁਣ ਸਾਰੇ ॥

ਇਹ ਦੋਂ ਕਾ ਸੰਬਾਦ ਚਲਿਆ ਜਗਜਾਸੀ ਅਰ ਮਹਾਤਮਾਂ ਕਾ ॥ ਜਗਜਾਸੀ ਪ੍ਰਸ਼ਨ ਕਰੇਗਾ ਮਹਾਤਮਾ ਉਃ ਦੇਣਗੇ ॥

## ਪ੍ਰੇਮ ਪ੍ਰੀਤਿ ਭਾਇ ਭਗਤੀ ਪਾਈਐ ॥

ਜਿਸ ਪ੍ਰਮੇਸ਼੍ਵਰ ਕੀ ਪ੍ਰੇਮੀਆਂ ਵਿੱਚ ਪ੍ਰੀਤੀ ਹੈ ਉਸਕੋ ਭਾਉ ਭਗਤੀ ਕਰਨੇ ਤੇ ਪਾਇਆ ਜਾਤਾ ਹੈ ॥ ਵਾ ਪ੍ਰੇਮ ਮਨ ਕਰਕੇ ਪ੍ਰੀਤ ਤਨ ਕਰਕੇ ਭਾਉ ਭਗਤੀ ਬਾਣੀ ਕਰਕੇ ॥ ਵਾ ਜਿਨਾਂ ਮਹਾਤਮਾ ਕੀ ਪ੍ਰੇਮ ਵਿਚ ਪ੍ਰੀਤੀ ਹੈ ਉਨਕੀ ਵਾਉ ਭਗਤੀ ਕਰਨੇ ਤੇ ਉਸਕੋ ਪਾਈਂਦਾ ਹੈ ਇਹ ਸਤਿਗੁਰਾਂ ਨੇ ਬੂਝ ਬੁਝਾਈ ਹੈ ॥

## ਮਾਇਆ ਸਰੁ ਸਬਲੁ ਵਰਤੈ ਜੀਉ ॥

ਮਾਇਆ ਸੰਸਾਰ ਰੂਪੀ ਸਰ ਕਹੀਏ ਸਰੋਵਰ ਵਿਚ ਸਹਿਤ ਬਲਕੇ ਵਰਤ ਰਹੀ ਹੈ ॥ ਵਾ ਸਬਲ ਵਤ ਮਾਰਨੇ ਵਾਲੀ ॥ ਇਹ ਪ੍ਰਸ਼ਨ ਹੈ ਉਃ ਇਸ ਕਾ ਸਪਸ਼੍ਟ । ਰਾਮੁ ਨਾਮੁ ਕਰਿ ਬੋਹਿਥਾ ॥

## ਸਬਦੁ ਖੇਵਟੁ ਵਿਚਿ ਪਾਏ ॥

ਸ਼ਬਦ ਦਾਤਾ ਜੋ ਸਤਿਗੁਰ ਦੇਵ ਜੀ ਤਿਨਕੋ ਵਿਚ ਖੇਵਟੁ ਕਹੀਏ ਮਲਾਹ ਪਾਵਣਾ ਕਰ ॥ ਵਾ ਗੁਰੂ ਖੇਵਟ ਉਨਕਾ ਸ਼ਬਦ ਅਨਕੂਲੀ ਪਉਣ ਹੈ ॥

## ਡੂਬਿ ਮੂਏ ਬਿਨੁ ਪਾਣੀ ॥

ਪਾਣੀ ਸੇ ਵਗੈਰ ਹੀ ਡੁਬ ਮੂਏ ਮ੍ਰਿਗ ਤ੍ਰਿਸ਼ਨਾ ਕ ਜਲਵਤ ॥ ਵਾ ਆਪਣਾ ਤਾਂ ਕੋਈ ਭੀ ਪਦਾਰਥ ਇਸਤ੍ਰੀ ਪੁਤ੍ਰ ਆਦਕ ਥੇ ਨਹੀ ਔਰ ਕੇ ਹੀ ਪੁਤ੍ਰ ਇਸਤ੍ਰੀ ਪਦਾਰਥ ਉਪਰ ਮੇਰ ਕਰਕੇ ਡੁਬ ਮੂਏ ॥

## ਗਉੜੀ ਮਃ ੩ ॥ ਗੁਰ ਕੀ ਸੇਵਾ ਕਰਿ ਪਿਰਾ ਜੀਉ ॥

ਇਹ ਸੁਧ ਬੁਧੀ ਜੀਵ ਕੋ ਉਪਦੇਸ ਦੇਤੀ ਹੈ ॥ ਸਪਸ਼੍ਟ ਅਰਥ ਚਲੇਗਾ । ਜੈਸੇ ਮੰਦੋਦਰੀ ਨੇ ਰਾਵਣ ਕੋ ਉਪਦੇਸ ਕੀਆ ਥਾ ॥ ਔਰ ਜੈਸੇ ਚੁੜੇਲਾਂ ਇਸਤ੍ਰੀਆਂ ਨੇ ਉਪਦੇਸ ਕੀਆ ਥਾ ॥ ਮੂਯੇ ਪਦ ਕਾ ਅਰਥ ਪਿਆਰੇ ਦਾ ਵਾਚਕ ਚਲੇਗਾ ਹੇ ਪਿਆਰੇ ਜੀ ॥ ਪਤੀ ।

## ਨਾਮੇ ਬੀਜੇ ਨਾਮੋ ਜੰਮੈ ॥

ਨਾਮ ਕੋ ਰਿਦੇ ਵਿਚ ਬੀਜੇ ਜੋ ਅਭ੍ਯਾਸ ਕਰਨਾ ਇਹ ਨਾਮ ਕਾ ਜੰਮਣਾ ਹੈ ॥ ਵਾ ਨਾਮੀ ਕੇ ਨਾਮ ਕੋ ਬੀਜੇ ਤਬ ਸ਼ੁਭ ਗੁਣ ਜੰਮਦੇ ਹੈਂ ਫਲ ਕੌਣ ਜੋ ਨਾਮੀ ਮਨ ਵਿਚ ਵਸ ਆਂਵਦਾ ਹੈ ॥

## ਨਾਮੇ ਉਪਜੈ ਨਾਮੇ ਬਿਨਸੈ ॥

ਨਾਮੀ ਦੇ ਸੰਕਲਪ ਤੇ ਹੀ ਸੰਸਾਰ ਉਤਪੰਨ ਹੋਤਾ ਹੈ ਔਰ ਨਾਮੀ ਦੇ ਸੰਕਲਪ ਸੇ ਹੀ ਬਿਨਸ ਜਾਤਾ ਹੈ ਵਾ ਨਾਮ ਕਰਕੇ ਹੀ ਸ਼ੁਭ ਗੁਣ ਉਤਪੰਨ ਹੋਤੇ ਹੈਂ ਔਰ ਨਾਮ ਕਰਕੇ ਹੀ ਅਸ਼ੁਭ ਗੁਣ ਬਿਨਸ ਜਾਤੇ ਹੈਂ ॥

## ਗਉੜੀ ਛੰਤ ਮਹਲਾ ੫ ॥ ਤੁਝ ਉਡੀਣੀਆ ॥

ਤੇਰੇ ਕੋ ਉਡੀਕ ਦੀ ਹਾਂ ॥ ਵਾ ਤੇਰੇ ਬਿਨਾ ਨਿਮੋਝੂਣੀ ਹੋ ਰਹੀ ਹਾਂ ॥ ਵਾ ਦੁਖੀ ਹੋ ਰਹੀ ਹਾਂ ॥

## ਕਰ ਕਰਹਿ ਸੇਵਾ ਸੀਸੁ ਚਰਣੀ ॥

ਮੈਂ ਕਰਾਂ ਕਰਕੇ ਸੇਵਾ ਕਰਤੀ ਹੂੰ ਸੀਸ ਕੋ ਚਰਨਾਂ ਵਿਚ ਸੁਟਦੀ ਹੂੰ ॥

**ਅਨਹਤ ਵਾਜੇ ਵਜਹਿ ਘਰ ਮਹਿ ਪਿਰ ਸੰਗਿ ਸੇਜ ਵਿਛਾਈ ॥**

ਅਨਹਤ ਏਕ ਰਸ ਵਾਜੇ ਸਤਿਨਾਮ ਵਾਹਿਗੁਰੂ ਇਤਿਆਦਕ ਜਬ ਰਿਦੇ ਘਰ ਵਿਚ ਵਜੇ ਤਬ ਪਿਰੀ ਜੋ ਸੰਗ ਤਿਸਕੀ ਪ੍ਰਾਪਤੀ ਵਾਸਤੇ ਸ਼ਰਧਾ ਸੇਜ ਵਿਛਾਈ ॥ ਜਿਸ ਵਕ ਪੰਚਮ ਪਾਤਸ਼ਾਹ ਨੇ ਮੰਦਰ ਸਾਹਿਬ ਕੀ ਇਤੀ ਕੀਤੀ ਹੈ। ਤਿਸ ਵਕਤ ਮਨ ਮੈ ਇਹ ਵਿਚਾਰ ਕੀਆ ਕੇ ਜੈਸੇ ਸ਼ਿਵਦੁਆਲੇ ਮੈ ਸ਼ਿਵਲਿੰਗ ਅਸਥਾਪਨ ਕੀਆ ਹੋਆ ਹੈ ਤੇ ਦੇਵੀ ਦੁਆਲਿਆਂ ਮੈਂ ਜੈਸੇ ਦੇਵੀ ਦੀ ਮੂਰਤੀ ਅਸਥਾਪਨ ਹੈ ਤੈਸੇ ਮੰਦਰ ਸਾਹਿਬ ਮੈਂ ਪੂਜ ਜੋਗ ਜੋ ਬਸਤੂ ਹੋਵੇ ਸੋ ਅਸਥਾਪਨ ਕਰਨੀ ਚਾਹੀਏ, ਤਿਸ ਵਕਤ ਗੁਰੂ ਜੀ ਨੇ ਅੰਤ੍ਰ ਧਯਾਨ ਕਰਕੇ ਜਾਨਿਆ ਕੇ ਗੋਇੰਦਵਾਲ ਮੈ ਜੋ ਭਾਈ ਮੋਹਨ ਜੀ ਪਾਸ ਹਮਾਰੇ ਸਤਿਗੁਰਾਂ ਕੀ ਬਾਨੀ ਹੈ ਤਿਸਕੋ ਇਕਤ੍ਰ ਕਰਕੇ ਏਥੇ ਅਸਥਾਪਨ ਕਰੀਏ।ਤਿਸ ਵਕਤ ਭਾਈ ਗੁਰਦਾਸ ਜੀ ਨੇ ਅਰਜ਼ ਕੀਤੀ ਕੇ ਮੈਂ ਗੋਇੰਦ ਵਾਲ ਮੈਂ ਤੇ ਜਾਕੇ ਲਿਆਵਤਾ ਹੂੰ ॥ ਗੁਰੂ ਜੀ ਨੇ ਆਖਿਆ ਤਥਾਅਸਤੂ ਜਿਸ ਵਕਤ ਭਾਈ ਗੁਰਦਾਸ ਜੀ ਗਏ ਤਾਂ ਆਗੇ ਕਿਵਾੜ ਹੀ ਨਾ ਖੋਲੇ,ਪੁਨਾ ਸ੍ਰੀ ਅੰਮ੍ਰਿਤਸਰ ਮੈਂ ਹੀ ਵਾਪਸ ਹੂਏ ਪੁਨਾ ਭਾਈ ਬਾਬੇ ਬੁਢੇ ਜੀ ਨੇ ਅਰਜ਼ ਕੀਤੀ ਕੇ ਮੈਂ ਲਿਆਵਤਾ ਹੂੰਗੁਰੂ ਜੀ ਨੇ ਆਖਿਆ ਕੇ ਤਥਾਅਸਤੂ ਬਾਬੇ ਬੁਢੇਜੀ ਨੇ ਜਾਕੇ ਕਿਵਾੜ ਭੰਨੇ ਤਿਸ ਵਕਤ ਭਾਈ ਮੋਹਨ ਜੀ ਕੀ ਤਾਂ ਚੌਬਾਰੇ ਮੈਂ ਸਮਾਧੀ ਲਗ ਰਹੀ ਸੀ ਭਾਈ ਮੋਹਨ ਜੀ ਕਾ ਭ੍ਰਾਤਾ ਜੋ ਭਾਈ ਮੋਹਰੀ ਜੀ ਛੋਟੇ ਸੇ ਤਲੇ ਉਤ੍ਰੇ ਉਨੋਂ ਨੇ ਆਖਿਆ ਕੇ ਆਪ ਚਲੇ ਜਾਵੋ ਤੁਮ ਕੋ ਬਾਨੀ ਨਹੀ ਮਿਲਤੀ ਜਿਨੋਂ ਕੀ ਇਹ ਬਾਣੀ ਹੈ ਓਹੁ ਆਪ ਹੀ ਆਕੇ ਲੇ ਜਾਨਗੇ ਤਿਸ ਵਕਤ ਬਾਬਾ ਬੁਢਾ ਜੀ ਭੀ ਸ੍ਰੀ ਅੰਮ੍ਰਿਤਸਰ ਮੈਂ ਵਾਪਸ ਹੂਏ,ਤਿਸੀ ਵਕਤ ਪੰਚਮ ਪਾਤਸ਼ਾਹਾ ਗੁਰੂ ਅਰਜਨ ਦੇਵ ਕਲਜੁਗ ਕੇ ਉਧਾਰ ਲਈ ਸ੍ਰੀ ਅੰਮ੍ਰਿਤਸਰ ਜੀ ਸੇ ਚਲਤੇ ਭਏ ਗੋਇੰਦ ਵਾਲ ਕੋ ਜਾਕੇ ਬੌਲੀ ਸਾਹਿਬ ਮੈਂ ਇਸ਼ਨਾਨ ਕੀਆ ਤੇ ਗੁਰੂ ਅਮ੍ਰ ਦੇਵ ਜੀ ਕੇ ਚਰਨ ਕਵਲੋਂ ਮੈ ਧਯਾਨ ਕੀਆ ਤਿਸ ਵਕਤ ਗੁਰੂ ਅਮ੍ਰ ਦੇਵ ਜੀ ਨੇ ਦਰਸ਼ਨ ਦਿਤਾ ਤੇ ਆਖਿਆ ਕੇ ਆਪ ਕੋ ਕੁਛ ਬੋਲ ਕਬੋਲ ਕਹੇ ਮੋਹਨ ਤਾਂ ਸਹਾਰ ਲੈਣੇ ਜਦੀ ਸਹਾਰੋਂਗੇ ਤਾਂ ਪੋਥੀਆਂ ਮਿਲਨਗੀਆਂ ਇਤਨੀ ਬਾਰਤਾ ਕਹਿਕੇ ਗੁਰੂ ਅਮ੍ਰ ਦੇਵ ਅੰਤ੍ਰ ਧਯਾਨ ਹੂਏ ਤਿਸ ਵਕਤ ਗੁਰੂ ਅਰਜਨ ਦੇਵ ਜੀ ਬਜਾਵਨੇ ਵਾਲਾ ਤਬੂਰ ਲੇਕੇ ਮੋਹਨ ਜੀ ਕੇ ਚੌਬਾਰੇ ਪਾਸ ਜਾਤੇ ਭਏ ਭਾਈ ਮੋਹਰੀ ਜੀ ਏਕ ਦਰੀ ਲੇਕੇ ਆਏ ਗੁਰੂ ਜੀ ਨੇ ਲੀਤੀ ਨਹੀ ਵੈਸੇ ਹੀ ਮਦਾਨ ਮੈਂ ਇਸਥਤ ਹੋਕੇ ਭਾਈ ਮੋਹਨ ਜੀ ਕੀ ਉਸਤਤੀ ਕਰਤੇ ਭਏ, ਇਹ ਗੁਰੂ ਜੀ ਨੇ ਜਨਾਇਆ ਹੈ ਕੇ ਜਿਸ ਕਿਸੇ ਨੇ ਕਿਸੀ ਤੇ ਕੋਈ ਬਸਤੂ ਲੈਣੀ ਹੋਵੇ ਤਾਂ ਨਿੰਮ੍ਰਤਾ ਭਾਵ ਕੋ ਧਾਰਕੇ ਲੇਵੇ ॥

**ਗੌੜੀ ਮ: ੫ ॥ ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ ॥**

**ਮੋਹਨ ਤੇਰੇ ਸੋਹਨਿ ਦੁਆਰ ਜੀਉ ਸੰਤ ਧਰਮ ਸਾਲਾ ॥**

ਮੋਹਨ ਜੀ ਕੇ ਦੁਆਰੇ ਮੈਂ ਸੰਤਾ ਕੀ ਧਰਮ ਸਾਲ ਸੀ ॥

**ਜਹ ਸਾਧ ਸੰਤ ਇਕਤ੍ਰ ਹੋਵਹਿ ਤਹਾ ਤੁਝਹਿ ਧਿਆਵਹੇ ॥**

**ਕਰਿ ਦਇਆ ਮਇਆ ਦਇਆਲ ਸੁਆਮੀ ਹੋਹੁ ਦੀਨ ਕ੍ਰਿਪਾਰਾ ॥**

ਹੇ ਮਇਆ ਰੂਪ ਦਯਾਲੂ ਮੇਰੇ ਉਪਰ ਕਰ ਦਯਾ ਮੈਂ ਦੀਨ ਤੇ ਕ੍ਰਿਪਾਲੂ ਹੋਹੁ ॥

**ਬਿਨਵੰਤਿ ਨਾਨਕ ਦਰਸ ਪਿਆਸੇ ਮਿਲਿ ਦਰਸਨ ਸੁਖੁ ਸਾਰਾ॥**

ਗੁਰੂ ਜੀ ਬਿਨਵੰਤ ਨਾਮ ਉਚਾਰਤੇ ਹੈਂ ਹੇ ਮੋਹਨ ਤੇਰੇ ਦਰਸਨ ਕੇ ਹਮ ਪਿਆਸੇ ਹਾਂ ਜਦੀ ਆਪ ਕਾ ਦਰਸ਼ਨ ਮਿਲੇ ਤਾਂ ਹੀ ਸਾਰ ਸੁਖ ਹੋਤਾ ਹੈ॥ ੧ । ਜਿਸ ਵਕਤ ਇਹ ਏਕ ਛੰਤ ਕੀ ਪਉੜੀ ਉਚਾਰੀ ਤਿਸ ਵਕਤ ਭਾਈ ਮੋਹਨ ਜੀ ਸਮਾਧੀ ਤੋਂ ਉਥਾਨ ਭਏ ਤੇ ਬਡੇ ਕੌਲ ਕੁਵੋਲ ਬੋਲੇ ਕੇ ਆਪ ਆਪਣੇ ਪਿਤਾ ਕੋ ਮਾਰ

ਕੇ ਤੇ ਭਾਈਆਂ ਕੋ ਘਰੋਂ ਨਿਕਾਸ ਕੇ ਏਥੇ ਆਇ ਹੋ ਅਬ ਤੁਮਨੇ ਹਮਾਰੇ ਸਾਥ ਕਿਆ ਭਲੀ ਗੁਜ਼ਾਰਨੀ ਹੈ।। ਤਿਸ ਵਕਤ ਐਸੀ ਬਾਣੀ ਸੁਨਕੇ ਗੁਰੂ ਜੀ ਛੰਤ ਕੀ ਦੁਤੀਆ ਪਉੜੀ ਉਚਾਰਤੇ ਭਏ।। ਕੌਨ ਸੀ:-

**ਮੋਹਨ ਤੇਰੇ ਬਚਨ ਅਨੂਪ ਚਾਲ ਨਿਰਾਲੀ॥**

ਹੇ ਮੋਹਨ ਤੈਨੇ ਜੋ ਬਚਨ ਬੋਲੇ ਹੈਂ ਸੋ ਬਡੇ ਅਨੂਪਮ ਹੈਂ ਤੇ ਤੇਰੀ ਚਾਲ ਸਭ ਤੇ ਨਿਰਾਲੀ ਹੈ ਭਾਵ ਮੋਹਨ ਜੀ ਯੋਗਾਅਭਿਆਸੀ ਥੇ। ਵਾ ਇਸਤ੍ਰੀ ਨਾਲ ਸੰਬੰਧ ਨਹੀਂ ਕੀਆ॥

**ਮੋਹਨ ਤੂੰ ਮਾਨਹਿ ਏਕੁ ਜੀ ਅਵਰ ਸਭ ਰਾਲੀ॥**

ਹੇ ਮੋਹਨ ਜੀ ਕੇ ਵਿਖੇ ਏਕ ਪ੍ਰਮੇਸ਼੍ਵਰ ਕੋ ਤੂੰ ਮਾਨਤਾ ਹੈਂ ਔਰ ਸਭ ਕੋ ਰਾਲੀ ਖਾਕ ਜਾਨਤਾ ਹੈਂ॥

**ਮਾਨਹਿ ਤ ਏਕੁ ਅਲੇਖੁ ਠਾਕੁਰੁ ਜਿਨਹਿ ਸਭ ਕਲ ਧਾਰੀਆ॥**

ਜਿਸ ਅਲੇਖ ਠਾਕੁਰ ਨੇ ਸਭ ਮੈਂ ਸ਼ਕਤੀ ਧਾਰੀ ਹੈ ਤਿਸ ਏਕ ਕੋ ਤੂੰ ਮਾਨਤਾ ਹੈ॥

**ਤੁਧੁ ਬਚਨਿ ਗੁਰਕੈ ਵਸਿ ਕੀਆ ਆਦਿ ਪੁਰਖੁ ਬਨਵਾਰੀਆ॥**

ਸਭ ਕੀ ਆਦ ਜੋ ਸੰਸਾਰ ਬਨਕਾ ਮਾਲਕ ਹੈ ਸੋ ਤੈਨੇ ਗੁਰੂ ਅਮ੍ਰ ਦੇਵ ਜੀ ਕੇ ਬਚਨਾਂ ਕਰਕੇ ਵਸਕੀਆਹੈ।

**ਤੂੰ ਆਪਿ ਚਲਿਆ ਆਪਿ ਰਹਿਆ ਆਪਿ ਸਭ ਕਲ ਧਾਰੀਆ॥**

ਹੇ ਮੋਹਨ ਜੀ ਤੂੰ ਆਪ ਚਲਿਆ ਗੁਰੂ ਅਮਰਦੇਵ ਹੋਕੇ ਭਾਵ ਜੋਤੀ ਜੋਤ ਸਮਾਇਆ ਤੇ ਆਪ ਹੀ ਰਹਿਆ ਮੋਹਨ ਰੂਪ ਹੋਕੇ,ਆਪ ਨੇ ਹੀ ਸਭ ਮੈਂ ਕਲ ਸ਼ਕਤੀ ਧਾਰੀ ਹੈ॥

**ਬਿਨਵੰਤਿ ਨਾਨਕ ਪੈਜ ਰਾਖਹੁ ਸੇਵਕ ਸਰਨਿ ਤੁਮਾਰੀਆ॥**

ਗੁਰੂ ਜੀ ਉਚਾਰਤੇ ਭਏ ਮੇਰੀ ਆਏ ਕੀ ਪੈਜ ਲਜਿਆ ਰਖੋ ਹਮ ਸੇਵਕ ਤੁਮਾਰੀ ਸਰਨ ਮੈਂ ਆਏ ਹਾਂ। ਜਿਸ ਵਕਤ ਇਹ ਛੰਤ ਕੀ ਦੁਤੀਆ ਪਉੜੀ ਉਚਾਰੀ ਤਿਸ ਵਕਤ ਮੋਹਨ ਜੀ ਪੋਥੀਆਂ ਲੈਕੇ ਤਲੇ ਉਤਰੇ ਚੌਬਾਰੇ ਸੇ,ਉਸੀ ਵਕਤ ਗੁਰੂ ਜੀ ਨੇ ਛੰਤ ਕੀ ਤੀਸਰੀ ਪਉੜੀ ਉਚਾਰੀ॥

**ਮੋਹਨ ਤੁਧੁ ਸਤ ਸੰਗਤਿ ਧਿਆਵੈ ਦਰਸ ਧਿਆਨਾ॥**
**ਮੋਹਨ ਜਮੁ ਨੇੜਿ ਨ ਆਵੈ ਤੁਧੁ ਜਪਹਿ ਨਿਦਾਨਾ॥**
**ਜਮਕਾਲੁ ਤਿਨਕੇ ਲਗੈ ਨਾਹੀ ਜੋ ਇਕ ਮਨਿ ਧਿਆਵਹੇ॥**
**ਮਨਿ ਬਚਨਿ ਕਰਮਿ ਜਿ ਤੁਧੁ ਅਰਾਧਹਿ ਸੇ ਸਭੇ ਫਲ ਪਾਵਹੇ॥**
**ਮਲ ਮੂਤ ਮੂੜ ਜਿ ਮੁਗਧ ਹੋਤੇ ਸਿ ਦੇਖਿ ਦਰਸੁ ਸੁਗਿਆਨਾ॥**
**ਬਿਨਵੰਤਿ ਨਾਨਕ ਰਾਜ ਨਿਹਚਲੁ ਪੂਰਨ ਪੁਰਖ ਭਗਵਾਨਾ॥**

ਜਿਸ ਵਕਤ ਇਹ ਛੰਤ ਕੀ ਤ੍ਰਿਤੀਆ ਪਉੜੀ ਉਚਾਰੀ ਤਿਸ ਵਕਤ ਮੋਹਨ ਜੀ ਪੋਥੀਆਂ ਲਿਆਇ ਮੋਹਨ ਜੀ ਨੇ ਆਖਿਆ ਕੇ ਚਰਨਾਂ ਪਰ ਜਦੀ ਡਿਗਨੇ ਦੇਵੋਂਗੇ ਤਾਂ ਪੋਥੀਆਂ ਦੇਵਾਂਗਾ ਗੁਰੂ ਜੀ ਨੇ ਆਖਿਆ ਕੇ ਆਪ ਬਡੇ ਹੋ ਤਿਸ ਵਕਤ ਮੋਹਨ ਜੀ ਨੇ ਆਪਨਾ ਪੂਰਬਲਾ ਬ੍ਰਿਤਾਂਤ ਸੁਨਾਇਆ ਕੇ ਹੇ ਪ੍ਰਭੋ ਜਿਸ ਵਕਤ ਹਮਾਰੇ ਪਿਤਾ ਜੀ ਨੇ ਗੁਰੂ ਰਾਮਦਾਸ ਕੋ ਗਦੀ ਪਰ ਇਸਥਤ ਕੀਆ ਉਸ ਵਕਤ ਹਮਾਰੇ ਪਿਤਾ ਜੀ ਨੇ ਆਖਜਾ ਮੇਰੇ ਕੋ,ਤੇ ਮੇਰਾ ਜੋ ਭ੍ਰਾਤਾ ਮੋਹਰੀ ਜੀ ਉਸਕੋ, ਕੇ ਤੁਮ ਗੁਰੂ ਰਾਮ ਦਾਸ ਕੇ ਚਰਨ ਕਵਲੋਂ ਮੈਂ ਪੜ ਜਾਵੋ ਤਿਸ ਵਕਤ ਮੈਂ ਤਾਂ ਆਪਨੇ ਹੰਕਾਰ ਹੀ ਵਿਚ ਰਹਿਆ ਤੇ ਮੋਹਰੀ ਜੀ ਚਰਨਾਂ ਮੈਂ ਪੜ ਗਏ ਤ੍ਰਿਸ਼ ਵਕਤ ਮੇਰਾ

ਹਿਰਦਾ ਜਲਤਾ ਹੀ ਰਹਿਆ ਕਰੇ ਜਿਸ ਵਕਤ ਮੇਰੇ ਪਿਤਾ ਗੁਰੂ ਅਮਰਦੇਵ ਜੀ ਜੋਤੀ ਜੋਤ ਸਮਾਵਨ ਲਗੇ ਸੇ ਉਸ ਵਕਤ ਮੈਂ ਨੇ ਅਰਜ਼ ਕੀਤੀ ਕੇ ਹੇ ਪਿਤਾ ਜੀ ਆਪ ਤਾਂ ਚਲ ਹੋ ਅਬ ਮੇਰਾ ਰਿਦਾ ਸੀਤਲ ਕੈਸੇ ਹੋਵੇ ਤਿਸ ਵਕਤ ਹੇ ਪ੍ਰਭੋ ਮੇਰੇ ਪਿਤਾ ਜੀ ਨੇ ਆਖਿਆ ਕੇ ਜਦੋਂ ਗੁਰੂ ਰਾਮ ਦਾਸ ਕੇ ਸਪੁਤ੍ਰ ਪੈਦਾ ਹੋਵਨਗੇ ਉਸ ਵਕਤ ਤੈਨੇ ਉਨਕੇ ਚਰਨਾਂ ਪ੍ਰ ਡਿਗਣਾ ਤਾਂ ਹਿਰਦਾ ਸੀਤਲ ਹੋਵਗਾ ਪੁਨਾਂ ਫੇਰ ਮੈਂਨੇ ਆਖਿਆ ਕੇ ਉਨਕਾ ਮੇਰੇ ਕੋ ਦਰਸ਼ਨ ਕੈਸੇ ਹੋਵੇਗਾ ਤਿਸ ਵਕਤ ਉਨੋਂ ਨੇ ਆਖਿਆ ਕੇ ਤੁਮ ਨੇ ਚਾਰੋਂ ਪਾਤਸ਼ਾਹੀਆਂ ਕੀ ਜੋ ਬਾਣੀ ਹੋਵੇਗੀ ਸੋ ਪਾਸ ਰਖਨੀ ਔਰ ਕਿਸੀ ਕੋ ਦੇਣੀ ਨਹੀਂ ਜਦੋਂ ਖ਼ੁਦ ਗੁਰੂ ਅਰਜਨ ਦੇਵ ਆਵਨਗੇ ਉਨਕੋ ਦੇਨੀ ਤੇ ਉਨਕੇ ਚਰਨੋਂ ਮੈਂ ਪੜਕੇ ਸਰਾਪ ਬਖਸਾਵਨਾਂ ਇਸ ਤੇ ਅਬ ਚਰਨਾਂ ਮੈਂ ਮੇਰੇ ਕੋ ਪੜ ਜਾਨ ਦੇਵੋ,ਤਿਸ ਵਕਤ ਗੁਰੂ ਅਰਜਨ ਦੇਵ ਜੀ ਨੇ ਆਖਿਆ ਕੇ ਹੇ ਭਾਈ ਮੋਹਨ ਆਪ ਬਡੇ ਹੋ ਜੋ ਆਪ ਕੋ ਭਾਂਵਦੀ ਹੈ ਸੋ ਕਰੋ ॥ ਤਿਸ ਵਕਤ ਭਾਈ ਮੋਹਨ ਜੀ ਪੜੇ ਚਰਨਾਂ ਮੈਂ,ਉਸ ਵਕਤ ਗੁਰੂ ਅਰਜਨ ਦੇਵ ਜੀ ਬ੍ਰ ਦੇਣੇ ਕੋ ਛੰਤ ਕੀ ਚੌਥੀ ਪੌੜੀ ਉਚਾਰਤੇ ਹੈਂ ॥

**ਮੋਹਨ ਤੂੰ ਸੁਫਲੁ ਫਲਿਆ ਸਣੁ ਪਰਵਾਰੇ॥ਮੋਹਨ ਪੁਤ੍ਰ ਮੀਤ ਭਾਈਕੁਟੰਬ ਸਭਿ ਤਾਰੇ॥**
**ਤਾਰਿਆ ਜਹਾਨੁ ਲਹਿਆ ਅਭਿਮਾਨੁ ਜਿਨੀ ਦਰਸਨੁ ਪਾਇਆ ॥**
**ਜਿਨੀ ਤੁਧਨੋ ਧੰਨੁ ਕਹਿਆ ਤਿਨੁ ਜਮੁ ਨੇੜਿ ਨ ਆਇਆ ॥**
**ਬੇਅੰਤ ਗੁਣ ਤੇਰੇ ਕਥੇ ਨ ਜਾਹੀ ਸਤਿਗੁਰ ਪੁਰਖ ਮੁਰਾਰੇ ॥**
**ਬਿਨਵੰਤਿ ਨਾਨਕ ਟੇਕ ਰਾਖੀ ਜਿਤੁ ਲਗਿ ਤਰਿਆ ਸੰਸਾਰੇ ॥**

ਹੇ ਮੋਹਨ ਤੈਨੇ ਹਮਾਰੀ ਟੇਕ ਨਾਮ ਲਜਿਆ ਰਖੀ ਹੈ ਜਿਸ ਬਾਨੀ ਮੈਂ ਲਗਕੇ ਸਭ ਸੰਸਾਰ ਤਰ ਜਾਵੇਗਾ ਐਸੀ ਬਾਨੀ ਤੈਨੇ ਸਾਡੇ ਕੋ ਬਖਸ਼ੀ ਹੈ ॥ ਪੁਨਾਂ ਫੇਰ ਮੋਹਰੀ ਜੀ ਨਾਲ ਆਏ ਹੈਂ ਖੰਡੂਰ ਸਾਹਿਬ ਕਾ ਦਰਸ਼ਨ ਕਰਨੇ ਕੋ ਚਲੇ ਆਗੇ ਦਾਤੂ ਤੇ ਦਾਸੂ ਏਹ ਦੋ ਦੂਸਰੀ ਪਾਤਸ਼ਾਹੀ ਕੇ ਪੁਤ੍ਰ ਹੋਏ ਹੈਂ ਜਿਸ ਵਕਤ ਦੂਸਰੀ ਪਾਤਸ਼ਾਹੀ ਗੁਰੂ ਅਮਰਦੇਵ ਕੋ ਗਦੀ ਪਰ ਇਸਥਤ ਕਰਕੇ ਜੋਤੀ ਜੋਤ ਸਮਾਏ ਹੈਂ ਉਸ ਵਕਤ ਭਾਈ ਦਾਤੂ ਜੀਨੇ ਈਰਖਾ ਕਰਕੇ ਗੁਰੂ ਅਮਰਦੇਵ ਕੇ ਲੱਤ ਮਾਰੀ ਸੀ ਕੇ ਇਸਨੇ ਗਦੀ ਲੈ ਲਈ ਉਸ ਵਕਤ ਉਸਕੀ ਲਤ ਬਹੁਤ ਪੀੜਤ ਹੋ ਗਈ ਗੁਰੂ ਅਮਰਦੇਵ ਨੇ ਆਖਿਆ ਸੀ ਕੇ ਜਦੋਂ ਗੁਰੂ ਅਰਜਨ ਦੇਵ ਜੀ ਆਵਨ ਗੇ ਏਥੇ,ਉਸ ਵਕਤ ਤੂੰ ਉਨਕੇ ਚਰਨਾਂ ਮੈਂ ਪੜੀਂ ਤਾਂ ਪੀੜ ਜਾਵੇਗੀ ਇਸਤੇ ਦਾਤੂ ਜੀ ਆਗੇ ਗੁਰੂ ਅਰਜਨ ਦੇਵ ਕੋ ਅਰਾਧ ਰਹੇ ਸੇ ਉਸ ਕਾ ਸਰਾਪ ਦੂਰ ਕਰਨੇ ਕੇ ਲਈ ਖੰਡੂਰ ਸਾਹਿਬ ਮੈਂ ਗਏ ਤਿਸ ਵਕਤ ਸਭ ਸੰਗਤ ਤੇ ਗੁਰੂ ਅਰਜਨ ਦੇਵ ਨੰਗੇ ਚਰਨਾਂ ਸੇ ਸ੍ਰੀ ਅੰਮ੍ਰਿਤਸਰ ਵਿਖੇ ਆਵਤੇ ਭਏ ॥੧॥ ਵਾ ਇਹ ਸਾਰਾ ਛੰਤ। ਮੋਹਨ ਜੋ ਪ੍ਰਮੇਸ਼ੂਰ ਉਸ ਤਰਫ ਲਾਵਨਾਂ ॥

**ਸੰਤ ਧਰਮ ਸਾਲਾ ॥** ਸੰਤ ਜੋ ਧਰਮ ਕੀ ਸਾਲਾ ਨਾਮ ਘਰ ਹੈ ॥

**ਮੋਹਨ ਤੇਰੇ ਬਚਨ ਅਨੂਪ ਚਾਲ ਨਿਰਾਲੀ ॥**

ਹੇ ਮੋਹਨ ਨਾਮ ਪ੍ਰਮਾਤਮ ਦੇਵ ਤੇਰੇ ਬਚਨ ਅਨੂਪਮ ਕੌਨ ਬੇਦ। ਚਾਲ ਨਿਰਾਲੀ ਕਿਆ ਯਥਾ 'ਕੀੜਾ ਥਾਪ ਦੇ ਪਾਤਸ਼ਾਹੀ ਲਸ਼ਕਰ ਕਰੇ ਸੁਆਹ' ॥

**ਮੋਹਨ ਤੂੰ ਮਾਨਹਿ ਏਕ ਜੀ ਅਵਰ ਸਭ ਰਾਲੀ ॥**

ਹੇ ਮੋਹਨ ਏਕ ਨਾਮ ਅਦੁਤੀ ਪ੍ਰਮਾਤਮਾਂ ਏਕ ਤੇਰੇ ਕੋ ਹਮ ਮਾਨਤੇ ਹਾਂ ਹੋਰ ਸਭ ਕੋ ਖਾਕ ਜਾਨਤੇ ਹਾਂ ॥ ਵਾ ਏਕਤਾ ਵਾਲਿਆਂ ਕੋ ॥

## ਤੂੰ ਆਪ ਚਲਿਆ ਆਪ ਰਹਿਆ ॥

ਤੂੰ ਆਪ ਚਲਿਆ ਹੈਂ ਜੀਵ ਰੂਪ ਹੋ ਕੇ ਤੇ ਰਹਿਆ ਹੈਂ ਈਸ਼੍ਵਰ ਰੂਪ ਹੋ ਕੇ ॥

## ਮੋਹਨ ਪੁਤ੍ਰ ਮੀਤ ਭਾਈ ਕੁਟੰਬ ਸਭ ਤਾਰੇ ॥

ਪੁਤ੍ਰ ਕੌਨ ਲਊ ਕੁਸ਼ੂ ਤੇ ਮੀਤ ਸੁਗ੍ਰੀਵ ਤੇ ਭਾਈ ਸ਼ਤ੍ਰੂਘਨ ਲਛਮਨ ਤੇ ਔਰ ਕੁਟੰਬ ਭਗਤ ਜਨ ॥ ਵਾ ਕੁਟੰਬ ਦਸਰਥ ਤੇ ਕੁਸਲਯਾ ਸਭ ਤਾਰੇ ਹੈਂ ॥

## ੧ ਓ ਸਤਿਗੁਰ ਪ੍ਰਸਾਦਿ ॥ ਗਉੜੀ ਬਾਵਨ ਅਖਰੀ ਮਹਲਾ ੫ ॥

ਬਾਵਨ ਅਖਰੀ ਸੰਕੇਤੀ ਇਸ ਬਾਣੀ ਕਾ ਨਾਮ ਹੈ ਬਿਜੁਤਪਤੀ ਨਹੀਂ ॥ ਵਾ ਕੋਈ ਪੰਡਤ ਆਇਆ ਹੈ ਉਸਨੇ ਆਕੇ ਕਹਿਆ ਆਪ ਬਾਵਨ ਅਖਰਾਂ ਕਾ ਸਿਧਾਂਤ ਤਾਤ ਪ੍ਰਜ ਕਥਨ ਕਰੋ ॥ ਇਸ ਤੇ ਸਤਿਗੁਰ ਦੇਵ ਜੀ ਬਵੰਜਾ ਅਖਰਾਂ ਦਾ ਸਿਧਾਂਤ ਨਿਰੂਪਨ ਕਰਤੇ ਹੈਂ ॥ ਵਾ ਬਾਵਨ ਨਾਮ ਹੈ ਛੋਟੇ ਲਘੂ ਅਖਰਾਂ ਕਾ,ਲਘੂ ਅਖਰਾਂ ਵਿਚ ਸਤਿਗੁਰ ਦੇਵ ਜੀ ਉਪਦੇਸ ਦੇਤੇ ਹੈਂ ॥ ਲਘੂ ਕੌਣ ਲੈਣੇ ॥ ਯਥਾ (ਸਸਾ ਸਤਿ ਸਤਿ ਸਤਿ ਸੋਊ) ਇਹ ਆਦਕਾ ਸਸਾ ਅਖਰ ਲਘੂ ਹੈ ॥ ਵਾ (ਧਧਾ ਧੂਰ ਪੁਨੀਤ ਤੇਰੇ ਜਨੂਆ) ਵਾ । (ਯਯਾ ਜਾਇ ਪਰਹੁ ਮੀਤ ਸਰਨਾ) ਇਤਿ ਆਦੀ ਆਦਕੇ ਅਖਰ ਸਭ ਲਘੂ ਹੈਂ ॥ ਇਹ ਵਾਵਨ ਅਖਰੀ ਉਚਾਰੀ ਕਿਸ ਪ੍ਰਥਾਇ, ਸੋ ਸਾਖੀ ਇਸ ਪ੍ਰਕਾਰ ਹੈ ॥ ਜਿਸ ਵਕਤ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਤਰਨ ਤਾਰਨ ਰਚਿਆ ਹੈ ਉਸ ਵਕਤ ਵਰ ਦੀਆ ਹੈ ਜੋ ਸ੍ਰੀ ਤਰਨ ਤਾਰਨ ਬਿਚ ਸ਼ਰਧਾ ਪੂਰਬ ਇਸ਼ਨਾਨ ਮਸਿਆ ਆਦਕ ਦਿਨੋਂ ਮੈਂ ਜਾਕੇ ਕਰੇਗਾ ਉਸ ਕਾ ਕੋਹੜ ਦੂਰ ਹੋਵੇਗਾ । ਇਸ ਵਾਸਤੇ ਸ੍ਰੀ ਅੰਮ੍ਰਿਤਸਰ ਕੀਆਂ ਮਾਈਆਂ ਇਸ਼ਨਾਨ ਕਰਨੇ ਕੋ ਚਲੀਆਂ ਹੈਂ ਨਾਲ ਹੀ ਸ੍ਰੀ ਗੁਰੂ ਅਰਜਨਦੇਵ ਜੀ ਕੇ ਘਰ ਵਾਲੇ ਮਹਲ ਮਾਤਾ ਗੰਗਾ ਜੀ ਸੋ ਭੀ ਇਸ਼ਨਾਨ ਕਰਨੇ ਕੋ ਚਲੇ ਹੈਂ ਅਗੇ ਰਸਤੇ ਵਿਚ ਚਲੀਆਂ ਜਾਂਦੀਆਂ ਮਾਤਾ ਗੰਗਾ ਜੀ ਕੋ ਵੋਹੁ ਮਾਈਆਂ ਕਹਿਣੇ ਲਗੀਆਂ ਕੇ ਤੁਮ ਸਾਰੇ ਜਗਤ ਕੇ ਪੂਜ ਗੁਰੂ ਹੋ ਫੇਰ ਭੀ ਮਾਲਾ ਗਲ ਵਿਚ ਸੁੰਦ੍ਰ ਨਹੀਂ ਪਾਈ ਬਡੀ ਅਸਚਰਜ ਬਾਤ ਹੈ ਇਤਨੀ ਬਾਰਤਾ ਸੁਣਕੇ ਜਬ ਇਸ਼ਨਾਨ ਕਰਕੇ ਮਾਤਾ ਗੰਗਾ ਜੀ ਸ੍ਰੀ ਅੰਮ੍ਰਿਤਸਰ ਮੈਂ ਮੁੜ ਵਾਪਸ ਹੂਏ ਹੈਂ ਆਕੇ ਸ੍ਰੀ ਗੁਰੂ ਅਰਜਨ ਦੇਵ ਜੀ ਅਗੇ ਬੇਨਤੀ ਕੀਤੀ ਕਿਹਾ ਹੇ ਦੀਨਾ ਨਾਥ ਮੇਰੇ ਕੋ ਮਾਈਆਂ ਨੇ ਇਸ ਪ੍ਰਕਾਰ ਕੀ ਬੋਲੀ ਮਾਰੀ ਹੈ ਆਪ ਕ੍ਰਿਪਾ ਕਰਕੇ ਇਕ ਸੁੰਦ੍ਰ ਮਾਲਾ ਕਰਵਾ ਦਿਓ । ਵਾ ਸਿਖਾਂ ਨੇ ਬੇਨਤੀ ਕੀਤੀ ਆਪ ਕੋਈ ਸੁੰਦ੍ਰ ਮਾਲਾ ਦੇਵੋ । ਇਸ ਬੇਨਤੀ ਕੋ ਸੁਣਕੇ ਸ੍ਰੀ ਗੁਰੂ ਅਰਜਨ ਦੇਵ ਜੀ ਮਾਤਾ ਗੰਗਾ ਜੀ ਕੋ ਕਹਿੰਦੇ ਭਏ ਤੁਮ ਨੇ ਵਾਹਜ ਸੰਸਾਰਕ ਮਾਲਾ ਕਿਆ ਪਾਵਣੀ ਹੈ। ਅੰਤ੍ਰੀਵ ਮਾਲਾ ਪਾਵੇ ਜੋ ਲੋਕ ਪ੍ਰਲੋਕ ਵਿਚ ਸਾਥ ਸਹੈਤਾ ਕਰੇ । ਸੋ ਬਾਵਨ ਅਖਰੀ ਕੋ ਅੰਤ੍ਰੀਵ ਮਾਲਾ ਰੂਪ ਕਰਕੇ ਵਰਨਨ ਕਰਤੇ ਹੈਂ ਮਾਲਾ ਜੋ ਰਖੀ ਦੀ ਹੈ ਸੋ ਡਬੇ ਵਿੱਚ ਰਖੀ ਦੀ ਹੈ ਇਸਤੇ ਪ੍ਰਿਥਮ ਮਾਲਾ ਰਖਣੇ ਵਾਲਾ ਡਬਾ ਸਤਿਗੁਰ ਅਰਜਨ ਦੇਵ ਜੀ ਨਿਰੂਪਨ ਕਰਤੇ ਹੈਂ ॥ ਸਲੋਕ ॥

## ਗੁਰ ਦੇਵ ਮਾਤਾ ਗੁਰ ਦੇਵ ਪਿਤਾ ਗੁਰ ਦੇਵ ਸੁਆਮੀ ਪਰਮੇਸੁਰਾ ॥

ਗੁਰ ਦੇਵਾਂ ਕੀ ਅਸਤੁਤੀ ਗੁਰ ਦੇਵ ਕੈਸੇ ਹੈਂ ਮਾਤਾ ਕੀ ਨਿਆਂਈ ਰਖਿਆ ਕਰਨੇ ਵਾਲੇ ਹੈਂ ਫੇਰ ਗੁਰ ਦੇਵ ਕੈਸੇ ਹੈਂ ਪਿਤਾ ਕੀ ਨਿਆਈਂ ਹਿਤ ਕਰਨ ਵਾਲੇ ਹੈਂ ਪਿਤਾ ਜੈਸੇ ਪੁਤ੍ਰ ਵਾਸਤੇ ਵਲੈਤਾਂ ਕੀਆਂ ਨਿਆਮਤਾਂ ਲਿਆਵਤੇ ਹੈਂ ਤੈਸੇ ਹੀ ਗੁਰ ਦੇਵਾਂ ਨੇ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਰਬ ਸ਼ਾਸਤ੍ਰਾਂ ਕਾ ਸਿਧਾਂਤ ਮਥਕੇ ਸਿਖਾਂ ਵਾਸਤੇ ਸੁਖੈਨ ਕਰ ਦੀਆ । ਫੇਰ ਗੁਰਦੇਵ ਕੈਸੇ ਹੈਂ ਸੁਆਮੀ ਪ੍ਰਮੇਸ਼੍ਵਰ ਕਾ ਰੂਪ ਹੈਂ ॥ ਵਾ ਸੁਆਮੀ ਪ੍ਰਮੇਸ਼੍ਵਰ ਕੀ ਪ੍ਰਾਪਤੀ ਕਰਾਵਨੇ ਵਾਲੇ ਹੈਂ ॥

**ਗੁਰਦੇਵ ਸਖਾ ਅਗਿਆਨ ਭੰਜਨੁ ਗੁਰ ਦੇਵ ਬੰਧਿਪ ਸਹੋਦਰਾ ॥**

ਗੁਰ ਦੇਵ ਸਖਾ ਹੈਂ ਜੈਸੇ ਸਖਾ ਰਣ ਵਿਚ ਮਿਤ੍ਰ ਕੀ ਸਹੈਤਾ ਕਰਦਾ ਹੈ ਵੈਸੇ ਗੁਰ ਦੇਵ ਅਗਯਾਨ ਦੇ ਭੰਜਨ ਕਰਨੇ ਵਾਲੇ ਹੈਂ ॥ ਫੇਰ ਗੁਰ ਦੇਵ ਕੈਸੇ ਹੈਂ ਬੰਧਿਪ ਹੈ ਬੰਧਪਿ ਭੀ ਕੈਸੇ ਸਹੋਦਰਸ ਕੇ ਬੰਧਿਪ ਕੀ ਨਿਆਈਂ ॥

**ਗੁਰ ਦੇਵ ਦਾਤਾ ਹਰਿ ਨਾਮੁ ਉਪਦੇਸੈ ਗੁਰ ਦੇਵ ਮੰਤੁ ਨਿਰੋਧਰਾ ॥**

ਗੁਰਦੇਵ ਦਾਤੇ ਹੈਂ ਕਿਸ ਦੇ ਹਰੀ ਨਾਮ ਕੇ ਉਪਦੇਸ਼ ਦੇ ਦਾਤੇ ਹੈਂ ॥ ਗੁਰ ਦੇਵਾਂ ਕਾ ਮੰਤ੍ਰ ਕੈਸਾ ਹੈ ਇੰਦ੍ਰੀਆਂ ਕੇ ਨਿਰੋਧ ਦੁਆਰੇ ਮੁਕਤੀ ਕਰਨੇ ਵਾਲਾ ਹੈ ॥ਵਾ ਗੁਰ ਦੇਵਾਂ ਕਾ ਮੰਤ੍ਰ ਨਿਰਾ ਹੀ ਉਧਾਰ ਕਰਨੇ ਵਾਲਾ ਹੈ ਔਰ ਕਿਸੀ ਕੀ ਸਹੈਤਾ ਨਹੀਂ ਚਹੁਤਾ ॥ ਵਾ ਨਿਰਵਸ਼ੇਸ ਕਰਕੇ ਉਧਾਰ ਕਰਨੇ ਵਾਲਾ ਹੈ ॥

**ਗੁਰ ਦੇਵ ਸਾਂਤਿ ਸਤਿ ਬੁਧਿ ਮੂਰਤਿ ਗੁਰ ਦੇਵ ਪਾਰਸ ਪਰਸ ਪਰਾ ॥**

ਗੁਰ ਦੇਵ ਸ਼ਾਂਤੀ ਰੂਪ ਹੈਂ ਸਤਿ ਸਰੂਪ ਹੈਂ ਬੁਧਿ ਨਾਮ ਗਯਾਨ ਮੂਰਤਿ ਨਾਮ ਸਰੂਪ ਅਰਥਾਂਤ ਗਯਾਨ ਸਰੂਪ ਹੈਂ ॥ ਗੁਰ ਦੇਵਾਂ ਕਾ ਪਰਸਣਾ ਪਾਰਸ ਤੇ ਭੀ ਪਰੇ ਹੈਂ ॥

**ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ ਗੁਰ ਗਿਆਨ ਮਜਨੁ ਅਪਰੰਪਰਾ ॥**

ਹੇ ਪਿਆਰੇ ਗੁਰ ਦੇਵਾਂ ਕਾ ਜੋ ਤੀਰਥ ਅੰਮ੍ਰਿਤ ਸਰੋਵਰ ਜਿਸ ਕਾ ਨਾਮ ਹੈ ਸ੍ਰੀ ਅੰਮ੍ਰਿਤਸਰ ਜੋ ਉਸ ਮੈ ਨਿਸਕਾਮ ਹੋਕੇ ਇਸ਼ਨਾਨ ਕਰਦਾ ਹੈ ਉਸਕੋ ਅਪਰੰਪਰ ਜੋ ਪ੍ਰਮੇਸ਼੍ਵਰ ਉਸਦਾ ਗੁਰ ਗਯਾਨ ਹੋਂਦਾ ਹੈ ਬਡਾ ਗਯਾਨ ਅਪਰੋਖ ॥ ਵਾ ਗੁਰ ਦੇਵ ਤੀਰਥ ਕਹੀਏ ਪਵਿਤ੍ਰ ਸਰੋਵਰ ਹੈਂ ਨਾਮ ਅੰਮ੍ਰਿਤ ਗੁਣਾਂ ਕੇ ਤਿਨਾ ਗੁਰਾਂ ਕੇ ਉਪਦੇਸ ਵਿਚ ਜੋ ਇਸ਼ਨਾਨ ਕਰਦਾ ਹੈ ਉਸਕੋ ਅਪਰੰਪਰ ਕਾ ਗਯਾਨ ਹੋਤਾ ਹੈ ॥ ਪਹਿਲੇ ਅਰਥ ਮੈ ॥ ਯਥਾ ਪ੍ਰਮਾਨ ਲਾਵਣਾ ॥ 'ਰਾਮ ਦਾਸ ਸਰੋਵਰ ਨਾਤੇ' ਸਭ ਉਤਰੇ ਪਾਪ ਕਮਾਤੇ ॥

**ਗੁਰ ਦੇਵ ਕਰਤਾ ਸਭਿ ਪਾਪ ਹਰਤਾ ਗੁਰ ਦੇਵ ਪਤਿਤ ਪਵਿਤ ਕਰਾ ॥**

ਗੁਰ ਦੇਵ ਬ੍ਰਹਮ ਰੂਪ ਹੋਣੇ ਤੇ ਸੰਸਾਰ ਕੇ ਕਰਤਾ ਹੈ ॥ ਵਾ ਸ਼ੁਭ ਗੁਣਾਂ ਕੇ ਕਰਤਾ ਹੈ ਸਮਗ੍ਰ ਪਾਪਾਂ ਕੇ ਹਰਤਾ ਹੈਂ ਫੇਰ ਗੁਰ ਦੇਵ ਕੈਸੇ ਹੈਂ ਪਤਿਤਾ ਕੋ ਪਵਿਤ੍ਰ ਕਰਨੇ ਵਾਲੇ ਹੈਂ ॥

**ਗੁਰ ਦੇਵ ਆਦਿ ਜੁਗਾਦਿ ਜੁਗੁ ਜੁਗੁ ਗੁਰ ਦੇਵ ਮੰਤੁ ਹਰਿ ਜਪਿ ਉਧਰਾ ॥**

ਗੁਰ ਦੇਵ ਪਿਛਾ ਭੀ ਆਦਿ ਜੁਗਾਦਿ ਕਹੀਏ ਸਦਾ ਸਦਾ ਸੇ ਅਬ ਭੀ ਜੁਗੁ ਜੁਗੁ ਕਹੀਏ ਸਦਾ ਸਦਾ ਹੈਂ ਅਗੇ ਕੋ ਭੀ ਮਦਾ ਹੋਵਨਗੇ ॥ ਜਬ ਗੁਰ ਦੇਵਾ ਕੇ ਮੰਤ੍ਰ ਦੁਆਰੇ ਹਰੀ ਕੋ ਜਪਿਆ ਤਬ ਉਧਰਿਆ ॥

**ਗੁਰਦੇਵ ਸੰਗਤਿ ਪ੍ਰਭਿ ਮੇਲਿ ਕਰਿ ਕਿਰਪਾ ॥**

ਹੇ ਪ੍ਰਭੂ ਕ੍ਰਿਪਾ ਕਰਕੇ ਹਮਾਰੇ ਕੋ ਗੁਰ ਦੇਵਾਂ ਕੀ ਸਤਿ ਸੰਗਤਿ ਮੈ ਮੇਲੋ ॥

**ਹਮ ਮੂੜ ਪਾਪੀ ਜਿਤੁ ਲਗਿ ਤਰਾ ।**

ਹਮ ਮੂਰਖ ਪਾਪੀ ਜਿਸ ਸਤਿ ਸੰਗਤਿ ਕੀ ਸ਼ਰਨ ਵਿਚ ਲਗਕੇ ਤਰ ਜਾਵਾਂਗੇ ॥

**ਗੁਰ ਦੇਵ ਸਤਿ ਗੁਰੂ ਪਾਰਬ੍ਰਹਮ ਪਰਮੇਸਰੁ ਗੁਰ ਦੇਵ ਨਾਨਕ ਹਰਿ ਨਮਸਕਰਾ ॥**

ਗੁਰ ਦੇਵ ਪਾਰਬ੍ਰਹਮ ਰੂਪ ਹੈਂ ਪ੍ਰਮੇਸ਼੍ਵਰ ਸਤਿਗੁਰ ਰੂਪ ਹੈ ॥ ਇਸ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਕਥਨ ਕਰਤੇ ਹੈਂ ਗੁਰ ਦੇਵਾਂ ਕੋ ਹਮਾਰੀ ਨਿਮਸ਼ਕਾਰ ਹੈ ॥ ਤੁਮ ਭੀ ਹੇ ਪਿਆਰਿਓ ਗੁਰ ਦੇਵਾਂ ਕੋ ਨਿਮਸ਼ਕਾਰ ਕਰੋ ॥ ਇਹ ਸ਼ਲੋਕ ਡੋਬਾ ਹੈ ਔਰ ਅੰਤ ਮੈ ਜਾਕੇ ਏਹੀ ਸ਼ਲੋਕ ਆਵਣਾ ਹੈ ਓਹੁ ਡਬੇਕਾ ਢੱਕਣ ਹੈ ॥੧॥

ਅਬ ਇਸ ਮੈ ਜੋ ਸਲੋਕ ਆਵਨਗੇ ਸੋ ਤਾਂ ਮੂਲ ਪਾਠ ਹੈ ਔਰ ਜੋ ਪਉੜੀਆਂ ਅਉਣਗੀਆਂ ਸੋ ਸ਼ਲੋਕਾਂ ਦਾ ਟੀਕਾ ਆਵੇਗਾ ॥ ਸਲੋਕ ਮੋਤੀ ਹੈਂ ਪਉੜੀਆਂ ਮਣੀਆਂ ਹੈ। ਜੋ ਵੈਰਾਗ ਸੰਬੰਧੀ ਵਚਨ ਆਵਨਗੇ ਸੋ ਤਾਂ ਰਤਨ ਹੈਂ। (ਵੈਰਾਗ ਸੰਬੰਧੀ ਕੌਣ ਸੇ) ਯਥਾ 'ਧਨ ਧਨ ਕਹਾਂ ਪੁਕਾਰ ਤੇ ਮਾਇਆ ਮੋਹ ਸਭ ਕੂਰ' ਔਰ ਜੋ ਗਿਆਨ ਸੰਬੰਧੀ ਵਚਨ ਆਵਨਗੇ ਸੋ ਇਸ ਮੈਂ ਜਵਾਹਰ ਹੈ ॥ ਯਥਾ 'ਗਿਆਨੀ ਸੋਇ ਜਾਕੈ ਦ੍ਰਿੜ ਸੋਊ' ਔਰ ਜੋ ਸਰਵਨ ਮਨਨ ਆਦਕ ਸੰਬੰਧੀ ਵਚਨ ਆਵਨਗੇ ਸੋ ਮਾਨਕ ਜਾਨਣੇ। ਯਥਾ 'ਹਰਿ ਹਰਿ ਨਾਮੁ ਸ੍ਰਵਨ ਜਿਹ ਸੁਨਿਆ। ਜੋ ਪ੍ਰੇਮ ਸੰਬੰਧੀ ਵਚਨ ਆਵਨਗੇ ਸੋ ਲਾਲ ਹੈਂ ॥ ਯਥਾ'ਪ੍ਰੀਤਿ ਨਹੀਂ ਜਉ ਨਾਮ ਸਿਉ ਤਉ ਏਊ ਕਰਮ ਬਿਕਾਰ ॥ ਪ੍ਰੀਤੀ ਸ਼ਬਦ ਹੈ ॥ ਯਥਾ ਜੋ ਰਾਤੇ ਇਕ ਕੈ ਰੰਗ ਨਾਨਕ ਗੂੜਾ ਰੰਗੁ ॥ ਜੋ ਭਗਤੀ ਸੰਬੰਧੀ ਵਚਨ ਆਵਨਗੇ ਸੋ ਮਣੀਆਂ ਹੈ। ਯਥਾ ਯਾਰ ਮੀਤ ਸੁਨਿ ਸਾਜਨਹੁ ਬਿਨੁ ਹਰਿ ਛੂਟਨੁ ਨਾਹਿ॥ ਬਿਨਾ ਹਰੀ ਕੀ ਭਗਤੀ ਸੇ ਨਹੀ ਛੁਟਣਾ ਹੋਤਾ ॥ ਜੋ ਨਾਮ ਹੈ ਸੋ ਹੀਰੇ ਹੈਂ। ਸੁਧਤਾ ਮੋਤੀ ਹੈਂ ।। ਇਸ ਪ੍ਰਕਾਰ ਕੀ ਮਾਲਾ ਹੈ ॥ ਸਲੋਕ ॥

**ਆਪਹਿ ਕੀਆ ਕਰਾਇਆ ਆਪਹਿ ਕਰਨੈ ਜੋਗੁ ॥**

ਆਪ ਹੀ ਸੰਸਾਰ ਕੋ ਕੀਆ ਹੈ ਕਰਾਇਆ ਹੈ ਬ੍ਰਹਮਾਦਕਾਂ ਸੇ। ਵਾ ਆਪ ਹੀ ਕੀਆ ਬ੍ਰਹਮਾਂ ਕੋ ਅਗੇ ਬ੍ਰਹਮਾ ਪਾਸੋਂ ਕਰਵਾਇਆ ਸੰਸਾਰ ਆਪ ਹੀ ਕਰਨੇ ਜੋਗ ਕਹੀਏ ਲਾਇਕ ਹੈ ॥ ਪਉੜੀ ॥ ਅਬ ਆਦ ਮੈਂ ਮੰਗਲ ਕਰਦੇ ਹੈਂ ॥

**ੴ ਸਾਧ ਸਤਿਗੁਰ ਨਮਸਕਾਰੰ ॥**

ੴ ਜੋ ਮੰਗਲ ਸਰੂਪ ਪ੍ਰਮੇਸ਼ੂਰ ਔਰ ਸਾਧੂ ਅਰ ਸਤਿਗੁਰ ਦੇਵ ਇਨ ਤੀਨਾ ਕੋਹੀ ਹਮਾਰੀ ਨਿਮਸ਼ਕਾਰ ਹੈ ॥ ੴ ਮੰਗਲ ਸਰੂਪ ਕੋ ਔਰ ਸਾਧ ਕਹੀਏ ਸ੍ਰੇਸ਼ਟ ਜੋ ਸਤਿਗੁਰ ਦੇਵ ਤਿਨ ਦੋਨੋ ਹੀ ਕੋ ਨਿਮਸ਼ਕਾਰ ਹੈ ॥ ਵਾ ੴ ਮੰਗਲ ਸਰੂਪ ਜੋ ਸਾਧ ਸ੍ਰੇਸ਼ਟ ਸਤਿ ਤ੍ਰੈਕਾਲ ਅਬਾਧ ਗੁਰ ਚੇਤਨ ਤਿਸ ਪ੍ਰਮੇਸ਼ੂਰ ਕੋ ਹੀ ਨਿਮਸ਼ਕਾਰ ਹੈ ॥

**ਆਪਹਿ ਸੁੰਨ ਆਪਹਿ ਸੁਖ ਆਸਨ ॥**

ਆਪ ਹੀ ਓਹੁ ਸੁੰਨ ਨ੍ਰਿਗੁਨ ਹੈ ਔਰ ਆਪ ਹੀ ਸੁਖ ਆਸਨ ਕਹੀਏ ਸ੍ਰਗੁਨ ਹੈ ॥ ਵਾ ਆਪੇ ਆਪ ਜੋ ਸੁੰਨ ਅਫੁਰ ਸੋ ਸੁਖ ਆਸਨ ਸ੍ਰਗੁਨ ਹੋਤਾ ਭਇਆ। ਵਾ ਆਪੇ ਆਪ ਜੋ ਸੁੰਨ ਸੁਖ ਰੂਪ ਸੋ ਸ੍ਰਬ ਵਿਚ ਆਸਨ ਕਹੀਏ ਇਸਥਤੀ ਕਰ ਰਹਿਆ ਹੈ ॥

**ਆਪਨ ਆਪੁ ਆਪਹਿ ਉਪਾਇਓ ॥**

ਆਪਣੇ ਆਪ ਤੇ ਆਪ ਹੀ ਉਤਪੰਨ ਕੀਆ ਹੈ ਸੰਸਾਰ ॥੧॥

**ਕਰਿ ਕਿਰਪਾ ਪ੍ਰਭ ਦੀਨ ਦਇਆਲਾ ॥ ਤੇਰੇ ਸੰਤਨ ਕੀ ਮਨੁ ਹੋਇ ਰਵਾਲਾ ॥**

ਰਹ ਇਹ ਦੋ ਰਹਾਉ ਕੀਆਂ ਪੰਗਤੀਆਂ ਕਾ ਸਾਰੀ ਬਾਵਨ ਅਖਰੀ ਵਿਚ ਸੰਪਟ ਦੇਣਾ ਚਾਹੀਏ ਜਿਥੇ ਪਉੜੀ ਔਰ ਸ਼ਲੋਕ ਪੂਰਾ ਹੋ ਜਾਵੇ ਓਥੇ ਇਨਾ ਦੋ ਪੰਗਤੀਆਂ ਕੋ ਉਚਾਰ ਦੇਵੇ ॥ ਸਲੋਕ ॥

**ਨਿਰੰਕਾਰੁ ਆਕਾਰ ਆਪਿ ਨਿਰਗੁਨ ਸਰਗੁਨ ਏਕ ॥**

ਨਿਰੰਕਾਰ ਜੋ ਪ੍ਰਮੇਸ਼ੂਰ ਸੋ ਨ੍ਰਿਗੁਨ ਕਰਕੇ ਏਕ ਹੈ। ਸ੍ਰਗੁਨ ਕਰਕੇ ਅਕਾਰ ਧਾਰੇ ॥ ਵਾ: ਨਿਰੰਕਾਰ ਜੋ ਨ੍ਰਿਗੁਨ ਏਕ ਸੋਹੀ ਅਕਾਰ ਧਾਰਕੇ ਸ੍ਰਗੁਨ ਹੋਤਾ ਭਇਆ। ਪਉੜੀ

**ੴ ਗੁਰਮੁਖਿ ਕੀਓ ਅਕਾਰਾ ॥**

ਗੁਰਮੁਖਾਂ ਨੇ ਇਹ ਨਿਸਚੇ ਕੀਆ ਹੈ ੴ ਜੋ ਮੰਗਲ ਸਰਪ ਪ੍ਰਮੇਸ਼ੂਰ ਤਿਸਨੇ ਹੀ ਬ੍ਰਮੰਡਕਾ ਅਕਾਰ

ਕੀਆ ਹੈ ॥ ਵਾ ਮੰਗਲ ਸਰੂਪ ਨੇ ਗੁਰਮੁਖਾਂ ਦੀ ਰਖਿਆ ਵਾਸਤੇ ਸ੍ਰਗੁਨ ਅਕਾਰ ਕੀਆ ॥ ਵਾ ਮੰਗਲ ਸਰੂਪ ਨੇ ਹੀ ਗੁਰਮੁਖਾਂ ਦਾ ਅਕਾਰ ਧਾਰਿਆ ॥ ਅਰਥਾਂਤ ਆਪ ਹੀ ਗੁਰਮੁਖ ਰੂਪ ਹੂਆ ॥

## ਏਕਹਿ ਸੂਤਿ ਪਰੋਵਨ ਹਾਰਾ ॥

ਇਕ ਹੁਕਮ ਰੂਪੀ ਸੂਤਿ ਵਿਚ ਵਾ ਚੇਤਨ ਸਤਿਆ ਰੂਪੀ ਸੂਤਿ ਵਿਚ ਆਪ ਜੀਵਾਂ ਕੋ ਪ੍ਰੋਵਨੇ ਵਾਲਾ ਹੈ।

## ਭਿੰਨ ਭਿੰਨ ਤ੍ਰੈ ਗੁਣ ਬਿਸਥਾਰੰ ॥

ਭਿੰਨ ਭਿੰਨ ਕਹੀਏ ਜੁਦੇ ਜੁਦੇ ਤੀਨ ਗੁਣੀ ਜੀਵਾਂ ਕਾ ਬਿਸਥਾਰ ਕੀਆ ਹੈ ਸ੍ਵਰਗ ਮੈ ਸਤੋ ਗੁਣ ਜ਼ਾਦਾ ਕੀਆ ਹੈ ਮ੍ਰਿਤ ਲੋਕ ਮੈ ਰਜੋਗੁਣ ਜਾਂਦਾ ਕੀਆ ਹੈ ਪਤਾਲ ਮੈ ਤਮੋ ਗੁਣ ਜਾਦਾ ਕੀਆ ਹੈ॥ਦੇਵਤਾ ਦੈਂਤ ਮਨੁਖ।

## ਸੋਈ ਸਾਹ ਭਗਵੰਤ ਸੇ ਸਚੁ ਸੰਪੈ ਹਰਿਰਾਸਿ ॥

ਸੋਈ ਸ਼ਾਹੂਕਾਰ ਹੈਂ ਅਰ ਸੋਈ ਭਗਵੰਤ ਕਹੀਏ ਭਾਗਾਂ ਵਾਲੇ ਹੈਂ। ਵਾ ਸੋਈ ਸੋਇ ਸ਼ਾਹਾ ਭਗਵੰਤ ਕਾ ਰੂਪ ਹੈਂ ॥ ਜਿਨ੍ਹਾਂ ਪਾਸ ਹਰੀ ਰਸ ਕਹੀਏ ਸਚੇ ਦੀ ਪ੍ਰਾਪਤੀ ਕੀ ਸਚ ਨਾਮ ਰੂਪੀ ਸੰਪੈ ਕਹੀਏ ਪੂੰਜੀ ਹੈ ॥ ਵਾ ਸ਼ਰਧਾਰੂਪੀ ਰਾਸ ਪੂੰਜੀ ਕਰਕੇ ਜਿਨਾਂ ਨੇ ਹਰੀ ਦੀ ਪ੍ਰਾਪਤੀਕੀ ਸਚੀ ਨਾਮਰੂਪੀ ਸੰਪਦਾ ਗ੍ਰਹਨ ਕੀਤੀ ਹੈ।

## ਨਾਨਕ ਸਚੁ ਸੁਚਿ ਪਾਈਐ ॥

ਤਿਨਾ ਸੰਤਾਂ ਪਾਸੋਂ ਸਚ ਕਹੀਏ ਨਿਸਚੇ ਕਰਕੇ ਸੁਚ ਪਵਿਤ੍ਰਤਾਈ ਪਾਈ ਜਾਂਦੀ ਹੈ ॥ ਵਾ ਸਚੇ ਨਾਮ ਕੋ ਜਪਕੇ ਸੁਚਤਾਈ ਪਾਈ ਜਾਂਦੀ ਹੈ ॥ ਪਵੜੀ ॥

## ਸਸਾ ਸਤਿ ਸਤਿ ਸਤਿ ਸੋਊ ॥

ਸਸੇ ਦੁਆਰੇ ਕਥਨ ਕਰਦੇ ਹੈਂ ਸੋਊ ਪ੍ਰਮੇਸ਼੍ਵਰ ਤਿੰਨੇ ਕਾਲਾਂ ਵਿਚ ਸਤਿ ਹੈ ॥ ਵਾ ਜਿਥੇ ਤਿੰਨ ਪਦ ਹੋਵਨ ਓਥੇ ਨਿਸਚੇ ਕਰਕੇ ਦਾ ਵਾਚਕ ਹੋਤਾ ਹੈ। ਅਰਥਾਤ ਨਿਸਚੇ ਸੇ ਸਤਿ ਹੈ ॥ ਵਾ ਸੋਊ ਜੋ ਸਤਿ ਰੂਪ ਤਿਸਕਾ ਸਤਿਨਾਮ ਜਿਸਨੇ ਸਤਿਗੁਰਾਂ ਦੁਆਰੇ ਜਪਿਆ ਹੈ ਉਸਨੇ ਇਹ ਨਿਸਚੇ ਕੀਆ ਹੈ ਸਤਿਪੁਰਖ ਤੇ ਕੋਈ ਭਿੰਨ ਨਹੀਂ ॥

## ਸੋ ਸਾਧੂ ਇਹ ਪਹੁਚਨ ਹਾਰਾ ॥

ਜੋ ਇਸ ਪਹੁੰਚ ਕੋ ਪਹੁਚਣੇ ਵਾਲਾ ਹੂਆ ਹੈ ਸੋ ਸਾਧੂ ਹੈ ॥ ਅਰਥਾਤ ਇਸ ਆਤਮ ਪਹੁਚਕੋ ॥ ੩ ॥

## ਸਲੋਕੁ ॥ ਧਨੁ ਧਨੁ ਕਹਾ ਪੁਕਾਰਤੇ ਮਾਇਆ ਮੋਹ ਸਭ ਕੂਰ ॥

ਹੇ ਪਿਆਰੇ ਧਨ ਮਿਲੇ ਧਨ ਮਿਲੇ ਐਸਾ ਤੁਮ ਕਿਆ ਪੁਕਾਰਤੇ ਹੋ ॥ ਵਾ ਧਨ ਕੋ ਧੰਨਤਾ ਯੋਗ ਕਿਆ ਪੁਕਾਰਤੇ ਹੋ ਮਾਇਆ ਦਾ ਮੋਹੁ ਤਾਂ ਕੂੜਾ ਹੈ ਇਸ ਜੀਵ ਕੋ ਕੂੜ ਕਰਨੇ ਵਾਲਾ ਹੈ॥ ਵਾ ਜਿਨਾਂ ਨੇ ਮਾਇਆ ਕਾ ਮੋਹੁ ਕੂੜਾ ਜਾਣਿਆ ਹੈ ਓਹੁ ਮਹਾਤਮਾ ਧਨ ਕੋ ਧੰਨਜਤਾ ਯੋਗ ਕਹਾਂ ਪੁਕਾਰਤੇ ਹੈਂ ਕਿੰਤੂ ਨਹੀਂ ਪੁਕਾਰਤੇ ॥੫

## ਸਲੋਕੁ ॥ ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ ॥

ਜੋ ਪ੍ਰਮੇਸ਼੍ਵਰ ਕੇ ਬੂਝੇ ਬਿਨਾ ਹੈ ਸੋ ਸ੍ਰਿਸ਼ਟੀ ਵਿਚ ਆਵਨ ਕਹੀਏ ਨਾਮ ਮਾਤ੍ਰ ਆਏ ਹੈਂ ॥ ਵਾ ਆਵ ਨ ਆਏ ਸ੍ਰਿਸ਼ਟੀ ਵਿਚ ਆਵ ਕਹੀਏ ਆਏ ਹੈਂ ਪ੍ਰੰਤੂ ਨ ਆਏ ਨਹੀਂ ਆਇਆਂ ਵਤ ਹੈਂ ॥ ਪਸੂ ਘੋੜੇ ਆਦਕ ਢੋਰ ਉਸ ਕਾ ਨਾਮ ਹੈ ਜੋ ਘੋੜਿਆਂ ਕਾ ਘਾਸ ਢੋਵਨੇ ਵਾਲੇ ਗਧੇ ਵੋਹੁ ਮਨਮੁਖ ਗਧਿਆਂ ਕੀ ਨਿਆਈਂ ਹੈਂ ॥ ਵਾ ਢੋਰ ਕਹੀਏ ਮਰੇ ਪਸੂ ਵਤ ਹੈਂ ॥

**ਉਰਝਿ ਪਰੇ ਜੋ ਛੋਡਿ ਛਡਾਨਾ ॥**

ਹੇ ਜੀਵ ਜਿਨਾ ਪਦਾਰਥਾਂ ਕੋ ਤੂੰ ਪਿਛਾ ਛਡ ਆਇਆ ਹੈ ਅਬ ਛਡ ਜਾਣੇ ਹੈਂ ਤਿਨਾ ਵਿਚ ਤੂੰ ਉਰਝ ਪਇਆ ਹੈਂ ॥ ਵਾ ਤੂੰ ਤਾਂ ਛੋਤਦਾ ਨਹੀਂ ਇਹ ਤਾਂ ਤੇਰੇ ਕੋ ਬਰ ਜਰੂਰ ਹੀ ਛਡ ਜਾਨਗੇ ॥ ਵਾ ਛੋਡਨੇ ਵਾਲਾ ਹੋਕੇ ਛਡ ਦੇਹਿ ॥ ਵਾ ਛਡ ਛੁਡ ਦੇਹਿ ॥ ਵਾ ਜਿਨਾ ਨੇ ਛਤੇ ਹੈਂ ਉਨਾ ਦੁਆਰੇ ਛਡ ਦੇਹਿ ॥ ਪਉੜੀ ॥

**ਮੋਹ ਮਗਨ ਮੀਠ ਜੋਨਿ ਫਾਸੇ ॥**

ਮੋਹੁ ਕੀ ਮਗਨਤਾ ਕਰਕੇ ਜਿਸ ਜੂਨੀ ਵਿਚ ਫਸਦਾ ਹੈ ਉਸਕੋ ਮੀਠੀ ਜਾਨਦਾ ਹੈ ॥ ਜੈਸੇ ਸਰਪ ਕੋ ਆਪਣੀ ਜੂਨੀ ਪਿਆਰੀ ਹੈ ਮਰਨਾ ਨਹੀਂ ਚਹੁੰਦਾ ॥ ਜੈਸੇ ਕੁੱਤਾ ॥

**੭॥ ਸਲੋਕ॥ ਕਿਰਤ ਕਮਾਵਨ ਸੁਭ ਅਸੁਭ ਕੀਨੇ ਤਿਨਿ ਪ੍ਰਭਿ ਆਪਿ ॥**

ਸੁਭ ਅਸੁਭ ਕਿਰਤਾਂ ਕਾ ਕਮਾਵਣਾ ਤਿਸ ਪ੍ਰਭ ਨੇ ਆਪ ਕੀਆ ਹੈ ॥

**ਪਸੁ ਆਪਨ ਹਉ ਹਉ ਕਰੈ ਬਿਨੁ ਹਰਿ ਕਹਾ ਕਮਾਤਿ ॥**

ਇਹ ਪਸੂ ਆਪ ਹੰਗਤਾ ਮਮਤਾ ਕਰਦਾ ਹੈ ਕੇ ਮੈ ਆਪ ਕਰਦਾ ਹਾਂ ਬਿਨਾ ਹਰੀ ਕੀ ਸ਼ਕਤੀ ਸੇ ਕਿਥੋਂ ਕਮਾ ਸਕਤਾ ਹੈ ਕਿੰਤੂ ਨਹੀਂ ਕਮਾ ਸਕਤਾ ॥ ਜੋ ਤਾਂ ਇਹ ਚੰਗਾ ਕਰਮ ਕਰਦਾ ਹੈ ਉਸਕੋ ਤਾਂ ਕਹਿੰਦਾ ਹੈ ਮੈਂ ਕੀਆ ਹੈ ਔਰ ਜੋ ਮੰਦ ਕਰਮ ਕਰਿਆ ਉਸਕੋ ਕਹਿੰਦਾ ਹੈ ਪ੍ਰਮੇਸ਼ੁਰ ਨੇ ਹੀ ਕਰਾਇਆ ਹੈ ਮੇਰੇ ਕਿਆ ਅਧੀਨ ਹੈ ॥

**੮ ॥ ਸਲੋਕੁ ॥ ਰਾਚਿ ਰਹੇ ਬਨਿਤਾ ਬਿਨੋਦ ਕੁਸਮ ਰੰਗ ਬਿਖਸੋਰ ॥**

ਹੇ ਜੀਵ ਜਿਸ ਬਨਿਤਾ ਕਹੀਏ ਇਸਤ੍ਰੀ ਆਦਕਾਂ ਦੇ ਬਿਨੋਦਾ ਵਿਚ ਤੂੰ ਰਚ ਰਹਿਆ ਹੈਂ ਇਹ ਬਿਖਿਆ ਕਾ ਸ਼ੋਰ ਸ਼ਰਾਬਾ ਕੈਸਾ ਹੈ ਕੁਸਮ ਕਹੀਏ ਕੁਸੰਭੇ ਕੇ ਰੰਗ ਵਤ ਹੈ ॥ ਵਾ ਕੁਸਮ ਕਹੀਏ ਫੁਲ ਦੇ ਰੰਗਵਤ ਹੈਂ ਬਿਖਵਤ ਮਾਰਨੇ ਵਾਲੇ ਹੈਂ ਬਿਨੋਦ ਔਰ ਸ਼ੋਰੇ ਵਤ ਗਾਲਣੇ ਵਾਲੇ ਹੈਂ ॥

**ਪਉੜੀ ॥ ਹਉ ਹਉ ਕਰਤੇ ਕਰਮ ॥ ਰਤ ਤਾਕੌ ਭਾਰੁ ਅਫਾਰ ॥**

ਜੋ ਹੰਗਤਾ ਮਮਤਾ ਸੰਜੁਗਤ ਹੋਕੇ ਕਰਮਾਂ ਵਿਚ ਰਤ ਕਹੀਏ ਪ੍ਰੀਤੀ ਕਰਦੇ ਹੈਂ ਤਿਨ ਕੋ ਪਾਪਾਂ ਰੂਪੀ ਭਾਰ ਹੈ ਅਫਾਰ ਕਹੀਏ ਅਸਹ ਪਾਠ ਭੀ ਏਹੀ ਹੈ ਔਰ ਅਰਥ ਭੀ ਏਹੀ ਹੈ ॥ ਵਾ ਮਰਤ ਮਰਨਾ ਕਰਦੇ ਹੈਂ

**॥ ੯ ॥ ਸਲੋਕੁ ॥ ਟੂਟ ਬੰਧਨ ਜਾਸੁ ਕੇ ਹੋਆ ਸਾਧੂ ਸੰਗੁ ॥**

ਜਾਸ ਕਹੀਏ ਜਿਸਕੋ ਸਾਧੂ ਸੰਗ ਹੂਆ ਹੈ ਤਾਸ ਕੇ ਬੰਧਨ ਤੁਟ ਗਏ ॥ ਰੇਰੇ ਅਰੇ ਅਰੇ ਨ੍ਰਿਾਦਰੀ ਦਾ ਸ਼ਬਦ ਹੈ॥

**ਉਆ ਮਹਿ ਲੀਤੂ ਪਾਵਹਿ ਬਾਸਾ ॥**

ਹੇ ਮਹਲੀ ਕਹੀਏ ਜਗਜਾਸੂ ਜਦੀ ਤੂੰ ਉਸ ਸਰੂਪ ਵਿਚ ਵਾਸਾ ਪਾਵੇਂ ॥

**ਜਨਮ ਮਰਨ ਨਹ ਹੋਇ ਬਿਨਾਸਾ ॥**

ਓਥੇ ਜਨਮ ਮਰਨ ਨਹੀਂ ਕਿਉਂ ਬਿਨਾਸ ਜੋ ਹੋ ਗਇਆ ਜਨਮ ਮਰਨ ॥ ਵਾ ਬਿਨ ਆਸ਼ਾ ਤੇ ਹੋ ਗਇਆ ॥

**ਪਉੜੀ ਲਲਾ ਲਪਟਿ ਬਿਖੈ ਰਸ ਰਾਤੇ ॥**

ਲਲੇ ਦੁਆਰੇ ਕਥਨ ਕਰਦੇ ਹੈਂ ਜਿਸ ਬਿਸ਼ੇ ਰਸਾਂ ਵਿਚ ਤੂੰ ਰਤ ਰਹਿਆ ਹੈਂ ਇਹ ਲਪਟ ਕਹੀਏ ਅਗਨੀ ਕੇ ਲਾਟ ਵਤ ਹੈ ॥ ਵਾ ਲੰਪਟ ਹੋਕੇ ਰਚ ਰਹਿਆ ਹੈਂ ॥

**ਕੋਊ ਊਨਨ ਕੋਊ ਪੂਰਾ ॥** ਆਪਣੇ ਆਪ ਸੇ ਨਾ ਕੋਈ ਊਨਾ ਹੈ ਨਾ ਕੋਈ ਪੂਰਾ ਹੈ ॥

**ਕੋਊ ਸੁਘਰੁ ਨ ਕੋਊ ਮੂਰਾ ॥**

ਨਾ ਆਪਣੇ ਆਪ ਸੇ ਕੋਈ ਸੁਘਰ ਕਹੀਏ ਚਤਰ ਹੈ ਔਰ ਨਾ ਆਪਣੇ ਆਪ ਸੇ ਕੋਈ ਮੂਰਾ ਕਹੀਏ ਮੂਰਖ ਹੈ ॥ ਜਿਸ ਜਿਸ ਤਰਫ ਓਹੁ ਲਾਂਵਦਾ ਹੈ ਤਿਸੀ ਤਰਫ ਇਹ ਜੀਵ ਲਗਦਾ ਹੈ ॥

**੧ ॥ ਪਉੜੀ ॥ਲਲਾ ਤਾਕੈ ਲਵੈ ਨ ਕੋਊ ॥**

ਲਲੇ ਦੁਆਰੇ ਕਥਨ ਕਰਦੇ ਹੈਂ ਤਿਸ ਪ੍ਰਮੇਸ਼ੁਰ ਕੇ ਲਵੈ ਕਹੀਏ ਸਦਰਸ ਕੋਈ ਨਹੀਂ ॥

**੧੨ ਸਲੋਕ॥ਆਤਮ ਰਸ ਜਿਹ ਜਾਨਿਆ ਹਰਿ ਰੰਗ ਸਹਜੇ ਮਾਣੁ ॥**

ਆਤਮ ਕਹੀਏ ਮਨ ਵਿਚ ਜਿਸਨੇ ਰਸ ਕਹੀਏ ਪ੍ਰੇਮ ਕਰਨਾ ਜਾਣਿਆ ਹੈ ॥ ਵਾ ਪ੍ਰਿਥਮ ਆਪਣੇ ਆਪਦਾ ਰਸ ਜਾਣਿਆ,ਕੇ ਮੈਂ ਕਿਆ ਸਰੂਪ ਹੂੰ ਤਬ ਹਰੀ ਕਾ ਸਹਜੇ ਹੀ ਰੰਗ ਕਹੀਏ ਅਨੰਦ ਮਾਣਿਆ ॥

**॥ ੧੪ ਸਲੋਕ ॥ਅੰਤਰਿ ਮਨ ਤਨ ਬਸਿ ਰਹੇ ਈਤ ਊਤ ਕੇ ਮੀਤ ॥**

ਹੇ ਪਿਆਰੇ ਜੋ ਪ੍ਰਮੇਸ਼ੁਰ ਈਤ ਊਤ ਕਹੀਏ ਲੋਕ ਪ੍ਰਲੋਕ ਕੇ ਮਿਤ੍ਰ ਹੈਂ ਸੋ ਹਮਾਰੇ ਮਨ ਤਨ ਵਿਚ ਵਸ ਰਹੇ ਹੈਂ।

**ਪਉੜੀ ॥ਇਹ ਬਿਖਿਆ ਦਿਨ ਚਾਰਿ ਛਿਅ ॥**

ਇਹ ਬਿਸ਼ੇ ਚਾਰ ਤੇ ਛੇਦਸ ਦਿਨ ਰਹਣੇ ਵਾਲੇ ਹੈਂ ਅਰਥਾਤ ਥੋੜੇ ਦਿਨ ॥ ਵਾ ਚਾਰ ਦਿਨ ਰਹਿਣੇ ਵਾਲੇ ਹੈਂ ਛਿਅ ਕਹੀਏ ਛੈ ਹੋਣੇ ਵਾਲੇ ਹੈਂ ॥ ਵਾ ਤੇਰੇ ਕੋ ਛੈ ਕਰਨੇ ਵਾਲੇ ਹੈਂ ॥ ਕਲਿ ਕਹੀਏ ਮੁੰਦ੍ਰ ॥ ਵਾ ਕਲਜੁਗ ਵਿਚ ॥੩

**੧ ਪਉੜੀ॥ ਪੂਰਕ ਕੁੰਭਕਰੇਚਕ ਕਰ ਮਾਤਾ ॥**

ਪੂਰਕ ਕਹੀਏ ਚੜ੍ਹਾਵਣੇ ਪ੍ਰਾਨ ਪੂਰਕ ਕੁੰਭਕ ਕਹੀਏ ਇਸਥਤ ਕਰਨੇ ਰੇਚਕ ਕਹੀਏ ਉਤਾਰਨੇ ਇਨਾਂ ਕਰਮਾਂ ਵਿਚ ਮਸਤ ਹੋ ਰਹਿਆ ਹੈ ॥

**ਸੋਮ ਪਾਰ ਅਪਰਸ ॥**

ਸੋਮ ਕਹੀਏ ਬ੍ਰਿਛਮਾਂ ਕੇ ਪਾਕ ਕਹੀਏ ਪਕਾਏ ਹੂਏ ਫਲ ਖਾਵੇ ॥ ਵਾ ਸੋਮ ਕੋ ਦੇਖਕੇ ਪਾਕ ਕਹੀਏ ਰਸੋਈ ਖਾਵੇ ॥ ਵਾ ਸੂਰਜ ਰਸ਼ਮਾਂ ਸੇ ਪਾਕ ਰਸੋਈ ਖਾਵੇ ॥ ਵਾ ਸੋਮ ਨਾਮੇ ਇਕ ਵੱਲੀ ਹੋਤੀ ਹੈ ਫਲੀ ਉਸ ਕੋ ਰਸੋਈ ਵਿਚ ਪਾਕੇ ਖਾਵੇ । ਚਾਰ ਅਰਥ ਐਸੇ ਸਾਧਨ ਭੀ ਭਾਵੇਂ ਕਰੇ ਫੇਰ ਅਪਰਸ ਰਹੇ ਕਿਸੀ ਨਾਲ ਸਪਰਸਨਾਂ ਕਰੇ ॥

**ਐਊ ਅਨੇਤਾ ॥** ਅਨੇਤਾ ਕਹੀਏ ਮਿਥਜਾ ਨਿਸਫਲ ॥ ਵਾ ਦੁਖਦਾਈ ॥

**ਕਰਮ ਕਿਰਤਿ ਕੀ ਰੇਖ ॥**

ਜੈਸੇ ਕਰਮ ਕ੍ਰਿਤ ਕਹੀਏ ਕੀ ਏਸੇ ਉਨਕੀ ਰੇਖਾ ਅਨੁਸਾਰ ਚਾਰ ਕੁੰਟਾ ਰੂਪੀ ਦਸੋ ਦਿਸਾਂ ਵਿਚ ਭ੍ਰਮਦੇ ਹੈਂ ॥ ਵਾ ਚਾਰ ਕੁੰਟਾਂ ਕੌਣ ਚਾਰ ਖਾਣੀਆਂ ਔਰ ਦਸੋ ਦਿਸਾਂ ॥

**ਸੂਖ ਦੂਖ ਮੁਕਤਿ ਜੋਨਿ ॥**

ਕਦੀ ਸੁਖ ਕਦੀ ਦੁਖ ਕਦੀ ਮੁਕਤਿ ਕਦੀ ਜੋਨੀ ਹੋਣੀ ॥ ਵਾ ਜੋਨੀ ਔਰ ਦੁਖ ਸੇ ਮੁਕਤਿ ਕਹੀਏ ਛੁਟਣਾ ਲੇਖ ਲਿਖੇ ਅਨੁਸਾਰ ਹੈ ॥

**॥੧੭॥ ਸਲੋਕੁ ॥ ਖਾਤ ਖਰਚਤ ਬਿਲਛਤ ਰਹਿਤ ॥**

ਗੁਰਮੁਖ ਆਪ ਨਾਮ ਭੋਜਨ ਕੋ ਖਾਂਦੇ ਹੈ ਸੰਬੰਧੀਆਂ ਕੋ ਖਰਚਦੇ ਹੈ ਆਮ ਖਾਸਾਂ ਕੋ ਬਿਲਛਦੇ ਰਹਿੰਦੇਹੈ॥

**ਪਉੜੀ ॥ ਖਖਾ ਖੂਨਾ ਕਛੁ ਨਹੀ ॥**

ਤਿਸ ਪ੍ਰਮੇਸ੍ਰਰ ਕੇ ਘਰ ਮੈ ਕੁਛ ਖੂਨਾ ਕਹੀਏ ਨਿਊਨਤਾਈ ਨਹੀਂ ॥

**ਖਰਚੁ ਖਜਾਨਾ ਨਾਮ ਧਨੁ ॥**

ਭਗਤ ਨਾਮ ਰੂਪੀ ਧਨਕੇ ਖਜ਼ਾਨੇ ਕੋ ਖਰਚ ਦੇ ਹੈਂ ਉਨਕੀ ਜੇਬ ਖਰਚ ਏਹੀ ਹੈ ॥

**ਸਦੀਵ ਗਨੀਵ ਸੁਹਾਵਨੇ ॥**

ਜਿਨਕੇ ਅੰਤਸ ਕਰਨ ਰੂਪੀ ਗ੍ਰਿਹ ਵਿਖੇ ਰਾਮ ਨਾਮ ਰੂਪੀ ਮਾਲ ਹੈ ਵੋਹੁ ਪੁਰਸ਼ ਸਦੀਵਕਾਲ ਗਨੀਵ ਕਹੀਏ ਧਨਾਢ ਹੂਏ ਸੋਭਨੀਕ ਹੋ ਰਹੇ ਹੈਂ ॥

**॥ ੧੮ ॥ ਸਲੋਕੁ ॥ ਗਨਿ ਮਿਨਿ ਦੇਖਹੁ ਮਨੈ ਮਾਹਿ ਸਰਪਰ ਚਲਨੋ ਲੋਗ ॥**

ਹੇ ਪਿਆਰੇ ਗਨਿ ਮਿਨਿ ਕਹੀਏ ਨਿਰਨਾ ਕਰਕੇ ਦੇਖ ਲੈ ਇਨ੍ਹਾਂ ਲੋਕਾਂ ਵਿਚੋਂ ਤੈਨੇ ਸਰਪਰ ਕਹੀਏ ਬਰ ਜਰੂਰ ਹੀ ਚਲਿਆ ਜਾਣਾਂ ਹੈ । ਵਾ ਇਨ੍ਹਾਂ ਲੋਕਾਂ ਨੇ ਚਲਿਆ ਜਾਣਾਂ ਹੈ ॥

**ਪਉੜੀ ॥ ਘਘਾ ਘਾਲਹੁ ਮਨਹਿ ਏਹ ॥**

ਘਘੇ ਦੁਆਰੇ ਕਥਨ ਕਰਦੇ ਹੈਂ ਇਹ ਹਮਾਰੀ ਵਾਰਤਾ ਕੋ ਮਨ ਵਿੱਚ ਘਾਲੋ ਨਾਮ ਪਾਵੋ ॥

**ਘੂਲਹਿ ਤਉ ਮਨ ॥**

ਹੇ ਮਨ ਪਿਆਰੇ ਤਬ ਤੂੰ ਘੂਲਹਿ ਕਹੀਏ ਛੁਟੇਗਾ ਜਬ ਸ਼ਰਨ ਵਿੱਚ ਆਵੇਂਗਾ । ਵਾ ਘੂਲਹਿ ਕਹੀਏ ਪ੍ਰਮੇਸ੍ਰਰ ਵਿੱਚ ਘੁਲ ਜਾਵੇਂਗਾ ਅਰਥਾਤ ਮਿਲ ਜਾਵੇਂਗਾ ।

**ਨਾਮ ਤਤੁ ਕਲਮਹਿ ਪੁਨਹ ਚਰਨਾ ॥**

ਨਾਮ ਜੋ ਬੇਦਾਂ ਕਾ ਤਤ ਕਹੀਏ ਸਿਧਾਂਤ, ਸੋ ਕਲੂ ਕਾਲ ਵਿੱਚ ਪਾਪਾਂ ਦੇ ਦੂਰ ਕਰਨੇ ਕੋ ਪੁਨਹ ਚਰਨਾ ਕਹੀਏ ਪ੍ਰਾਸ਼ਚਿਤ ਕਰਮ ਹੈ ॥

**॥ ੨੦ ॥ ਸਲੋਕੁ ॥ ਛਨਿਘਾਲੇ ਸਭ ਦਿਵਸ ਸਾਸ ਨਹ ਬਢਨ ਘਟਨ ਤਿਲੁਸਾਰ ॥**

ਹੇ ਪਿਆਰੇ ਛਨਿ ਕਹੀਏ ਗਿਣਕੇ ਸਭ ਦਿਨ ਸਭ ਸ੍ਵਾਸ ਸਭ ਤੇਰੇ ਸ਼ਰੀਰ ਵਿੱਚ ਘਾਲੇ ਕਹੀਏ ਪਾਏ ਹੈਂ ਵੋਹੁ ਸ੍ਵਾਸ ਤਿਲ ਸਾਰ ਕਹੀਏ ਮਾਤ੍ਰ ਅਰਥਾਤ ਤਿਲ ਮਾਤ੍ਰ ਵਧਦੇ ਘਟਦੇ ਨਹੀਂ ਵਾ ਸਾਰ ਸੰਭਾਲ । ਆਪਿ ਦਿਵਾਏ । ਜਿਸਕੋ ਆਪ ਗੁਰਾਂ ਪਾਸੋਂ ਦਿਵਾਵਤਾ ਹੈ ॥

**ਚਾਰ ਬਿਚਾਰ ॥** ਚਾਰ ਕਹੀਏ ਸੁੰਦਰ ਜੋ ਬਿਚਾਰ ਜਬ ਪ੍ਰਾਪਤ ਹੂਆ ॥

**॥ ੨੨॥ ਸਲੋਕੁ ॥ ਛਾਤੀ ਸੀਤਲ ਮਨੁ ਸੁਖੀ ਛੰਤ ਗੋਬਿਦ ਗੁਨ ਗਾਇ ॥**

ਜਬ ਛੰਤ ਕਹੀਏ ਰਾਗ ਵਿੱਚ ਪਾਕੇ ਗੋਬਿੰਦ ਕੇ ਗੁਨ ਗੈਨ ਕੀਏ ਵਾ ਛੰਤ ਕਹੀਏ ਜਸ ਤਬ ਛਾਤੀ ਕਹੀਏ ਸ਼ਰੀਰ ਭੀ ਸੀਤਲ ਹੂਆ ਔਰ ਮਨ ਭੀ ਸੁਖੀ ਹੂਆ ॥

**ਛਛਾ ਛੋਹਰੇ ਦਾਸ ਤੁਮਾਰੇ ॥**

ਛਛੇ ਦੁਆਰੇ ਕਥਨ ਕਰਦੇ ਹੈਂ ਹੇ ਪ੍ਰਮੇਸ੍ਰਰ ਹਮ ਆਪਕੇ ਛੋਹਰੇ ਕਹੀਏ ਛੋਟੇ ਦਾਸ ਹਾਂ ॥

## ਛਾਰਕੀ ਪੁਤਰੀ ਪਰਮਗਤਿ ਪਾਈ ॥

ਛਾਰ ਆਦਿਕ ਤੱਤਾਂ ਸੇ ਜੋ ਇਹ ਸ਼ਰੀਰ ਉਤਪੰਨ ਹੂਆ ਹੈ ਇਸ ਵਿਚ ਰਹਿਦਿਆਂ ਨੇ ਹੀ ਪ੍ਰਮਗਤੀ ਪਾ ਲਈ। ਵਾ ਜਿਸ ਵਕਤ ਪ੍ਰਮਗਤੀ ਪਾਈ ਪ੍ਰੂੰ ਕਹੀਏ ਨਰਕਾਂ ਸੇ ਤਰੀ ਕਹੀਏ ਤਰ ਗਏ ਤਬ ਪੁਨਾ ਛਾਰ ਕਹੀਏ ਨਾਸਕੀ ਕਹੀਏ ਕਿਆ ਹੋਤਾ ਹੈ ਕਿੰਤੂ ਨਹੀਂ ਨਾਸ ਹੋਤਾ। ਵਾ ਜਬ ਦੇਹ ਅਧਜਾਸ ਛਾਰ ਕੀਤਾ ਤਬ ਪ੍ਰੂੰ ਤੇ ਤਰ ਗਏ ॥

## ॥ ੨੩ ॥ ਸਲੋਕੁ ॥ ਜੋਰ ਜੁਲਮ ਫੂਲਹਿ ਘਨੋ ॥

ਇਹ ਜੀਵ ਜੋਰ ਪੂਰਬਕ ਜੁਲਮ ਕਰਕੇ ਘਨਾ ਹੀ ਫੁਲਦਾ ਹੈ ॥

## ॥ ੨੪ ॥ ਸਲੋਕੁ ॥ ਝਾਲਾਘੇ ਪ੍ਰਾਤਿਕਾਲ (ਸਵੇਰੇ) ॥ ਕਾਰਾ ਝੋਰਾ ॥

**ਝਰਹਿ ਕਸੰਮਲ ਪਾਪ ਤੇਰੇ ਮਨੂਆ ॥** ਹੇ ਮਨ ਤੇਰੇ ਪਾਪ ਛੋਟੇ ਕਸੰਮਲ ਬਡੇ ਸਭ ਝਰ ਜਾਣਗੇ ॥

## ॥ ੧ ਪਵੜੀ ॥ ਗਣਤੀ ਗਣਉ ਨ ਗਣਿ ਸਕਉ ਊਠਿ ਸਿਧਾਰੇ ਕੇਤ ॥

ਉਠਕੇ ਕਿਤਨੇਕ ਸਿਧਾਰ ਗਏ ਜਦੀ ਇਹ ਗਿਣਤੀ ਗਿਣੀਏ ਤਬ ਨਹੀਂ ਗਿਣ ਸਕਦੇ ॥

**ਵੇਪੇਖਉ** ਵੇ ਕਹੀਏ ਜੋ ਦੇਖਦੇ ਹੋਂ ॥

## ਵਾਣਤ ਸੋਈ ਸੰਤ ਸੁਇ ਭ੍ਰਮਤੇ ਕੀਚਿਤ ਭਿੰਨ ॥

ਵਾਣਤ ਕਹੀਏ ਗਜਾਨਵਾਨ ਭੀ ਸੋਈ ਹੈ ਔਰ ਸੰਤ ਭੀ ਸੋਈ ਹੈ। ਵਾ ਸੋਈ ਸੋ ਸੰਤ ਵਾਣਤ ਕਹੀਏ ਗਜਾਨਵਾਨ ਹੈ ਜਿਨ੍ਹਾਂ ਨੇ ਭ੍ਰਮ ਤੇ ਆਪਣੇ ਆਪਕੋ ਭਿੰਨ ਕੀਚਿਤ ਕਹੀਏ ਕੀਆ ਹੈ। ਵਾ ਭਰਮ ਰੂਪੀ ਕੀਚਿਤ ਕਹੀਏ ਚਿਕੜ ਸੇ ਵਾ ਆਪਣੇ ਚਿਤਕੋ ॥

**ਵਾਕੈ ਹਾਥਿ ॥** ਵਾਕੈ ਕਹੀਏ ਜਿਸ ਪ੍ਰਮੇਸ਼੍ਵਰ ਕੇ ਹਾਥਿ ਕਹੀਏ ਅਧੀਨ ਹੈ ॥

**ਵਾਹੂ ਕੀਓ ਸੰਜੋਗ ॥** ਵਾਹੂ ਕਹੀਏ ਜਿਸਨੇ ਇਸ ਸ਼ਰੀਰ ਕਾ ਸੰਜੋਗ ਕੀਆ ਹੈ ॥

## ॥੧॥ ਪਉੜੀ ॥ ਟਹਲ ਮਹਲ ਤਾਕਉ ਮਿਲੈ ਜਾਕਉ ਸਾਧ ਕ੍ਰਿਪਾਲ ॥

ਹੇ ਪਿਆਰੇ ਟਹਲ ਮਹਲ ਕਹੀਏ ਟਹਲ ਟੂਹਲ ਤਿਸਕੋ ਮਿਲਦੀ ਹੈ ਜਿਸ ਊਪ੍ਰ ਸਾਧੂ ਕ੍ਰਿਪਾਲੂ ਹੋਵਨ ॥ ਵਾ ਸਾਧ ਸੰਗਤ ਰੂਪੀ ਮਹਲ ਦੀ ਟਹਲ ਕਰਨੀ ਤਬ ਮਿਲਦੀ ਹੈ ਜਬ ਸਾਧੂ ਕ੍ਰਿਪਾਲੂ ਹੋਵਨ ॥ ਵਾ ਮਹਲ ਕਹੀਏ ਪ੍ਰਮੇਸ਼੍ਵਰ ਕੀ ਟਹਲ ਕਰਨੀ ਤਬ ਮਿਲਦੀ ਹੈ ਜਬ ਸਾਧੂ ਕ੍ਰਿਪਾਲੂ ਹੋਵਨ ॥ ਵਾ ਮਹਲ ਕਹੀਏ ਸਫਲੀ ਟਹਲ ਕਰਨੀ ਤਬ ਮਿਲਦੀ ਹੈ ਜਬ ਸਾਧੂ ਕ੍ਰਿਪਾਲੂ ਹੋਵਨ ॥

## ਟੋਟੇ ਟਾਹੇ ਬਹੁ ਭਵਨ ਬਿਨੁ ਨਾਵੈ ਸੁਖੁ ਨਾਹਿ ॥

ਬਹੁਤ ਹੀ ਭਵਨ ਕਹੀਏ ਘਰ ਟੋਹੇ ਟਾਹੇ ਨਾਮ ਢੂੰਡੇ ਢਾਂਡੇ ॥ ਵਾ ਟੋਹੇ ਟਾਹੇ ਕਹੀਏ ਨਿਰਨੇ ਕਰਕੇ ॥ ਵਾ ਬਹੁਤ ਹੀ ਭਵਨ ਕਹੀਏ ਸ਼ਾਸਤ੍ਰ ਢੂੰਡੇ ਪ੍ਰੰਤੂ ਨਾਮ ਸੇ ਬਿਨਾ ਸੁਖ ਨਹੀਂ ਹੋਤਾ ॥

## ਪਉੜੀ ॥ ਠਠਾ ਮਨੂਆ ਠਾਹਹਿ ਨਾਹੀ ॥ ਜੋ ਸਗਲ ਤਿਆਗਿ ਏਕਹਿ ਲਪਟਾਹੀ ॥

ਜਦੀ ਕਿਸੀ ਕਾ ਮਨ ਸੂਬ ਕੋ ਤਿਆਗਕੇ ਇਕ ਪ੍ਰਮੇਸ਼੍ਵਰ ਵਿਚ ਲੰਪਟ ਹੋਵੇ ॥ ਠਠੇ ਦੁਆਰੇ ਕਥਨ ਕਰਦੇ ਹੈਂ ਉਸਕੇ ਮਨ ਕੋ ਠਾਹਹਿ ਕਹੀਏ ਢਾਵੇ ਨਾਂ ॥ ਵਾ ਜੋ ਮਹਾਤਮਾਂ ਸਗਲ ਕੋ ਤਯਾਗ ਕੇ ਇਕ ਵਿਚ ਲੰਪਟ ਹੋਏ ਹੈਂ ਵੋਹੁ ਮਹਾਤਮਾਂ ਕਿਸੀ ਕੇ ਮਨ ਕੋ ਢਾਹੁਦੇ ਨਹੀਂ। (ਯਥਾ) ਜੇ ਤਉ ਪਿਰੀਆਂ ਦੀ ਸਿਕਹਿ

ਆਉਨ ਠਾਹੇ ਕਹੀਂਦਾ। ਜਦੀ ਤੇਰੇ ਕੋ ਪਿਰੀ ਨਾਲ ਮਿਲਨੇ ਕੀ ਸਿਕ ਕਹੀਏ ਇਛਿਆ ਹੈ ਤਬ ਤੂੰ ਕਿਸੀ ਕਾਹਿਆਉ ਨਾਮ ਰਿਦਾ ਨਾ ਠਾਹੇ ਕਹੀਏ ਢਾਹਿ ਨਾ॥ ਹੇ ਜੀਵ

## ਠਹਕਿ ਠਹਿਕ ਮਾਇਆ ਸੰਗਿ ਮੂਏ॥

ਠਹਕਿ ਠਹਕਿ ਕਹੀਏ ਲੜ ਭਿੜਕੇ॥ ਵਾ ਉਸ ਤਰਫੋਂ ਔਰ ਆਇਆ ਇਸ ਤਰਫੋਂ ਇਹ ਗਇਆ ਆਪਸ ਮੈ ਠਹਕਿ ਠਹਕਿ ਕਹੀਏ ਡਾਂਗੋ ਡਾਂਗੀ ਹੋਕੇ ਮੂਏ॥

## ॥੨੮॥ ਸਲੋਕੁ॥ ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥ ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥

ਇਹ ਮਧ ਮੈ ਮੰਗਲ ਉਚਾਰਤੇ ਹੈਂ ਹੇ ਪ੍ਰਮੇਸ਼੍ਰ ਡੰਡੇ ਵਤ ਪੜਕੇ ਆਪਕੋ ਬੰਧਨਾ ਹੈ ਤੂੰ ਸ੍ਰਬ ਕਲਾ ਸ਼ਕਤੀਆਂ ਕਰਕੇ ਸਮਰਥ ਹੈਂ। ਹੇ ਪ੍ਰਭੂ ਜੀ ਹਮਾਰੇ ਕੋ ਲਖ ਚੁਰਾਸੀ ਜੂਨ ਵਿਚ ਡੋਲਣੇ ਤੇ ਰਖ ਲਵੋ॥ ਕ੍ਰਿਪਾ ਰੂਪੀ ਹੱਥ ਦੇਕੇ॥ ਵਾ ਤੀਨ ਹੀ ਮੰਗਲ ਸਤਿਗੁਰ ਦੇਵਜੀ ਉਚਾਰਤੇ ਹੈਂ॥ ਡੰਡਉਤਿ ਬੰਦਨ ਅਨਿਕ ਬਾਰ ਇਹ ਨਿਮਸ਼ਕਾਰ ਆਤਮਕ ਮੰਗਲ ਹੈ ਸ੍ਰਬ ਕਲਾ ਸਮਰਥ ਇਹ ਵਸਤੂ ਨਿਰਦੇਸ਼ ਮੰਗਲ ਹੈ ਡੋਲਨ ਤੇ ਰਾਖੋ ਹੇ ਪ੍ਰਭੂ ਜੀ ਇਹ ਅਸ਼ੀਰ ਵਾਦ ਮੰਗਲ ਹੈ॥

## ॥੧॥ ਪਉੜੀ॥ ਡਡਾ ਡੇਰਾ ਇਹੁ ਨਹੀ ਜਹ ਡੇਰਾ ਤਹ ਜਾਨੁ॥

ਅਬ ਸਤਿਗੁਰ ਦੇਵ ਜੀ ਡਡੇ ਅਖਰ ਦੁਆਰੇ ਉਪਦੇਸ਼ ਦੇਤੇ ਹੈਂ। ਹੇ ਜੀਵ ਇਹੁ ਤੇਰਾ ਡੇਰਾ ਨਹੀ ਜਿਨ ਕੋ ਤੂੰ ਉਸਾਰ ਰਹਿਆ ਹੈਂ॥ ਵਾ ਇਹੁ ਸ਼ਰੀਰ ਰੂਪੀ ਡੇਰਾ ਤੇਰਾ ਨਹੀਂ ਜਹ ਕਹੀਏ ਜਿਥੇ ਤੇਰਾ ਡੇਰਾ ਹੈ ਤਿਸਕੋ ਤੂੰ ਜਾਨਣਾ ਕਰ। ਕੌਣ ਪ੍ਰਲੋਕ॥ ਵਾ ਸਰੂਪ ਰੂਪੀ ਤੇਰਾ ਡੇਰਾ ਹੈ॥ ਵਾ ਸਾਧ ਸੰਗਤ ਰੂਪੀ ਤੇਰਾ ਡੇਰਾ ਹੈ ਉਸਕੋ ਤੂੰ ਜਾਨਣਾ ਕਰ॥

## ਉਆ ਡੇਰਾ ਕਾ ਸੰਜਮੋ ਗੁਰਕੈ ਸਬਦਿ ਪਛਾਨੁ॥

ਉਸ ਸਰੂਪ ਰੂਪੀ ਡੇਰੇ ਕੀ ਪ੍ਰਾਪਤੀ ਕਾ ਸੰਜਮ॥ ਵਾ ਪ੍ਰਲੋਕ ਰੂਪੀ ਡੇਰੇ ਮੈ ਸੁਖ ਪੂਰਬਕ ਵਸਣੇ ਕਾ ਸੰਜਮ॥ ਵਾ ਸਾਧ ਸੰਗਤ ਰੂਪੀ ਡੇਰੇ ਕੀ ਪ੍ਰਾਪਤੀ ਕਾ ਸੰਜਮ ਸਤਿਗੁਰਾਂ ਕੇ ਸ਼ਬਦ ਉਪਦੇਸ ਕਰਕੇ ਪਛਾਨਿਆ ਜਾਤਾ ਹੈ॥ ਵਾ ਗੁਰਾਂ ਕਾ ਸ਼ਬਦ ਹੀ ਸੰਜਮ ਹੈ ਇਸ ਕੋ ਪਛਾਣ॥

## ਡੇਰਾ ਨਿਹਚਲੁ ਸਚੁ ਸਾਧ ਸੰਗਿ ਪਾਇਆ॥

ਸਚਾ ਡੇਰਾ ਜੋ ਸਤਿ ਸੰਗਤਿ ਨਿਹਚਲ ਕਰਨੇ ਵਾਲਾ। ਵਾ ਸਾਧ ਸੰਗਤ ਦੁਆਰੇ ਜਿਸਨੇ ਨਿਹਚਲ ਸਰੂਪ ਰੂਪੀ ਸਚਾ ਡੇਰਾ ਪਾਇਆ ਹੈ ਤੇ ਪੁਰਸ਼ ਪੁਨਾ ਲੱਖ ਚੁਰਾਸੀ ਕੇ ਗੇੜ ਵਿੱਚ ਨਹੀਂ ਡੋਲਦੇ॥

## ॥ ੨੯॥ ਸਲੋਕ ਢਾਹਨ ਲਾਗੇ ਧਰਮ ਰਾਇ ਕਿਨਹਿ ਨ ਘਾਲਿਓ ਬੰਧ॥

ਹੇ ਪਿਆਰੇ ਜਬ ਇਸ ਪ੍ਰਤਖ ਡੇਰੇ ਕੋ ਵਾ ਸ਼ਰੀਰ ਰੂਪੀ ਡੇਰੇ ਕੋ ਆਕੇ ਧਰਮ ਰਾਜ ਕੇ ਦੂਤ ਢਾਹੁਣੇ ਲਗੇ ਤਬ ਉਨ੍ਹਾਂ ਕੋ ਕਿਸੀ ਨੇ ਭੀ ਬੰਧ ਕਹੀਏ ਰੋਕਾ ਨਹੀਂ, ਘਾਲਿਆ ਕਹੀਏ ਪਾਇਆ ਅਰਥਾਤ ਵੋਹੁ ਜਮਦੂਤ ਕਿਸੀ ਪਾਸੋਂ ਨਹੀਂ ਹਟੇ॥

## ਨਾਨਕ ਉਬਰੇ ਜਪਿ ਹਰੀ॥

ਜਿਨ੍ਹਾਂ ਨੇ ਹਰੀ ਕੋ ਜਪਿਆ ਹੈ ਵੋਹੁ ਉਬਰੇ ਕਹੀਏ ਬਚ ਗਏ ਵਾ ਜਿਨ੍ਹਾਂ ਨੇ ਹਰੀ ਕੋ ਜਪਿਆ ਹੈ ਉਨਕੋ ਧਰਮ ਰਾਜ ਕੇ ਦੂਤਾਂ ਦਾ ਢਾਹਾ ਨਹੀਂ ਲਗਿਆ ਔਰ ਉਸਕੋ ਕਿਸੀ ਨੇ ਬੰਧ ਭੀ ਨਹੀਂ ਪਾਇਆ॥

## ਢੇਰੀ ਢਾਹਹੁ ਸਾਧ ਸੰਗਿ ਅਹੰਬੁਧਿ ਬਿਕਰਾਲ ॥

ਹੰਗਤਾ ਬੁਧੀ ਜੋ ਬਿਕਰਾਲ ਕਰਨੇ ਵਾਲੀ ਇਸ ਢੇਰੀ ਕੋ ਢਾਹ ਦੇਵੋ ਸਾਧ ਸੰਗਤ ਕਰਕੇ ॥

## ਢੇਰੀ ਜਾਮੈ ਜਮਿ ਮਰੈ ॥

ਇਹ ਹੰਗਤਾ ਰੂਪੀ ਢੇਰੀ ਹੈ ਜਿਸਮੈਂ ਜਾਮੈ ਕਹੀਏ ਜਿਸ ਮੈਂ ਵਾ ਜੰਮ ਰਹੀ ਹੈ ਜਿਸਮੈਂ ਵਾ ਜਮਾਂ ਹੋ ਰਹੀ ਹੈ ਜਿਸਮੈਂ ਸੋ ਜਮਦਾ ਮਰਦਾ ਹੈ ॥

## ਢਹਤ ਢਹਤ ਅਬ ਢਹਿ ਪਏ ਸਾਧ ਜਨਾ ਸਰਨਾਇ ॥

ਅਬ ਕਹੀਏ ਮਨੁਖਾ ਦੇਹਿ ਮੈਂ ਢਹਤ ਢਹਤ ਕਹੀਏ ਗਿਰਤੇ ਗਿਰਤੇ ਸਾਧੂ ਜਨਾਂ ਕੀ ਸ਼ਰਨ ਵਿੱਚ ਗਿਰ ਹੀ ਪੜੇ ਸਨੇ ਸਨੇ। ਵਾ ਢਹਤ ਕਹੀਏ ਢੈਹਣੇ ਵਾਲੇ ਹੋਇ ਕੇ ਸਾਧ ਜਨਾਂ ਕੀ ਸ਼ਰਨ ਮੈਂ ਢਹਕੇ ਢਹ ਹੀ ਪੜੇ। ਵਾ ਜਿਸ ਵਕਤ ਸਾਧ ਜਨਾਂ ਕੀ ਸ਼ਰਨ ਮੈਂ ਆਕੇ ਢਹਿ ਪਰੇ ਤਬ ਢਾਹੁਣੇ ਵਾਲੇ ਜੋ ਪਾਪ ਵਾ ਕਾਮਾਦਿਕ ਸੋ ਭੀ ਢਹ ਪੜੇ ਅਰਥਾਤ ਦੂਰ ਹੋ ਗਏ ॥

## ॥ ੩੦ ॥ ਸਲੋਕੁ ॥ ਜਹ ਸਾਧੂ ਗੋਬਿਦ ਭਜਨੁ ਕੀਰਤਨੁ ਨਾਨਕ ਨੀਤ ॥

## ਣਾਹਉਣਾ = ਤੂੰ ਣਹ ਛੁਟਹਿ ਨਿਗਟਿ ਨ ਜਾਈਅਹੁ ਦੂਤ ॥

(ਹਉਣਾ ਪਾਠ ਹੈ) ਜਿਥੇ ਸਾਧੂ ਜਨ ਗੋਬਿੰਦ ਪ੍ਰਮੇਸ਼੍ਵਰ ਕਾ ਭਜਨ ਕਰਤੇ ਹੈਂ ਔਰ ਕੀਰਤਨ ਰਾਗ ਮੈਂ ਪਾਕੇ ਨਿਤਾ ਪ੍ਰਤੀ ਗੈਨ ਕਰਤੇ ਹੈਂ। ਸ੍ਰੀ ਗੁਰੂ ਅਰਜਨ ਦੇਵ ਜੀ ਸਿੱਖਾਂ ਪ੍ਰਤੀ ਕਥਨ ਕਰਤੇ ਹੈਂ ਕੇ ਧਰਮ ਰਾਜਾ ਨੇ ਆਪਣੇ ਦੂਤਾਂ ਕੋ ਐਸੇ ਕਹਿਆ ਹੈ ਹੇ ਦੂਤੋ ਓਥੇ ਗਇਆ ਹੂਆ ਨਾਂ ਤਾਂ ਹਉਣਾ ਕਹੀਏ ਮੈਂ ਛੁਟਦਾ ਹੂੰ ਔਰ ਨਾਂ ਤੁਮਹੀ ਛੁਟਦੇ ਹੋ ਇਸਤੇ ਹੇ ਜਮਦੂਤੋ ਤੁਮਨੇ ਉਨਕੇ ਨਜ਼ਦੀਕ ਨਹੀਂ ਜਾਣਾ। ਵਾ ਣਹ ਧਰਮ ਰਾਜ ਕੀ ਪੁਰੀ ਕਾ ਨਾਮ ਹੈ ਧਰਮ ਰਾਜ ਕਹਿੰਦਾ ਹੈ ਨਾਂ ਮੇਰੀ ਪੁਰੀ ਹੀ ਛੁਟੇਗੀ ਇਸ ਪਰ ਸਾਖੀ ਸੰਛੇਪਤੇ ਐਸੇ ਹੈ :-

ਏਕ ਅਜਾਮਲ ਨਾਮ ਕਰਕੇ ਬ੍ਰਹਮਣ ਸੀ ਜਿਸਨੇ ਵੇਸ੍ਵਾਦੇ ਸੰਗ ਕਰਕੇ ਆਪਣੀ ਸਾਰੀ ਜਾਇਦਾਦ ਨਸ਼ਟ ਕਰ ਲਈ ਥੀ ਨਾਮ ਕਾ ਤਾਂ ਬ੍ਰਹਮਣ ਥਾ ਅਗਰ ਸਾਰੇ ਐਬ ਹੀ ਕਰਦਾ ਸੀ ਏਕ ਰੋਜ਼ ਐਸਾ ਕਾਰਨ ਭਇਆ ਚਾਰ ਫਕੀਰ ਚਲੇ ਜਾਂਦੇ ਏਕ ਰਾਹੀ ਸੇ ਪੁਛਨੇ ਲਗੇ ਐ ਮਿੱਤ੍ਰ ਹਮਾਰੇ ਕੋ ਬਹੁਤ ਖੁਧਿਆ ਲਗ ਰਹੀ ਹੈ ਐਥੇ ਕੋਈ ਸਦਾ ਵਰਤ ਹੈ ਅਥਵਾ ਨਹੀਂ। ਉਸਨੇ ਮਖੌਲ ਸੇ ਕਹਿਆ ਕੇ ਅਜਾਮਲ ਕੇ ਗ੍ਰਹ ਵਿਖੇ ਸਦਾ ਵਰਤ ਹੈਂ। ਫਕੀਰ ਭੋਲੇ ਹੋਤੇ ਹੈਂ ਕੁਛ ਨ ਵਿਚਾਰਿਆ ਪੂਛਤੇ ਪੂਛਤੇ ਹੁਏ ਅਜਾਮਲ ਕੇ ਗ੍ਰਹ ਵਿਖੇ ਆਏ ਅਜਾਮਲ ਕੀ ਇਸਤ੍ਰੀ ਸੇ ਪੂਛਨੇ ਲਗੇ ਹੇ ਦੇਵੀ ਤੁਮ ਸਦਾਵਰਤ ਦੇਤੇ ਹੋ,ਤਬ ਵੋਹੁ ਬੋਲੀ ਹੇ ਮਹਾਰਾਜ ਆਪਕੇ ਨਾਲ ਕਿਸੀ ਨੇ ਮਖੌਲ ਕੀਆ ਹੈ ਹਮ ਤੋ ਮਹਾਂ ਪਾਪੀ ਹਾਂ ਹਮਾਰੇ ਮੈ ਸਦਾ ਵਰਤ ਦੇਣੇ ਕੀ ਕਿਆ ਸਮਰਥਤਾ ਹੈ ਪ੍ਰੰਤੂ ਅਬ ਆਪ ਹਮਾਰੇ ਗ੍ਰਹ ਵਿਖੇ ਦੂਰ ਸੇ ਆਸਾ ਕਰਕੇ ਆਏ ਹੋ ਇਸ ਤੇ ਜੋ ਮੇਰੇ ਪਾਸ ਹੈ ਸੋ ਆਪ ਲੈ ਜਾਵੋ॥ਆਪ ਚਾਰ ਮੂਰਤਾਂ ਹੋ ਇਹ ਚਾਰ ਰੁਪਏ ਲੈਜਾਵੋ ਬਜ਼ਾਰ ਸੇ ਲੇ ਕੇ ਛਕ ਲੈਣਾ ॥ ਜਿਸ ਵਕਤ ਚਾਰ ਰੁਪਏ ਲੈਕੇ ਫਕੀਰ ਚਲੇ ਉਸ ਵਕਤ ਦੇਵੀ ਬੋਲੀ ਹੇ ਪਰਮ ਪੁਰਖੋ ਆਪ ਪਾਪੀਓਂ ਕੇ ਸਦਨ ਵਿਖੇ ਆਏ ਹੋ ਇਸ ਤੇ ਹਮਾਰਾ ਭੀ ਕੁਛ ਉਧਾਰ ਕਰ ਜਾਵੋ। ਇਤਨੀ ਸੁਣਕੇ ਫਕੀਰਾਂ ਨੇ ਪੁਛਿਆ ਤੇਰੇ ਪੁਤ੍ਰ ਕਿਤਨੇ ਹੈਂ ਔਰ ਉਨਕੇ ਨਾਮ ਕਿਆ ਹੈਂ ਦੇਵੀ ਨੇ ਕਹਿਆ ਤੀਨ ਪੁਤ੍ਰ ਹੈਂ ਉਨਕੇ ਨਾਮ ਇਹ ਹੈ। ਏਕਦਾ ਨਾਮ ਖੁਦਾ ਬਖਸ਼ ਹੈ॥ ਦੂਜੇ ਕਾ ਨਾਮ ਯਾਰ ਅੱਲਾ ਹੈ॥ ਤੀਜੇ ਕਾ ਨਾਮ ਅਲਬਰਦਖਾਂ ਹੈ ॥ ਇਹ ਤਿੰਨ ਹੈਂ,ਫਕੀਰ ਨੇ ਕਹਿਆ ਅਬ ਹੋਰ ਜੋ ਪੈਦਾ ਹੋਵੇਗਾ। ਉਸਕਾ ਨਾਮ ਐਸੇ ਨਾਂ ਰਖਣਾ। ਉਸਦਾ ਨਾਮ ਨਾਰਾਇਨ ਰਖਣਾ ਇਸ ਪ੍ਰਕਾਰ ਤੇਰਾ ਉਧਾਰ ਹੋਵੇਗਾ। ਦੇਵੀ ਨੇ ਕਹਿਆ ਸਤ ਬਚਨ ਜੀ। ਫ਼ਕੀਰ ਚਲੇ

ਗਏ ਜਿਸ ਵਕਤ ਦਿਨ ਪਾਕੇ ਉਸਦੇ ਲੜਕਾ ਪੈਦਾ ਹੂਆ ਤਬ੍ਹੰ ਉਸਕਾ ਨਾਮ ਨਾਰਾਇਨ ਰਖਿਆ॥ ਉਸ ਲੜਕੇ ਕੋ ਦੇਵੀ ਔਰ ਅਜਾਮਲ ਨਾਰਾਇਨ ਨਾਮ ਲੈਕੇ ਬੁਲਾਇਆ ਕਰਨ ਆਉ। ਨਾਰਾਇਨ ਪੁਤ੍ਰ ਆਉ ਨਾਰਾਇਨ ਪੁਤ੍ਰ। ਜਿਸ ਵਕਤ ਅਜਾਮਲ ਮਰਨੇ ਲਗਿਆ ਹੈ ਉਸ ਵਕਤ ਯਮਗਣ ਲੈਣੇ ਕੋ ਆਏ, ਆਕੇ ਅਜਾਮਲ ਕੋ ਭੈ ਦੇਣੇ ਲਗੇ ਉਸ ਵਕਤ ਅਜਾਮਲ ਕਹਿੰਦਾ ਹੈ ਹੇ ਨਾਰਾਇਨ ਪੁਤ੍ਰ ਰਖ ਲੈ ਹੇ ਨਾਰਾਇਨ ਪੁਤ੍ਰ ਰਖ ਲੈ। ਬਿਸ਼ਨੂੰ ਭਗਵਾਨ ਨੇ ਜਾਣਿਆ ਕੇ ਮੇਰਾ ਕੋਈ ਵੱਡਾ ਭਗਤ ਹੈ ਜੋ ਆਖਤਾ ਹੈ ਹੇ ਨਾਰਾਇਨ ਪੁਤ੍ਰਾ ਤੂੰ ਨਰਕਾਂ ਸੇ ਰਖਿਆ ਕਰੋ॥ ਭਗਵਾਨ ਨੇ ਰਾਮ ਗਣਾ ਕੋ ਭੇਜਿਆ ਕੇ ਜਾਵੇ ਮੇਰੇ ਭਗਤ ਕੋ ਜਮ ਗਣਾ ਸੇ ਛੁਡਾਕੇ ਲਿਆਵੇ॥ ਰਾਮ ਗਣਾ ਨੇ ਆਕੇ ਯਮਗਣਾ ਕੀ ਨਿਰਾਦਰੀ ਕਰੀ ਯਮ ਗਣਾ ਨੇ ਧਰਮ ਰਾਜ ਕੇ ਪਾਸ ਆਕੇ ਕਹਿਆ ਰਾਮਗਣਾ ਨੇ ਹਮਾਰੀ ਨਿਰਾਦਰੀ ਕਰੀ ਹੈ ਧਰਮ ਰਾਜ ਨੇ ਕਹਿਆ ਤੁਮ ਨੇ ਹਛਾ ਕੀਆ ਮੁੜ ਆਏ ਨਹੀਂ ਤੁਮਾਰੇ ਕੋ ਔਰ ਮੇਰੇ ਕੋ ਭਗਵਾਨ ਕੀ ਸਭਾ ਮੈ ਜਾਣਾ ਪੜਦਾ (ਯਥਾ) ਕਹਿਆ ਹੈ॥ ਅਜਾਮਲ ਕੋ ਅੰਤ ਕਾਲ ਮੈ ਨਾਰਾਇਣ ਸੁਧ ਆਈ। ਜਾਗਤਿ ਕੋ ਜੋਗੀ ਸਰ ਬਾਂਛਤ ਸੋ ਗਤਿ ਛਿਨ ਮਹਿ ਪਾਈ। ਤਥਾ ਹੀ ਦਸਮੇਸ ਗੁਰੂ ਫੁਰਮਾਵਤੇ ਹੈਂ। (ਜਿਨ ਪ੍ਰੇਮ ਕੀਓ ਤਿਨਹੀ ਪ੍ਰਭ ਪਾਇਓ) (ਯਥਾ) ਜੋ ਕਲ ਕੋ ਇਕ ਬਾਰ ਧਿਐਹੈ। ਤਾਕੇ ਕਾਲ ਨਿਕਟਿ ਨਹੀ ਐਹੈ। (ਯਥਾ) ਸਰਬ ਬੈਕੁੰਠ ਮੁਕਤਿ ਮੋਖ ਪਾਇ। ਏਕ ਨਿਮਖ ਹਰਿ ਕੇ ਗੁਨ ਗਾਇ। (ਯਥਾ) ਨਿਰਬਾਨ ਕੀਰਤਨ ਗਾਵਉ ਕਰਤੇ ਕਾ ਨਿਮਖ ਸਿਮਰਤ ਜਿਤ ਛੂਟੈ। (ਯਥਾ) ਹਰਿ ਕੋ ਨਾਮ ਸਦਾ ਸੁਖਦਾਈ। (ਯਥਾ) ਏਕ ਚਿਤ ਜਿਹ ਇਕ ਛਿਨ ਧਿਆਇਓ। ਕਾਲ ਫਾਸ ਕੇ ਬੀਚ ਨ ਆਇਓ। ਇਹ ਪ੍ਰਮੇਸ਼੍ਵਰ ਕੇ ਨਾਮ ਕੀ ਮਹੱਤਤਾਈ ਹੈ। ਖੁਦ ਮਹਾਰਾਜ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਫੁਰਮਾਵਤੇ ਹੈਂ। (ਜੋ ਜਨ ਧਿਆਵਹਿ ਹਰਿ ਹਰਿ ਨਾਮਾ) ਤਿਨ ਦਾਸਨ ਦਾਸ ਕਰਹੁ ਹਮ ਰਾਮਾ॥

## ॥ ਪਉੜੀ ॥ ਙਾਙਾ ਰਣਤੇ ਸੀਝੀਐ ਆਤਮ ਜੀਤੈ ਕੋਇ॥

ਙਾਣੇ ਦੁਆਰੇ ਕਥਨ ਕਰਤੇ ਹੈਂ ਜੋ ਆਤਮ ਕਹੀਏ ਮਨ ਕੋ ਜੀਤਤਾ ਹੈ ਸੋ ਕਾਮ ਆਦਕਾਂ ਦੇ ਰਣ ਕੋ ਸੀਝੈ ਕਹੀਏ ਜਿਤਤਾ ਹੈ ਵਾ ਕਲਜਾਣ ਕੋ ਪ੍ਰਾਪਤ ਹੋਤਾ ਹੈ॥

## ਹਉਮੈ ਅਨਸਿਉ ਲਰਿ ਮਰੈ ਸੋ ਸੋ ਭਾਦੂ ਹੋਇ॥

ਜੋ ਹੰਗਤਾ ਮਮਤਾ ਕੇ ਨਾਲ ਲੜਕੇ ਜੀਵਤ ਭਾਵ ਸੇ ਮਰਦਾ ਹੈ ਸੋ ਸੋ ਪੁਰਸ ਭਾਦੂ ਕਹੀਏ ਕਲਿਆਣ ਕੋ ਪ੍ਰਾਪਤ ਹੋਤਾ ਹੈ। ਵਾ ਸੋ ਪੁਰਸ਼ ਕੀ ਦੂ ਕਹੀਏ ਦੋਨੋਂ ਲੋਕਾਂ ਵਿੱਚ ਸੋਭਾ ਹੋਤੀ ਹੈ ਪਾਠ ਭੀ ਇਹ ਦੋਨੋਂ ਹੈ ਔਰ ਅਰਥ ਭੀ ਦੋਨੋਂ ਹੀ ਹੈ॥

**ਮਣੀ ਮਿਟਾਇ॥** ਮਣੀ ਕਹੀਏ ਮਨੌਤ ਹੰਗਤਾ ਮਿਟਾ ਦੇਵੇ। ਜਮਕੀ ਜੋਹ ਤਕਣਾ॥

**ਤਾਹੂ ਸੰਗਿ ਨ ਧਨੁ ਚਲੈ॥** ਤਾਹੂ ਕਹੀਏ ਤਿਸ ਪ੍ਰਲੋਕ ਮੈਂ ਧਨ ਆਦਕ ਸੰਗ ਨਹੀਂ ਚਲਣੇ॥

## ਤਾਤਾ ਕਛੂ ਨ ਹੋਈ ਹੈ॥

ਤਾਤਾ ਕਹੀਏ ਝੋਰਾ ਫੇਰ ਕੁਛ ਨਹੀਂ ਹੋਤਾ ਜਦੀ ਆਪਾ ਭਾਵ ਰੂਪੀ ਤਾਪ ਕੋ ਨਿਵਾਰ ਦੇਵੇ। ਵਾ ਆਪ ਪ੍ਰਮੇਸ਼੍ਵਰ ਤਾਪ ਕੋ ਨਿਵਾਰ ਦੇਵੇ॥

## ਅੰਤੇ ਅਉਸਰ ਬਾਰ॥

ਅੰਤਕੇ ਅਉਸਰ ਕਹੀਏ ਸਮੇਂ ਦੇ ਬਾਰ ਕਹੀਏ ਦਿਨ। ਵਾ ਹੇ ਬਾਰ ਬਾਲਕੇ ਅਰਥਾਤ ਵਾ ਇਹ ਅੰਤਕੇ ਸਮੇਂ ਬਾਰਕਹੀਏ ਸਾੜਨੇ ਵਾਲੇ ਹੈਂ ਵਾ ਤੂੰ ਬਾਰ ਉਜਾੜਾਂ ਵਿੱਚ ਫਿਰਦਾ ਹੈਂ॥

**ਨਾਨਕ ਨਾਮੁ ਨਾਮੁ ਜਪੁ ਜਪਿਆ ਅੰਤਰਿ ਬਾਹਰਿ ਰੰਗਿ ॥**

ਸਤਿਗੁਰ ਦੇਵ ਜੀ ਕਥਨ ਕਰਤੇ ਹੈਂ ਜਿਨ੍ਹਾਂ ਨੇ ਅੰਤਰ ਮਨ ਸੇ ਰੰਗ ਕਹੀਏ ਪ੍ਰੇਮ ਕਰਕੇ ਨਾਮ ਕੋ ਜਪਿਆ ਹੈ ਔਰ ਬਾਹਰਿ ਕਹੀਏ ਬਾਣੀ ਸੇ ਪ੍ਰੇਮ ਕਰਕੇ ਨਾਮ ਕੋ ਜਪਿਆ ਹੈ ਵਾ ਅੰਤਰ ਬਾਹਰ ਜੋ ਹਰੀ ਸ੍ਰਬ ਕੇ ਰੰਗਿਆ ਹੂਆ ਹੈ ਨਾਮ ਕਹੀਏ ਪ੍ਰਸਿਧ ਹੀ ਤਿਸਕੇ ਨਾਮ ਰੂਪੀ ਜਪਕੋ ਜਪਿਆ। ਉਨਕੋ ਨਰਕ ਨਹੀ ॥

**ਨੰਨਾਕਾਰੁ ਨ ਹੋਤਾ ਤਾਕਹੁ ॥** ਤਾਕਹੁ ਕਹੀਏ ਤਿਸਕੋ ਨੰਨਾਕਾਰ ਕਹੀਏ ਨਿਰਾਦਰ ਨਹੀਂ ਹੋਤਾ ॥

**ਨਿਧਿ ਨਿਧਾਨ ਹਰਿ ਅੰਮ੍ਰਿਤ ਪੂਰੇ ॥**

ਹਰੀ ਕਾ ਨਾਮ ਅੰਮ੍ਰਿਤ ਜੋ ਨਿਧੀਆਂ ਕਾ ਨਿਧਾਨ ਕਹੀਏ ਖਜ਼ਾਨਾ ਤਿਸ ਕਰਕੇ ਵੋਹੁ ਮਹਾਤਮਾਂ ਪੂਰੇ ਹੈ ॥

**ਤਹ ਬਾਜੇ ਨਾਨਕ ਅਨਹਦ ਤੂਰੇ ॥**

ਤਿਸਕੇ ਅੰਤਸ ਕਰਨ ਵਿੱਚ ਅਨਹਦ ਏਕ ਰਸ ਸਤਿਨਾਮ ਰੂਪੀ ਤੂਰੇ ਕਹੀਏ ਬਾਜੇ ਬਜ ਆਏ ॥

**ਪਪਾ ਪਰ ਮਿਤਿ ਪਾਰੁ ਨ ਪਾਇਆ ॥**

ਪਪੇ ਦੁਆਰੇ ਕਥਨ ਕਰਤੇ ਹੈਂ ਵੋਹੁ ਪ੍ਰਮੇਸ਼੍ਵਰ ਮਿਤ ਮ੍ਰਿਜਾਦਾ ਸੇ ਪਰੇ ਹੈ ॥

**॥੩੭॥ ਸਲੋਕੁ ॥ ਫਾਹੇ ਕਾਟੇ ਮਿਟੇ ਗਵਨ ਫਤਿਹ ਭਈ ਮਨਿ ਜੀਤ ॥**

ਜਬ ਮਨ ਜਿਤਿਆ ਤਬ ਮਿਟੇ ਗਵਨ ਚੁਰਾਸੀ ਲਖ ਜੂਨ ਕੇ ਤਾਂ ਫਾਹੇ ਕਾਟੇ ਤਬ ਫ਼ਤੇ ਹੋ ਗਈ ॥

**॥੩੮॥ ਸਲੋਕੁ ॥ ਸੁਖ ਸੰਪੈ ਬਹੁ ਭੋਗ ਰਸੁ ਨਾਨਕ ਸਾਧ ਰਵਾਲ ॥**

ਸਾਧੂਆਂ ਕੀ ਰਵਾਲ ਕੇ ਗ੍ਰਹਨ ਕਰਨੇ ਤੇ ਸੁਖ ਸੰਪਦਾ ਬਹੁਤ ਭੋਗ ਰਸ ਪ੍ਰਾਪਤ ਹੋਤੇ ਹੈਂ ॥ ਵਾ ਸਾਧੂਆਂ ਨੇ ਇਹ ਰਵਾਲ ਜਾਣੇ ਹੈਂ ॥

**॥੧॥ ਪਉੜੀ ॥ ਬਬਾ ਬ੍ਰਹਮ ਜਾਨਤ ਤੇ ਬ੍ਰਹਮਾ ॥**

ਜੋ ਬ੍ਰਹਮ ਕੋ ਜਾਨਤਾ ਹੈ ਤੇ ਕਹੀਏ ਸੋ ਬ੍ਰਹਮਾ ਕਹੀਏ ਬ੍ਰਹਮਨ ਹੈ ॥ ਵਾ ਬ੍ਰਹਮ ਕਾ ਰੂਪ ਹੈ ॥

**ਬੈਸਨੋ ਤੇ ਗੁਰਮੁਖਿ ਸੁਚ ਧਰਮਾ ॥**

ਵੈਸਨੋ ਤੇ ਹੈਂ ਜੋ ਗੁਰਮੁਖ ਹੋ ਕੇ ਸੁਚ ਕੋ ਔਰ ਧਰਮ ਕੋ ਗ੍ਰਹਨ ਕਰਦੇ ਹੈਂ॥ ਵਾ ਸੁਚ ਧਰਮ ਕੌਣ ਨਾਮ ਜਪਣਾ॥

**ਬੀਰਾ ॥** ਹੇ ਭਾਈ ॥ **ਦੋਸੁ ਦੇਤ ਆਗਹ ਕਉ ਅੰਧਾ ॥**

ਇਹ ਅੰਧਾ ਅਗਜਾਨੀ ਝਲਾ ਸ੍ਰਬਕੇ ਆਗੇ ਜੋ ਪ੍ਰਮੇਸ਼੍ਵਰ ਤਿਸਕੋ ਦੋਸ ਦੇਤਾ ਹੈ ॥ ਵਾ ਆਗਹ ਨਾਮ ਔਰ ਕੋ ਦੋਸ ਦੇਤਾ ਹੈ ॥ ਦੁਖ ਸੁਖ ਆਪਣੇ ਕਰਮਾਂ ਦਾ ਹੈ॥

**ਜਉ ਮਾਗਹਿ ਤਉ ਮਾਗਹਿ ਬੀਆ ॥**

ਇਹ ਜੀਵ ਜਦੀ ਮਾਂਗਤਾ ਹੈ ਤਬ ਬੀਆ ਦ੍ਵੈਤ ਹੀ ਮਾਂਗਤਾ ਹੈ ॥ ਵਾ ਬੀਆ ਪਾਸ ਹੀ ਹੋਣਾ ਮਾਂਗਤਾ ਹੈ।

**ਮਾਗਨਿ ਮਾਗਤ ਏਕਹਿ ਮਾਗ ॥**

ਹੇ ਪਿਆਰੇ ਅਵਲ ਤੋਂ ਮੰਗ ਹੀ ਨਾਂ ਜਦੀ ਮਾਂਗਤਾ ਹੈਂ ਤਾਂ ਕਿਸੀ ਮਨੁਸ਼ ਪਾਸੋਂ ਨਾ ਮੰਗ ਏਕ ਪ੍ਰਮੇਸ਼੍ਵਰ ਪਾਸੋਂ ਮੰਗ ॥ ਵਾ ਜਦੀ ਮੰਗਣੀਆਂ ਕੋ ਮਾਂਗਤਾ ਹੈਂ ਤਾਂ ਗੁਰਾਂ ਪਾਸੋਂ ਇਕ ਪ੍ਰਮੇਸ਼੍ਵਰ ਕੀ ਪ੍ਰਾਪਤੀ ਮੰਗ ॥

**ਨਾਨਕ ਜਾਤੇ ਪਰਹਿ ਪਰਾਗ ॥**

ਜਾਤੇ ਕਹੀਏ ਜਿਸ ਮੰਗਣੀ ਦੇ ਮੰਗਣੇ ਤੇ ਪ੍ਰਯਾਗ ਤੇ ਭੀ ਪਰੇ ਹੋ ਜਾਵੇਗਾ ਅਰਥਾਤ ਪ੍ਰਯਾਗ ਆਦਕ

ਤੀਰਥਾਂ ਕੋ ਇਸ਼ਨਾਨ ਕਰਵਾਵਨੇ ਵਾਲਾ ਹੋ ਜਾਵੇਂਗਾ॥ ਵਾ ਪਰੇ ਪਰਾਗ ਕਹੀਏ ਪੜ ਜਾਵੇਂਗਾ॥

**ਤਾਹੂ ਸੰਗਤਾ ਨ੍ਰਿਲੇਪਾ॥**

ਤਾਹੂ ਕਹੀਏ ਤਿਨਾ ਪਦਾਰਥਾਂ ਕੇ ਸੰਗ ਦਸਦਾ ਹੈ ਤਨ ਕਰਕੇ ਮਨ ਕਰਕੇ ਤਿਨਾਂ ਤੇ ਨਿਰਲੇਪ ਹੈ॥

**ਕਹਲਉ ਸਿਧੀਆ॥** ਕਿਥੇ ਤਕ ਸਿਧੀਆ ਕਹੀਏ ਮੋਖ ਹੋਵੇਗੀ ਕਿੰਤੂ ਨਹੀਂ ਹੋਤੀ॥

**ਯਾਹੂ ਜਤਨ ਕਰਿ ਹੋਤ ਛੁਟਾਰਾ॥**

ਯਾਹੂ ਕਹੀਏ ਜਿਸ ਜਤਨ ਕਰਕੇ ਛੁਟਕਾਰਾ ਹੋਵਨਾ ਹੈ।ਊਆ ਹੂ।ਕਹੀਏ ਸੋ ਜਤਨ ਕੌਣਹੈ ਸੰਤਾਂਕਾ ਸੰਗ ਕਰਨਾ

**ਯਾ-ਉਬਰਨ ਧਾਰੈ ਸਭੁ ਕੋਊ॥**

ਯਾ ਕਹੀਏ ਐਸੇ ਹੀ ਕੋਈ ਸਾਧਨ॥ ਵਾ ਸਤਿ ਸੰਗਤ॥ ਵਾ ਨਾਮ ਜਪਣਾ ਕੁਛ ਨਹੀਂ ਕੀਆ ਐਸੇ ਹੀ ਉਬਰਨਾ ਮਨ ਮੈ ਧਾਰਦੇ ਹੈਂ॥ (ਕਲਧੀਧਰ) ਯਥਾ 'ਹਾਥ ਹਲਾਇ ਸੁਰਗ ਨ ਜਾਊ' ਹੱਥਾਂ ਕੇ ਹਲਾਵਣੇ ਸੇ ਸੂਰਗ ਮੈਂ ਨਹੀਂ ਜਾ ਸਕਤਾ॥

**ਯਾਹੂ ਤਰਨ ਤਾਰਨ ਸਮਰਾਥਾ॥**

ਯਾਹੂ ਕਹੀਏ ਜੋ ਪ੍ਰਮੇਸ਼ੂਰ ਤਾਰਨੇ ਕੋ ਤਰਨ ਕਹੀਏ ਜਹਾਜ ਵਤ ਸਮਰਥ ਹੈ॥

**॥੧॥ ਪਉੜੀ॥ ਰਾਰਾ ਰੇਨ ਹੋਤ ਸਭ ਜਾਕੀ॥**

ਸਭ ਜਾਕੀ ਕਹੀਏ ਜਗਾ ਕੀ। ਵਾ ਸਭ ਕੀ ਜਾਂ ਕਹੀਏ ਜਦੀ ਰੇਨ ਹੋ ਜਾਵੇ।

**ਰਣਿ ਦਰਗਹਿ ਤਉ ਸੀਝਹਿ ਭਾਈ॥**

ਹੇ ਭਾਈ ਜਦੀ ਤੂੰ ਕਾਮਾਦਕਾਂ ਨਾਲ ਰਣ ਪਾਵੇਂ ਤਬ ਅੰਤਸ ਕਰਨ ਰੂਪੀ ਗਹਿ ਕਹੀਏ ਜਗ੍ਹਾ ਦੇ ਅੰਦਰ ਹੀ ਸੀਝਹਿ ਕਹੀਏ ਕਲਜਾਣ ਕੋ ਪ੍ਰਪਾਤ ਹੋਵੇ। ਵਾ ਪ੍ਰਮੇਸ਼ੂਰ ਕੇ ਦਰ ਮੈਂ ਵਾ ਸਤਿਸੰਗਤ ਰੂਪੀ ਦਰਗਾਹਿਮੈਂ॥

**ਰਹਤ ਰਹਤ ਰਹਿ ਜਾਹਿ ਬਿਕਾਰਾ॥**

ਜਬ ਗੁਰਾਂ ਕੀ ਸ਼ਰਨ ਗ੍ਰਹਨ ਕੀਤੀ ਤਬ ਬਿਕਾਰ ਰਹਿੰਦੇ ਰਹਿੰਦੇ ਰਹਿ ਹੀ ਗਏ। ਵਾ ਜੋ ਤਾਂ ਗੁਰਾਂ ਕੀ ਰਹਤ ਦਸੀ ਹੋਈ ਵਿੱਚ ਰਹੇ ਹੈਂ ਉਨ੍ਹਾਂ ਕੇ ਤਾਂ ਬਿਕਾਰ ਰਹਿ ਗਏ ਜੋ ਉਸ ਰਹਿਤ ਤੇ ਰਹਿਤ ਹੋਏ ਹੈਂ ਉਨਕੇ ਬਿਕਾਰ ਰਿਦੇ ਵਿੱਚ ਹੀ ਰਹਿ ਗਏ॥

**ਗੁਰਿ ਪੂਰੇ ਸੰਜਮ ਕਰਿ ਦੀਆ॥**

ਜਿਨਕੋ ਪੂਰੇ ਗੁਰਾਂ ਨੇ ਇੰਦ੍ਰਿਆਂ ਕੇ ਰੋਕਨੇ ਰੂਪੀ ਸੰਜਮ ਕਹੀਏ ਪੱਥ ਕਰ ਦੀਆ ਹੈ ਕੇ ਇਹ ਪੱਥ ਰਖੋ। ਉਨਕੋ ਫੇਰ ਦੁਖ ਨਹੀਂ ਹੂਆ। ਪੱਥ ਰਖੇ ਸੇ ਬਹੈਰ ਦੁਆਈ ਰੋਗ ਕੋ ਮਾਰ ਨਹੀਂ ਕਰਦੀ। ਗਵਿਆ ਕਹੀਏ ਉਚਾਰਿਆ ਹੈ ਵਾ ਉਸ ਵਿੱਚ ਗਵਨ ਕੀਆ ਹੈ॥

**ਵਰਨ ਚਿਹਨ ਸਗਲ ਤੇ ਰਹਤਾ॥**

ਜੋ ਗੁਰਮੁਖ ਹਰਿ ਹਰਿ ਕੇ ਨਾਮ ਕੋ ਕਹਿੰਦਾ ਹੈ ਵੋਹੁ ਵਰਨ ਚਿਹਨ ਕਹੀਏ ਰੰਗ ਰੂਪ ਭੇਖਾਂ ਤੇ ਰਹਿਤ ਹੈ॥

**॥੪੬॥ ਸਲੋਕੁ॥ ਤੜਫਿ॥** ਕਹੀਏ ਤੜਫਕੇ।

**।੧। ਪਉੜੀ। ਝਾੜਿ ਮਿਟੈ॥** ਝਾੜ ਕਹੀਏ ਝਗੜਾ। ਜਨਮ ਮਰਨ ਰੂਪੀ॥

**ਰੂੜੋ** ਕਹੀਏ ਸੁੰਦਰ ਪ੍ਰਮੇਸ਼੍ਵਰ ॥ **ਉਆਹੂ ਰਾੜ ਮਿਟਤ ਬਿਨਸਾਹੀ।**

ਉਸਕੀ ਰਾੜ ਕਹੀਏ ਝਗੜਾ ਮਿਟ ਗਇਆ ਜੋ ਬਿਨਸਾਹੀ ਕਹੀਏ ਨਾਸ ਕਰਨੇ ਵਾਲਾ ਥੀ ॥ ਵਾ ਬਿਨਸਾਹੀ ਕਹੀਏ ਸ਼ੀਘਰ ਹੀ ॥ ਵਾ ਬਿਨ ਆਸਾ ਤੇ ਹੋਇਆ ਹੈ। ਵਾ ਸ਼ਾਹੀ ਅਵਿਦਿਆ ਤੇ ਭੀ ਬਿਨਾ ਹੋਇਆ ਹੈ ॥ ਵਾ ਜੀਵ ਕੀ ਸ਼ਾਹੀ ਕੌਣ ਅਲਪਗਤਾ ਇਸ ਤੇ ਰਹਿਤ ਹੋ ਗਇਆ ॥

## ॥੧॥ ਪਉੜੀ ॥ ਸੋਧਤ ਸੋਧਤ ਸੋਧਿ ਬੀਚਾਰਾ ॥

ਸੋਧ ਸੋਧ ਕੇ ਸੋਧਕੇ ਵਿਚਾਰਿਆ ॥ ਵਾ ਸੋਧਤ ਮਨ ਕਰਕੇ ਸੋਧਤ ਤਨ ਕਰਕੇ ਸੋਧਿਆ ਹੈ ਬਾਣੀ ਕਰਕੇ ॥ ਵਾ ਸੋਧਨੇ ਵਾਲੇ ਹੋਕੇ ਜਬ ਸੋਧਿਆ ਤਬ ਇਹ ਸੋਧਕੇ ਵਿਚਾਰਿਆ ॥ ਵਾ ਜਿਨਾਂ ਨੇ ਸੋਧਿਆ ਹੈ ਉਨਾਂ ਦੁਆਰੇ ਜਬ ਸੋਧਕੇ ਸੋਧਿਆ ॥ ਵਾ ਸੋਧਤ ਸਾਸਤ੍ਰਾਂ ਕੋ ਸੋਧਤ ਸਿੰਮ੍ਰਤੀਆਂ ਕੋ ਸੋਧਿਆ ਬੇਦਾਂ ਕੋ, ਤਬ ਇਹ ਵਿਚਾਰਿਆ ਕੇ ਹਰੀ ਭਜਨ ਬਿਨਾ ਛੁਟਕਾਰਾ ਨਹੀਂ ਹੋਵਨਾ ॥

## ॥੪੯॥ ਸਲੋਕੁ ॥ ਖੁਦੀ ਮਿਟੀ ॥

ਖੁਦੀ ਕਹੀਏ ਹੰਗਤਾ ਜੋ ਖੁਦ ਪਸਿੰਦ ਆ ਰਹੀ ਸੀ ਸੋ ਜਬ ਮਿਟੀ ॥ ਵਾ ਖੁਦੀ ਕਹੀਏ ਇਛਿਆ ॥

**ਸੁਭਰ ਭਰਾਹੁ** ॥ ਸੁਭਰ ਕਹੀਏ ਲਵਾ ਲਵ ਭਰਨੇ ਵਾਲਾ ਹੈ ॥

**ਭਾਵੈ ਖਸਮਤ ਉਆ ਸੁਖੁ ਦੇਤਾ ॥**

ਜਦੀ ਖਸਮ ਕੋ ਭਾ ਜਾਵੇ ਤਬ ਉਆ ਕਹੀਏ ਓਹੁ ਇਸਕੋ ਸੁਖ ਦੇਤਾ ਹੈ ॥

ਸਿਖਾਂ ਨੇ ਬੇਨਤੀ ਕੀਤੀ ਹਮ ਕਿਆ ਕਾਰ ਕਰੀਏ। ਸਤਿਗੁਰ ਦੇਵ ਜੀ ਕਥਨ ਕਰਤੇ ਹੈਂ ॥

**ਹਰਿ ਹਰਿ ਮੁਖਤੇ ਬੋਲਨਾ ॥**

ਹੇ ਸਿਖੋ ਹਰਿ ਹਰਿ ਕੇ ਨਾਮਾਂ ਕੋ ਮੁਖਸੇ ਬੋਲਣਾ ਕਰੇ ॥ ਜਦੀ ਮਨ ਵਿਚ ਪ੍ਰਮੇਸ਼੍ਵਰ ਕਾ ਨਾਮ ਵੂਠੈ ਕਹੀਏ ਵਸ ਜਾਵੇ ॥ ਤਬ ਸੁਖ ਹੋਤਾ ਹੈ ॥ ਵਾ ਜੋ ਹਰਿ ਹਰਿ ਕੋ ਮੁਖ ਸੇ ਪਖੰਡ ਪੂਰਬਕ ਬੋਲੇ ਤਬ ਨਹੀਂ ਉਧਾਰ ਹੋਤਾ ॥ ਮਨ ਵਿਚ ਵਸਾਵੇ ਤਬੀ ਅਨੰਦ ਹੋਤਾ ਹੈ ॥

**ਹੋਵਤ ਆਏ ਸਦ ਸਦੀਵ** ॥ ਓਹੁ ਪ੍ਰਮੇਸ਼੍ਵਰ ਹੋਵਤ ਆਏ ਪਿਛਾਂ ਸਦ ਅਬ ਹੈ ਸਦੀਵ ਅਗੇ ਕੋ ॥

**ਹਉ ਛੁਟਕੇ ਹੋਇ ਅਨੰਦੁ ਤਿਹ ਹਉ ਨਾਹੀ ਤਹ ਆਪਿ ॥**

ਜਿਹ ਹੰਗਤਾ ਛੁਟ ਜਾਵੇ ਤਿਹ ਅਨੰਦ ਹੋਤਾ ਹੈ ॥ ਜਿਥੇ ਹੰਗਤਾ ਨਹੀਂ ਤਿਥੇ ਆਪ ਪ੍ਰਮੇਸ਼੍ਵਰ ਹੈ ॥

**ਓਰੈ ਕੁਛੂ ਨ ਕਿਨਹੂ ਕੀਆ ॥**

ਪ੍ਰਮਾਤਮ ਦੇਵ ਤੇ ਓਰੈ ਕਹੀਏ ਉਰੇ ਅਰਥਾਤ ਉਸਕੀ ਸ਼ਕਤੀ ਸੇ ਉਰੇ ਕਿਸੀ ਨੇ ਕੁਝ ਨਹੀਂ ਕੀਆ ॥

**ਖੋਟੇ ਸੰਗਿ ਖਰੇ** ॥ ਖੋਟਿਆਂ ਕੋ ਖਰਿਆਂ ਕਾ ਸੰਗ ਦੇਕੇ ਬਖਸ਼ ਲੇਤਾ ਹੈ ॥

**ਖੇਪ ਨਿਬਾਹੀ ਬਹੁਤੁ ਲਾਭ ਘਰਿ ਆਏ ਪਤਵੰਤੁ ॥**

ਜਗਜ਼ਾਸੂ ਕਥਨ ਕਰਤਾ ਹੈ ਜੋ ਹਮ ਨੇ ਜਪ ਤਪ ਕਰਨੇ ਰੂਪੀ ਖੇਪ ਲਦੀ ਸੀ ਸੋ ਜਬ ਪ੍ਰਮੇਸ਼੍ਵਰ ਨੇ ਓੜ ਤਕ ਪੂਰੀ ਨਿਬਾਹੀ ॥ ਵਾ ਸ੍ਰੀ ਗੁਰੂ ਅਰਜਨ ਦੇਵ ਜੀ ਕਥਨ ਕਰਤੇ ਹੈਂ ਹਮ ਨੇ ਜੋ ਇਹ ਬਾਵਨ ਅਖਰੀ ਰੂਪੀ ਖੇਪ ਲਦੀ ਸੀ ਸੋ ਸ੍ਰੀ ਗੁਰੂ ਰਾਮ ਦਾਸ ਜੀ ਨੇ ਓੜ ਤਕ ਨਿਬਾਹੀ ਇਸ ਤੇ ਬਹੁਤ ਹੀ ਲਾਭ ਹੂਆ ਇਸ ਪ੍ਰਕਾਰ ਘਰਿ ਕਹੀਏ ਸਰੂਪ ਵਿਚ ਆਏ ਤਬ ਪਤਿ ਵਾਲੇ ਹੁਏ ॥

## ਆਪਨ ਕੀਆ ਕਰਹਿ ਆਪਿ ਆਗੈ ਪਾਛੈ ਆਪਿ ॥

ਐੱਨ੍ਹੈ ਪਿਛਾ ਭੀ ਆਪਨੇ ਕੀਆ ਕਰਹਿ ਆਪ ਵਰਤਮਾਨ ਆਗੈ ਭੀ ਆਪਿ ਹੀ ਹੈ ॥

## ॥੧॥ ਪਉੜੀ ॥ਅੱਖਰ ਮਹਿ ਤ੍ਰਿਭਵਨ ਪ੍ਰਭਿ ਧਾਰੇ ॥

ਇਹ ਜੋਤੀਨ ਭੌਣ ਪ੍ਰਭੂ ਨੇ ਧਾਰੇ ਹੈਂ ਸੋ ਸਭ ਅੱਖਰਾਂ ਵਿਚ ਹੈ ਵਾ ਜੋ ਇਹ ਤ੍ਰਿਭਵਨ ਧਾਰੇ ਹੈਂ ਸੋ ਅੱਖਰ ਰੂਪ ਪ੍ਰਭੂ ਕੇ ਮਹਿ ਕਲਪਤ ਹੈ ॥ ਵਾ ਇਹ ਤ੍ਰਿਭਵ ਪ੍ਰਾਲਭਧ ਰੂਪੀ ਅਖਰਾਂ ਵਿਚ ਹੈਂ ॥

## ਅਖਰ ਕਰਿ ਕਰਿ ਬੇਦ ਬੀਚਾਰੇ ॥

ਬੇਦਾਂ ਕਾ ਜੋ ਬੀਚਾਰ ਕਰਨਾਂ ਹੈ ਏਹ ਭੀ ਅਖਰਾਂ ਕਰ ਕਹੀਏ ਕਰਕੇ ਹੈ ਅਰਥਾਤ ਅਖਰਾਂ ਕਰਕੇ ਹੋ ਰਹਿਆ ਹੈ ॥ ਵਾ ਜਿਨ੍ਹਾਂ ਬੇਦਾਂ ਕਾ ਬੀਚਾਰ ਕਰਨਾ ਹੈ ਇਹ ਪ੍ਰਾਲਭਧ ਰੂਪੀ ਅਖਰਾਂ ਕਰਕੇ ਹੋਤਾ ਹੈ ॥

## ਅਖਰ ਸਾਸਤ੍ਰ ਸਿੰਮ੍ਰਿਤਿ ਪੁਰਾਨਾ ॥

ਸਾਸਤ੍ਰ ਸਿੰਮ੍ਰਿਤੀਆਂ ਪੁਰਾਨ ਸਭ ਅਖਰਾਂ ਵਿਚ ਹੈਂ ॥ ਵਾ ਸਾਸਤ੍ਰ ਸਿੰਮ੍ਰਿਤੀਆਂ ਪੁਰਾਨ ਸਭ ਅਖਰ ਰੂਪ ਨੇ ਕੀਏ ਹੈਂ ॥ ਵਾ ਸਾਸਤ੍ਰ ਸਿੰਮ੍ਰਤ ਪੁਰਾਨਾਂ ਕਾ ਅਧੈਨ ਕਰਨਾ ਸਭ ਪ੍ਰਾਲਭਧ ਰੂਪੀ ਅਖਰਾਂ ਵਿਚ ਹੈ ॥

## ਅਖਰ ਨਾਦ ਕਥਨ ਵਖਟਾਨਾ ॥

ਨਾਦਾਂ ਕਾ ਕਥਨ ਔਰ ਵਖਿਆਨ ਕਰਨਾ ਇਹ ਸਭ ਅੱਖਰਾਂ ਵਿਚ ਹੈ ॥ ਵਾ ਨਾਦਾਂ ਕਾ ਕਥਨ ਔਰ ਵਖਯਾਨ ਇਹ ਸਭ ਅਖਰ ਰੂਪਨੇ ਕੀਆ ਹੈ ॥ ਵਾ ਨਾਦਾਂ ਕਾ ਕਥਨ ਕਰਨਾ ਔਰ ਵਖਯਾਨ ਕਰਨਾ ਇਹ ਸਭ ਪ੍ਰਾਲਭਧ ਅਖਰਾਂ ਵਿਚ ਹੈ ॥

## ਅਖਰ ਮੁਕਤਿ ਜੁਗਤਿ ਭੈ ਭਰਮਾ ॥

ਭੈ ਹੋਣਾ ਔਰ ਭ੍ਰਮ ਹੋਣਾ ਮੁਕਤੀ ਔਰ ਜੁਗਤੀਆਂ ਇਹ ਸਭ ਅੱਖਰਾਂ ਵਿਚ ਹੈਂ ॥ ਵਾ ਮੁਕਤੀ ਕੀ ਜੁਗਤੀ ਪ੍ਰਾਪਤ ਹੋਣੀ ਔਰ ਭੈ ਭ੍ਰਮ ਹੋਣਾ ਇਹ ਸਭ ਅਖਰ ਰੂਪ ਨੇ ਹੀ ਕੀਆ ਹੈ ॥ ਵਾ ਇਹ ਮੁਕਤੀ ਕੀ ਜੁਗਤੀ ਔਰ ਭੈ ਭ੍ਰਮ ਇਹ ਸਭ ਪ੍ਰਾਲਭਧ ਰੂਪੀ ਅੱਖਰਾਂ ਵਿਚ ਹੈ ॥

## ਅਖਰ ਕਰਮ ਕਿਰਤਿ ਸੁਚ ਧਰਮਾ ॥

ਕਰਮਾਂ ਕਾ ਕ੍ਰਿਤ ਕਹੀਏ ਕਰਨਾ ਔਰ ਸੁਚ ਧਰਮ ਇਹ ਸਭ ਅੱਖਰਾਂ ਵਿਚ ਹੈ ॥ ਵਾ ਇਹ ਖਰ ਰੂਪ ਨੇ ਹੀ ਕੀਏ ਹੈਂ ॥ ਵਾ ਪ੍ਰਾਲਭਧ ਰੂਪੀ ਅੱਖਰਾਂ ਵਿਚ ਹੈਂ ॥

## ਦ੍ਰਿਸਟਿ ਮਾਨ ਅੱਖਰ ਹੈ ਜੇਤਾ ॥

ਜਿਤਨਾ ਇਹ ਦ੍ਰਿਸਟਿ ਮਾਨ ਹੈ ਸਭ ਅਖਰਾਂ ਵਿਚ ਹੈ॥ ਵਾ ਇਹ ਦ੍ਰਿਸ੍ਰ ਮਾਨ ਅਖਰ ਰੂਪ ਵਿਚ ਕਲਪਤ ਹੈ ॥ ਵਾ ਪ੍ਰਾਲਭਧ ਰੂਪੀ ਅੱਖਰਾਂ ਵਿਚ ਹੈ॥

## ਨਾਨਕ ਪਾਰ ਬ੍ਰਹਮ ਨਿਰਲੇਪ ॥

ਸਤਿਗੁਰੂ ਜੀ ਕਥਨ ਕਰਤੇ ਹੈਂ ਪਾਰਬ੍ਰਹਮ ਇਨਾਂ ਤੇ ਨਿਰਲੇਪ ਹੈ ਓਹੁ ਇਨਾਂ ਅਖਰਾਂ ਵਿਚ ਨਹੀਂ ॥

## ॥੫੪॥ ਸਲੋਕੁ ॥ ਹਥਿ ਕਲੰਮ ਅਗੰਮ ॥

ਅਗੰਮ ਰੂਪ ਪ੍ਰਮੇਸ਼ੂਰ ਕੇ ਹੱਥ ਵਿਚ ਹੁਕਮ ਰੂਪੀ ਕਲਮ ਹੈ। (ਯਥਾ) ਲਿਖੇ ਲੋਹ ਕਲੰਮ ਵਿਜੋਗ ਤੇ ਜ਼ੀਘਨੇ ਦੁਖ ਸੋ ਜੀਵ ਸੰਤਾਵਤੀ ਹੈ॥

## ॥ ੧ ॥ ਪਉੜੀ ॥ ਹੇ ਅਚੁਤ ਹੇ ਪਾਰਬ੍ਰਹਮ ॥

ਇਹ ਅੰਤਕਾ ਮੰਗਲ ਹੈ। ਓਐਂ ਸਾਧ ਸਤਿਗੁਰ ਨਮਸਕਾਰੰ । ਇਹ ਆਦ ਕਾ ਮੰਗਲ ਹੈ ਡੰਡਉਤ ਬੰਦਨ ਇਹ ਮਧ ਕਾ ਮੰਗਲ ਹੈ॥ ਅੰਤ ਕਾ ਸਲੋਕ ਵਕਣ ਰਹਿਆ। ਆਦ ਅੰਤਕਾ ਸਲੋਕ ਛੋਡਕੇ ਪਚਵੰਜਾ ਸਲੋਕ ਹੈਂ ਤਿੰਨ ਮੰਗਲ ਨਿਕਾਲੇ ਬਾਕੀ ਰਹੇ ਬਾਵਨ ਇਹ ਬਾਵਨ ਸਲੋਕ ਹੈ ਔਰ ਬਾਵਨ ਅੱਖਰ ਪੂਰੇ ਨਹੀਂ ਹੋਤੇ॥ । ਇਸ ਰੀਤੀ ਸੇ ਪੂਰੇ ਭੀ ਅੱਖਰ ਹੈਂ॥ ਕੈਸੇ ਸੋ ਅਗੇ ਕਹਿਤੇ ਹੈਂ॥ ਯ ੧ ਯ ੨ ਯ ੩ ਯ ੪॥ ਯਯਾ ਅੱਖਰ ਚਾਰ ਵੇਰੀ ਆਇਆ ਹੈ॥ ਲ ੧ ਲ ੨ ਲ ੩॥ ਲਲਾ ਅੱਖਰ ਤਿੰਨ ਵੇਰੀ ਆਇਆ ਹੈ॥ ਧ ੧ ਧ ੨ ਧਧਾ ਅੱਖਰ ਦੋ ਵੇਰੀ ਆਇਆ ਹੈ॥ ਸ ੧ ਸ ੨ ਸ ੩ ਸਸਾ ਅੱਖਰ ਤਿੰਨ ਵੇਰੀ ਆਇਆ ਹੈ॥ ਰ ੧ ਰ ੨॥ ਰਾਰਾ ਅੱਖਰ ਦੋ ਵੇਰੀ ਆਇਆ ਹੈ॥ ਙ ੧ ਙ ੨ ਙੰਙਾ ਅੱਖਰ ਭੀ ਦੋ ਵੇਰੀ ਆਇਆ ਹੈ॥ ਗ ੧॥ ਗਗਾ ਅੱਖਰ ਏਕ ਵੇਰੀ ਆਇਆ ਹੈ॥ ਘ ੧ ਘਘਾ ਅੱਖਰ ਭੀ ਏਕ ਵੇਰੀ॥ ਚ ੧। ਚਚਾ ਅੱਖਰ ਭੀ ਏਕ ਵੇਰੀ॥ ਛ ੧ ਛਛਾ ਅੱਖਰ ਭੀ ਏਕ ਵੇਰੀ। ਜ ੧ ਜਜਾ ਅੱਖਰ ਭੀ ਏਕ ਵੇਰੀ। ਝ ੧ ਝਝਾ ਅੱਖਰ ਭੀ ਏਕ ਵੇਰੀ। ਞ ੧ ਞੰਞਾ ਅੱਖਰ ਭੀ ਏਕ ਵੇਰੀ ਆਇਆ ਹੈ ਠ ੧ ਠਠਾ ਅੱਖਰ ਭੀ ਏਕ ਵੇਰੀ ਆਇਆ ਹੈ। ਡ ੧ ਡਡਾ ਅੱਖਰ ਭੀ ਏਕ ਵੇਰੀ ਆਇਆ ਹੈ ਢ ੧ ਢਢਾ ਅੱਖਰ ਭੀ ਏਕ ਵੇਰੀ ਆਇਆ ਹੈ। ਤ ੧ ਤਤਾ ਅੱਖਰ ਭੀ ਏਕ ਵੇਰੀ ਆਇਆ ਹੈ। ਥ ੧ ਥਥਾ ਅਖਰ ਭੀ ਏਕ ਵੇਰੀ। ਦ ੧ ਦਦਾ ਅੱਖਰ ਭੀ ਏਕ ਵੇਰੀ। ਨ ੧ ਨਨਾ ਅੱਖਰ ਭੀ ਏਕ ਵੇਰੀ। ਪ ੧ ਪੱਪਾ ਅੱਖਰ ਭੀ ਏਕ ਵੇਰੀ। ਫ ੧ ਫਫਾ ਅੱਖਰ ਭੀ ਏਕ ਵੇਰੀ। ਬ ੧ ਬਬਾ ਅੱਖਰ ਭੀ ਏਕ ਵੇਰੀ। ਭ ੧ ਭਭਾ ਅੱਖਰ ਭੀ ਏਕ ਵੇਰੀ। ਮ ੧ ਮ ੨ ਮੰਮਾ ਅੱਖਰ ਦੋ ਵੇਰੀ ਆਇਆ ਹੈ। ਵ ੧ ਵਵਾ ਅੱਖਰ ਏਕ ਵਰੀ। ੜ ੧ ੜ ੨ ੜਾੜਾ ਅੱਖਰ ਦੋ ਵੇਰੀ ਆਇਆ ਹੈ। ਓ ੧ ਊੜਾ ਅੱਖਰ ਏਕ ਵੇਰੀ ਆਇਆ ਹੈ। ਕ ੧ ਕੱਕਾ ਅੱਖਰ ਏਕ ਵੇਰੀ । ਖ ੧ ਖਖਾ ੨ ਖ਼ਖਾ ਅੱਖਰ ਦੋ ਵੇਰੀ ਆਇਆ ਹੈ। ਇਹ ਸਾਰੇ ਤ੍ਰਿਤਾਲੀ ੪੩ ਹੋ ਗਏ। ਇਨਾਂ ਵਿਚ ਪੰਜ ਸਾਂਝੀ ਛਤ੍ਰਕੇ ਅੱਖਰ ਸ਼ ਖ਼ ਗ਼ ਜ਼ ਫ਼ ਇਹ ਰਲਾਏ ਤਬ ਅਠਤਾਲੀ ਹੋ ਗਏ॥ ਈੜੀ ਐ । ਹਾਹਾ ਟੈਂਕਾ ਇਹ ਚਾਰ ਵਿਚ ਨਹੀਂ ਆਏ ਇਨਕੋ ਰਲਾ ਦੇਈਏ ਤਬ ਕਿਤਨੇ ਹੂਏ ੫੨ ਪੂਰੇ ਬਾਵਨ ਹੋ ਗਏ। ਇਸ ਪ੍ਰਕਾਰ ਬਵੰਜਾ ਅੱਖਰਾਂ ਵਿੱਚ ਸਤਿਗੁਰ ਦੇਵਾਂ ਨੇ ਮਾਤਾ ਗੰਗਾ ਜੀ ਕੋ ਮਾਲਾ ਬਣਾਕੇ ਦਿਤੀ ਔਰ ਸਿਖਾਂ ਕੋ ਕਹਿਆ _ਮ ਭੀ ਇਹ ਮਾਲਾ ਪਾਵੋ।

ੴ ਸਤਿਗੁਰ ਪ੍ਰਸਾਦਿ ॥

# ਗਉੜੀ ਸੁਖਮਨੀ ਮਃ ੫ ॥ ਸਲੋਕੁ ॥

ਜਿਸ ਵਕਤ ਸ੍ਰੀ ਗੁਰੂ ਅਰਜਨ ਦੇਵ ਜੀ ਭਾਈ ਗੁਰਦਾਸ ਜੀ ਪਾਸੋਂ ਬਾਵਨ ਅਖਰੀ ਲਿਖਵਾ ਰਹੇ ਸੇ ਰਾਮ ਸਰੋਵਰ ਤੇ ਉਸ ਵਕਤ ਸਿਖਾਂ ਨੇ ਬੇਨਤੀ ਕੀਤੀ ਹੇ ਦੀਨਾ ਨਾਥ ਆਪ ਐਸੀ ਬਾਣੀ ਸੁਖੈਨ ਜਹੀ ਉਚਾਰੋ ਜਿਸਕਾ ਏਕ ਪਾਠ ਕਰਨੇ ਸੇ ਚੌਬੀ ਹਜ਼ਾਰ ਸੁਆਸ ਜੋ ਦਿਨ ਰਾਤ ਕਾ ਸਫਲਾ ਹੋ ਜਾਇਆ ਕਰੇ । ਔਰ ਅਗੇ ਸ੍ਰੀ ਕ੍ਰਿਸ਼ਨ ਜੀ ਕੀ ਗੀਤਾ ਹੈ ਹਮ ਲੋਕਾਂ ਕੀ ਬੁਧੀ ਤੁਛ ਹੈ ਵੋਹੁ ਸੰਸਕ੍ਰਿਤ ਵਿਚ ਹੈ ਪੜੀ ਨਹੀ ਜਾਤੀ, ਆਪ ਗੀਤਾ ਕੇ ਢਾਲ ਸੇ ਬਾਣੀ ਉਚਾਰੋ ਸਿਖਾਂ ਦੀ ਬੇਨਤੀ ਸੁਣਕੇ ਸਤਿਗੁਰ ਅਰਜਨ ਦੇਵ ਜੀ ਸੁਖਮਨੀ ਨਾਮ ਕਰਕੇ ਬਾਣੀ ਉਚਾਰਦੇ ਹੈਂ । ਪ੍ਰਿਥਮ ਚਾਰੋਂ ਪਾਤਸ਼ਾਹਾਂ ਕਾ ਮੰਗਲ ਉਚਾਰਤੇ ਹੈਂ ॥

## ਆਦਿ ਗੁਰ ਏ ਨਮਹ ॥

ਆਦੀ ਗੁਰੂ ਕੌਣ ਗੁਰ ਨਾਨਕ ਤਿਨਕੇ ਏ ਕਹੀਏ ਤਾਈਂ ਪ੍ਰਤੀ ਹਮਾਰੀ ਨਮਹ ਕਹੀਏ ਨਿਮਸ਼ਕਾਰ ਹੈ ।

## ਜੁਗਾਦਿ ਗੁਰ ਏ ਨਮਹ ॥

ਜੁਗ ਦੋ ਕੌਣ ਗੁਰ ਅਮ੍ਰ ਦੇਵ ਔਰ ਗੁਰ ਰਾਮਦਾਸ ਤਿਨਕੀ ਆਦ ਕੌਣ ਸ੍ਰੀ ਗੁਰੂ ਅੰਗਦ ਦੇਵ ਤਿਨਕੇ ਏ ਕਹੀਏ ਪ੍ਰਤੀ ਹਮਾਰੀ ਨਿਮਸ਼ਕਾਰ ਹੈ ॥

## ਸਤਿਗੁਰ ਏ ਨਮਹ ॥

ਸਤਿਗੁਰ ਜੋ ਸ੍ਰੀ ਗੁਰੂ ਅਮ੍ਰ ਦੇਵ ਗੁਰਾਂ ਕੇ ਗੁਰ ਤਿਨ ਕੇ ਪ੍ਰਤੀ ਨਿਮਸ਼ਕਾਰ ਹੈ ॥

## ਸ੍ਰੀ ਗੁਰ ਦੇਵ ਏ ਨਮਹ ॥

ਸ੍ਰੀ ਗੁਰੂ ਦੇਵ ਕੌਣ ਗੁਰੂ ਰਾਮ ਦਾਸ ਤਿਨ ਕੇ ਪ੍ਰਤੀ ਹਮਾਰੀ ਨਿਮਸ਼ਕਾਰ ਹੈ ॥ ਗੁਰੂ ਰਾਮ ਦਾਸ ਸਾਹਿਬ ਜੀਕੋ ਸ੍ਰੀ ਪਦ ਇਸ ਵਾਸਤੇ ਦੀਆ ਹੈ ਕਿਸਤਿਗੁਰ ਨਾਨਕਦੇਵ ਨੇ ਮਾਇਆ ਬਾਰਾਂ ਕੋਸ ਪਰੇ ਰਖੀ ਹੈ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਛੇ ਕੋਸ ਪਰੇ ਰਖੀ ਹੇ ਸ੍ਰੀ ਗੁਰੂ ਅਮ੍ਰ ਦੇਵ ਜੀ ਕੇ ਦਰਵਜੇ ਅਗੇ ਖੜੀ ਰਹੀ ਹੈ ਅੰਦ੍ਰ ਪ੍ਰਵੇਸ਼ ਕਰਨੇ ਨਹੀਂ ਦਿਤੀ ਗੋਂਦ ਵਾਲ ਮੈ ਲਖਮੀ ਆਈ ਹੈ ਗੁਰੂ ਅਮਰਦੇਵ ਜੀ ਕੇ ਚਰਨੀ ਪੜਨੇ ਲਗੀ ਮਹਾਰਾਜ ਨੇ ਆਪਣੇ ਚਰਨੀ ਪੈਣੇ ਨਹੀਂ ਦਿਤੀ ਸ੍ਰੀ ਗੁਰੂ ਰਾਮ ਦਾਸ ਜੀ ਉਸ ਵਕਤ ਸੇਵਾ ਕਰ ਰਹੇ ਸੇ ਫੜਕੇ ਉਨਕੇ ਚਰਨੀ ਲਗਾ ਦਿਤੀ ॥ ਕੇ ਇਨਕੇ ਚਰਨੀ ਤੂੰ ਲਗ ਜਾਹ ॥ ਜਦੀ ਤਰਨਾ ਹੈ ॥ ਇਸ ਤੇ ਗੁਰੂ ਰਾਮ ਦਾਸ ਜੀ ਨੇ ਘਰ ਵਾੜੀ ਹੈ ਸ੍ਰੀ ਨਾਮ ਲਖਮੀ ਕਾ ਹੈ ਇਸ ਤੇ ਸ੍ਰੀ ਪਦ ਦੀਆ ॥ ੧ ॥

## ਬੇਦ ਪੁਰਾਨ ਸਿੰਮ੍ਰਿਤਿ ਸੁਧਾਖਰ ॥

ਬੇਦਾਂ ਔਰ ਪੁਰਾਨਾਂ ਕਾ ਇਕ ਇਕ ਅੱਖਰ ਸੋਧਿਆ ਅਰਥਾਤ ਵਿਚਾਰਿਆ ॥

## ਕੀਨੇ ਰਾਮ ਨਾਮ ਇਕ ਆਖਰ ॥

ਆਖਰ ਕਹੀਏ ਅਖੀਰ ਅੰਤ ਕੋ ਇਕ ਰਾਮ ਨਾਮ ਹੀ ਅੱਖਰ ਸਿਧਾਂਤ ਤਾਰਨੇ ਵਾਲਾ ਨਿਸਚੇ ਕੀਆ ॥

## ਕਿਨਕਾ ਏਕ ਜਿਸ ਜੀਅ ਬਸਾਵੈ ॥

ਸੁਖਮਨੀ ਤਾਂ ਇਕ ਬੋਹਲ ਹੈ ਨਾਮਾਂ ਦੀ, ਜਦੀ ਇਸ ਵਿਚੋਂ ਇਕ ਕਿਣਕਾ ਭਰ ਭੀ ਜਿਸ ਕੇ ਜੀਅ ਵਿਚ ਨਾਮ ਵਸ ਆਇਆ ਹੈ ਤਿਸਕੀ ਮਹਿਮਾਂ ਗਿਣਤੀ ਵਿਚ ਨਹੀਂ ਆਵਤੀ ॥

## ਕਾਂਖੀ ਏਕੈ ਦਰਸ ਤੁਹਾਰੋ ॥

ਐਸੀ ਬੇਨਤੀ ਕਰੇ ਹੇ ਪ੍ਰਮੇਸ਼੍ਵਰ ਜੋ ਇਕ ਆਪਕੇ ਦਰਸ਼ਨ ਕੇ ਕਾਖੀ ਕਹੀਏ ਇਛਿਆ ਵਾਨ ਹੂਏ ਹੈਂ ਤਿੰਨ ਕਾ ਸੰਗ ਕਰਵਾਕੇ ਮੇਰਾ ਉਧਾਰ ਕਰੋ ॥

## ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ ॥

ਸੁਖਮਨੀ ਇਸ ਕਾ ਨਾਮ ਕਿਉਂ ਹੈ ਪ੍ਰਭੂ ਕੇ ਨਾਮ ਅੰਮ੍ਰਿਤ ਇਸ ਮੈ ਸੁਖ ਦਾਇਕ ਭਰੇ ਹੂਏ ਹੈਂ ਇਸ ਤੇ ਇਸ ਕਾ ਨਾਮ ਸੁਖਮਨੀ ਹੈ ॥ ਵਾ ਮਨੀ ਕਹੀਏ ਮਨ ਕੋ ਸੁਖ ਦੇਣੇ ਵਾਲੀ ਹੈ ॥ ਵਾ ਸੁਖਾਂ ਕੋ ਮਣੀ ਕੀ ਨਿਆਈ ਪ੍ਰਕਾਸ਼ਨੇ ਵਾਲੀ ਹੈ ॥ ਵਾ ਸੁਖ ਦੀ ਮਨੀ ਕਹੀਏ ਪ੍ਰਛੱਤੀ ਹੈ ਜੈਸੇ ਪ੍ਰਛੱਤੀ ਉਪ੍ਰ ਵਸਤੂਆਂ ਟਿਕ ਜਾਤੀਆਂ ਹੈ ॥ ਵਾ ਮੰਨੀ ਰੋਟਕੀ ਨਿਆਈ ਸੁਖ ਦੇਣੇ ਵਾਲੀ ਹੇ ॥ ਵਾ ਜੋ ਇਸ ਕੋ ਮਨਨ ਕਰਦਾ ਉਸਕੋ ਸੁਖ ਦੇਣੇ ਵਾਲੀ ਹੈ। ਪੰਜ ਅਰਥ ॥ ਸੁਖਮਨੀ ਪਦਕੇ ॥ ਉਸ ਤੂਫ ਮਣੀ ਕੋ ਡਬੇ ਵਿਚ ਰਖਦੇ ਹੈਂ ਇਸਕੇ ਰਖਣੇ ਕੋ ਕੌਣ ਡਬਾ ॥

## ਭਗਤ ਜਨਾਕੇ ਮਨਿ ਬਿਸ੍ਰਾਮ ॥

ਭਗਤ ਜਨਾਂ ਕੇ ਮਨ ਰੂਪੀ ਡਬੇ ਵਿਚ ਇਹ ਬਿਸ੍ਰਾਮ ਇਸਥਤੀ ਕਰਦੀ ਹੈ॥ ਪ੍ਰਮੇਸ਼੍ਵਰ ਕੇ ਪਿਆਰੇ ਇਸ ਕਾ ਸੁਭੇ ਉਠਕੇ ਪਾਠ ਕਰਦੇ ਹੈਂ ॥

## ਪ੍ਰਭਕੈ ਸਿਮਰਨਿ ਅਨਹਦ ਝੁਨਕਾਰ ॥

ਪ੍ਰਭੂ ਕੇ ਸਿਮਰਨੇ ਤੇ ਅਨਹਦ ਕਹੀਏ ਏਕ ਰਸ ਅਨੰਦ ਕੀ ਝੁਨਕਾਰ ਕਹੀਏ ਧੁਨ ਹੋਤੀ ਹੈ ॥ ੭ ॥

## ਹਰਿ ਸਿਮਰਨੁ ਕਰ ਭਗਤ ਪ੍ਰਗਟਾਏ ॥

ਹਰੀ ਨੇ ਆਪਣਾ ਸਿਮਰਨ ਕਰਵਾਵਣੇ ਵਾਸਤੇ ਭਗਤਾਂ ਕੋ ਪ੍ਰਗਟ ਕੀਆ ਹੈ ॥ ਵਾ ਹਰੀ ਕਾ ਸਿਮ੍ਰਨ ਕਰਨੇ ਤੇ ਭਗਤ ਸੰਸਾਰ ਵਿਚ ਪ੍ਰਗਟ ਹੂਏ ॥

## ਹਰਿ ਸਿਮਰਨਿ ਲਗ ਬੇਦ ਉਪਾਏ ॥

ਹਰੀ ਕੇ ਸਿਮਰਨ ਵਿਚ ਲਗਕੇ ਬ੍ਰਹਮਾਂ ਜੀ ਨੇ ਬੇਦਾਂ ਕੋ ਉਪਾਏ ਕਹੀਏ ਪ੍ਰਗਟ ਕੀਆ ਹੈ ॥ ਵਾ ਹਰੀ ਨੇ ਆਪਣਾ ਸਿਮਰਨ ਕਰਵਾਵਣੇ ਕੇ ਲਗ ਕਹੀਏ ਵਾਸਤੇ ਬੇਦਾਂ ਕੋ ਉਪਾਇਆ ਹੈ ॥ ਅਰਥਾਤ ਬੇਦਾਂ ਦੁਆਰੇ ਸਿਮਰਨ ਕਰਵਾਵਨੇ ਵਾਸਤੇ ॥ ਵਾ ਉਤ੍ਰ ਪ੍ਰਸ਼ਨ ॥ ਪ੍ਰਸ਼ਨ ਕੀਆ ਬੇਦਾਂ ਕੋ ਈਸ਼੍ਵਰ ਨੇ ਕਿਸ ਵਾਸਤੇ ਉਪਾਇਆ ਹੈ ॥ ਉਃ ਹਰੀ ਨੇ ਆਪਣੇ ਸਿਮਰਾਵਨੇ ਲਗ ਕਹੀਏ ਵਾਸਤੇ ॥ ਵਾ ਚਤਰਥ ॥ ਹਰਿ ਸਿਮਰਨ ਲਗ ਬੇਦ ਉਪਾਏ ॥ ਇਸ ਵਾਸਤੇ ਬੇਦਾਂ ਕੋ ਉਪਾਇਆ ਹੈ ਕੇ ਸਿਮਰਨ ਵਿਚ ਲਗਕੇ ਪਾਪਾਂ ਕੋ ਹਰ ਲੈਣਗੇ ਜੀਵ ॥ ਵਾ ਪੰਚਮ ਅੰਨ੍ਹੈ ਕਰਨੇ,ਸਿ ਕਹੀਏ ਸੋ ਜੋ ਜਨਮ ਤੇ ਮਰਨ ਤਿਨ ਕੇ ਹਰਨ ਕਹੀਏ ਨਾਸ ਵਾਸਤੇ ਬੇਦ ਉਪਾਏ ਹੈਂ । ਵਾ ਖਸ਼੍ਹਮ ॥ ਹਰਿ ਕਹੀਏ ਹਰੇਕ ਦੇ ਜੋਸਿ ਕਹੀਏ ਤਿੰਨ ਤਾਪ ਤਿਨਕੇ ਮਰਨ ਕਹੀਏ ਮਾਰਨੇ ਕੋ ਬੇਦ ਉਤਪੰਨ ਕੀਏ । ਵਾ ਸਪਤਮ ਇਨ ਤੀਨੋ ਤਾਪਾਂ ਕੇ ਹਰਨੇ ਕੋ ਬੇਦ ਮੈ ਉਪਾਏ ਕਹੀਏ ਉਪਾ ਕਹੇ ਹੈਂ ॥ ਵਾ ਅਠਵਾਂ ਹਰਿ ਕਹੀਏ ਤਮਾਮ ਜੋ ਜੀਵ ਸਿ ਕਹੀਏ ਤਿੰਨੇ ਲੋਕਾਂ ਦੇ ਉਨਕੇ ਜੀਵਤ ਭਾਵ ਤੇ ਮਰਨੇ ਕੋ ਬੇਦ ਕਹੀਏ ਜਾਣੋ ਉਪਾ ਕਹੀਏ ਸਾਧਨ ਕਹੇ ਹੈਂ ॥ ਵਾ ਨੌਵਾਂ ਸੰਸਾਰ ਕੇ ਸਿਮਰਨ ਕੋ ਹਰਕੇ ਬੇਦ ਕਹੀਏ ਗਜਾਨ ਕੇ ਉਪਾ ਵਿਚ ਲਗ ॥ ਵਾ ਦਸਮਾਂ ਸ੍ਰਬਕੇ ਹਰਨੇ ਵਾਲਾ ਜੋ ਅਗਜਾਨ ਸਿ ਕਹੀਏ ਸੋ ਤਿਸਕੇ ਮਾਰਨੇ ਕੇ ਲਗ ਕਹੀਏ ਵਾਸਤੇ ਬੇਦ ਮੈਂ ਕਰਮ ਉਪਾਸ਼ਨਾ ਗਜਾਨ ਇਤਿਆਦਕ ਉਪਾ ਕਹੇ ਹੈਂ ॥ ਵਾ ਯਾਰਵਾਂ ਹਰੇ ਕਰਨੇ ਵਾਲਾ ਜੋ ਸਿਮਰਨ ਹੈ ਤਿਸ ਮੈਂ ਲਗ ਬੇਦ ਨਾਮ ਹੈ ਚਾਰ ਕਾ ਚਾਰ ਪ੍ਰਕਾਰ ਕੀ

ਮੋਖ ਉਤਪੰਨ ਹੋਤੀ ਹੈ ॥ ਵਾ ਬਾਰਵਾਂ ਹਰਿ ਨਾਮ ਹੈ ਸ਼ੇਸ ਨਾਗ ਜੀ ਕਾ, ਸੋ ਪ੍ਰਮੇਸ਼੍ਵਰ ਕੇ ਸਿਮਰਨ ਵਿਚ ਲਗਕੇ ਬੇਦ ਕਹੀਏ ਗਿਆਨ ਕੋ ਉਤਪੰਨ ਕਰਦਾ ਭਇਆ ॥ ਵਾ ਤੇਰਵਾਂ ਹਰਿ ਨਾਮ ਚੰਦ੍ਰਮਾਂ ਕਾ ਹੈ ਹਰਿ ਨਾਮ ਸੂਰਜ ਕਾ ਹੈ ਹਰਿ ਨਾਮ ਅਗਨੀ ਕਾ ਹੈ ਹਰਿ ਨਾਮ ਜਮ ਕਾ ਹੈ ਹਰਿ ਨਾਮ ਇੰਦ੍ਰ ਕਾ ਹੈ ਹਰਿ ਨਾਮ ਵਾਯੂ ਕਾ ਹੈ ਇਹ ਸਭ ਪ੍ਰਮੇਸ਼੍ਵਰ ਕੇ ਸਿਮਰਨ ਵਿਚ ਹੀ ਲਗੇ ਰਹਿਤੇ ਹੈਂ ਯਥਾ:-'ਗਾਵੈ ਤਧੁਨੋ ਪਉਣੁ ਪਾਣੀ ਬੈਸੰਤਰ ਗਾਵੈ ਰਾਜਾ ਧਰਮ ਦੁਆਰੇ'॥ ਵਾ ਚੌਦਵਾਂ ਅਰਥ ਲਈ ਐਸੇ ਪਾਠ ਕਰਨਾਂ ॥ 'ਹਰਿ ਸਿਮਰਨ ਲਗਬੇ ਦਉਪਾਏ'ਜੋ ਹਰੀ ਕੇ ਸਿਮਰਨ ਵਿਚ ਲਗਬੇ ਕਹੀਏ ਲਗਿਆ ਹੈ ਤਿਸਨੇ ਤ੍ਰਿਸਨਾਂ ਰੂਪੀ ਦਉ ਕਹੀਏ ਅਗਨੀ ਕੋ ਪਾਏ ਕਹੀਏ ਪੈਰਾਂ ਹੇਠ ਦਬਾ ਦੇਤਾ ਹੈ ਇਹ ਚੌਦਾਂ ਅਰਥ ਹੈਂ ਗੁਰਬਾਣੀ ਜਹਾਜ ਬੁਧੀਆਂ ਤੁਛ॥

## ਹਰਿ ਸਿਮਰਨਿ ਧਾਰੀ ਸਭ ਧਰਨਾ ॥

ਹਰੀ ਨੇ ਆਪਣੇ ਸਿਮਰਨ ਲਈ ਸਾਰੀ ਧਰਨਾ ਕਹੀਏ ਪ੍ਰਿਥਮੀ ਧਾਰੀ ਹੈ ਯਥਾ:-ਜੇਤਾ ਕੀਤਾ ਤੇਤਾ ਨਾਉ ॥ ਵਾ ਸ਼ੇਸਨਾਗ ਜੀ ਨੇ ਹਰੀ ਕੇ ਸਿਮਰਨੇ ਸੇ ਸਾਰੀ ਧਰਨਾ ਕੋ ਆਪਣੇ ਸਿਰ ਉਪ੍ਰ ਧਰੀ ਹੈ ॥

## ਸਿਮਰਿ ਸਿਮਰਿ ਹਰਿ ਕਾਰਨ ਕਰਨਾ ॥

ਹਰੀ ਜੋ ਕਾਰਨ ਕੇ ਕਰਨੇ ਵਾਲਾ ਤਿਸਕੇ ਸਿਮਰਨ ਕੋ ਸਿਮਰਨਾ ਕਰ ॥ ਵਾ ਹਰੀ ਨੇ ਆਪਣੇ ਸਿਮਰਨ ਕੇ ਸਿਮਰਾਵਨੇ ਕੋ ਇਹ ਕਾਰਨ ਸੰਸਾਰ ਕੀਆ ਹੈ ॥ ਯਥਾ ॥ ਏਕੋ ਨਾਮ ਹੁਕਮ ਹੈ ॥

## ਹਰਿ ਸਿਮਰਨਿ ਕੀਓ ਸਗਲ ਅਕਾਰਾ ॥

ਹਰੀ ਨੇ ਸਿਮਰਨੇ ਵਾਸਤੇ ਸਗਲ ਅਕਾਰ ਸੰਸਾਰ ਕਾ ਕੀਆ ਹੈ ॥ ਵਾ ਬ੍ਰਹਮਾਂ ਜੀ ਨੇ ਹਰੀ ਕੋ ਸਿਮਰ ਕੇ ਸ੍ਰਿਸ਼ਟੀ ਕਾ ਅਕਾਰ ਕੀਆ ਹੈ ॥

## ਘਟਿ ਘਟਿ ਨਾਥ ਅਨਾਥ ॥

ਓਹੁ ਆਪ ਘਟਾਂ ਘਟਾਂ ਕਾ ਨਾਥ ਹੈ ਉਸਕਾ ਕੋਈ ਨਾਥ ਨਹੀਂ ਇਸ ਤੇ ਅਨਾਥ ਹੈ ॥ ਵਾ ਘਟਾਂ ਘਟਾਂ ਮੈਂ ਜੋ ਅਨਾਥ ਤਿਨਕਾ ਨਾਥ ਹੈ ॥

## ਨਾਨਕ ਕੇ ਪ੍ਰਭ ਸਾਥ ॥

ਪ੍ਰਭੂ ਸਰੂਪ ਜੋ ਨਾਨਕ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਤਿਨਕੇ ਸਾਥ ਹੋਕੇ ਹੇ ਪ੍ਰਮੇਸ਼੍ਵਰ ਆਪ ਕੀ ਸ਼ਰਨ ਆਇਆ ਹੂੰ ॥

## ਛੂਟਤ ਨਹੀਂ ਕੋਟਿ ਲਖ ਬਾਹੀ ॥

ਕ੍ਰੋੜ ਲਾਖੋਂ ਬਾਹੀ ਕਹੀਏ ਭੁਜਾ ਕਰਕੇ ਭੀ ਨਹੀਂ ਛੁਟਕਾਰਾ ਹੋਤਾ ॥ ਵਾ ਬਾਹਾ ਭਾਈਆਂ ਰੂਪੀ॥ਵਾਬਾਹੀ ਸ਼ੈਨਾ।

**ਜਹਾ ਪੰਥਿ ਤੇਰਾ ਕੋਇ ਨ ਸਿਞਾਨੂ॥** ਜਿਸ ਪੰਥ ਵਿਚ ਤੇਰਾ ਕੋਈ ਭੀ ਸਿਆਣੂ ਨਹੀਂ ॥

**ਹਰਿ ਕਾ ਨਾਮੁ ਤੁਹਾ ਨਾਲਿ ਪਛਾਨੁ ॥** ਹਰੀ ਕਾ ਨਾਮ ਤਹਾਂ ਨਾਲ ਬਦਰੱਕਾ ਪਛਾਨਨਾ ਕਰ ॥

## ਨਾਨਕ ਜਨ ਕੇ ਬਿਰਤਿ ਬਿਬੇਕੈ ॥

ਜਨਾਂ ਕੀ ਬਿਰਤਿ ਕਹੀਏ, ਉਪਜੀਵਕਾ ਬਿਵੇਕ ਹੀ ਹੈ ॥ ਵਾ ਜਨਾਂ ਕੀ ਬ੍ਰਿਤੀ ਵਿਵੇਕ ਵਾਲੀ ਹੈ ॥ਵਾ ਬ੍ਰਿਤ ਵੈਰਾਗ ਤੇ ਬਿਵੇਕ ਹੈ ॥

## ਨਾਨਕ ਪੂਜੇ ਹਰਿ ਹਰਿ ਦੇਵਾ ॥

ਉਸਕੋ ਹਰਿ ਹਰਿ ਦੇਵਤੇ ਜੋ ਬਿਸ਼ਨੂ ਆਦਕ ਸੋ ਸਭ ਪੂਜਦੇ ਹੈਂ ॥ ਵਾ ਇਨਕੀ ਉਸਨੇ ਪੂਜਾ ਕਰ ਲਈ ਹੈ।

**ਹੋਮੈ ਬਹੁ ਰਤਨਾ ॥** ਬਹੁਤ ਹੀ ਰਤਨ ਕਹੀਏ ਘੀ ਹੋਮਨ ਕਰੇ ॥

**ਹੋਮੈ ਕਰਿ ਰਾਤੀ ॥** ਰਤੀ ਰਤੀ ਕਰਕੇ ਸ਼ਰੀਰ ਕਟਕੇ ਹੋਮਨ ਕਰ ਦੇਵੇ ॥

**ਮਨ ਕਾ ਮਨਾ ਤੀਰਥ ਦੇਹ ਛੁਟੈ ॥**

ਇਹ ਮਨ ਵਿਚ ਕਾਮਨਾ ਹੋਵੇ ਕੇ ਤੀਰਥ ਉਪ੍ਰ ਦੇਹ ਛੁਟੇ ॥ ਵਾ ਮਨੀਕਰਨ ਤੀਰਥ ਉਪ੍ਰ ॥ ਵਾ ਮਨੀ ਕਰਨ ਇਕ ਘਾਟ ਹੈ ਕਾਂਸ਼ੀ ਜੀ ॥

**ਸਗਲ ਸ੍ਰਿਸਟਿ ਕੋ ਰਾਜਾ ਦੁਖੀਆ ॥** ਸਗਲੀ ਸ੍ਰਿਸ੍ਰੀ ਕਾ ਰਾਜਾ ਦੁਖੀਆ ਹੇ ॥

**ਹਰਿ ਕੋ ਨਾਮੁ ਜਪਤ ਹੋਇ ਸੁਖੀਆ ॥**

ਜੋ ਕੰਗਾਲ ਨਾਮ ਕੋ ਜਪਦਾ ਹੈ ਸੋ ਸੁਖੀਆ ਹੋਤਾ ਹੈ ॥ ਵਾ ਜੋ ਸਗਲੀ ਸ੍ਰਿਸ੍ਰੀ ਵਿਚੋਂ ਜੋ ਰਾਜ ਕਹੀਏ ਕੋਹੜ ਦੁਖ ਹੋਵੇ ਨਾਮ ਜਪੇ ਤਬ ਸੁਖ ਹੋ ਜਾਤਾ ਹੈ ॥ ਇਹ ਪਿਛਲੀ ਪੰਗਤੀ ਹੈ ॥ ਨਾਨਕ ਕੇ ਪ੍ਰਭ ਸਾਥ ਇਸਕੇ ਤਲੇ ਇਹ ਪੰਗਤੀ ਭਰਨੀ

॥ ੪ ॥ ਅਸਟਪਦੀ ॥ **ਕਵਨ ਮੂਲ ਤੇ ਕਵਨ ਦ੍ਰਿਸਟਾਨੀ ॥**

ਕਵਨ ਕਹੀਏ ਕਿਸ ਮੂਲ ਤੇ ਤੇਰਾ ਮੂਲ ਕਿਆ ਥੀ ਰਕਤ ਬਿੰਦ ਇਸਤੇ ਤੂੰ ਕਿਸ ਦ੍ਰਿਸਟੀ ਵਿਚ ਆ ਰਹਿਆ ਹੈਂ ਗੌਰ ਰੰਗ ਤੇਰਾ ॥

**ਜਿਨ ਤੂੰ ਸਾਜਿ ਸਵਾਰਿ ਸੀਗਾਰਿਆ ॥**

ਜਿਸ ਪ੍ਰਮੇਸ਼੍ਵਰ ਨੇ ਪੰਜ ਤਤਾਂ ਕੋ ਸਾਜਕੇ ਸਵਾਰਿਆ ਸਰੀਰ ਸੀਗਾਰਿਆ ਬਸਤ੍ਰਾਂ ਕਰਕੇ ।

**ਬਾਰ ਬਿਵਸਥਾ ॥** ਬਾਲਕ ਵਸਤਾ ਵਿਚ ਓਹੁ ਤੇਰੇ ਕੋ ਦੁਧ ਪਿਆਰੈ ਕਹੀਏ ਪਿਲਾਤਾ ਹੈ ॥

**ਭਰਿ ਜੋਬਨ ॥**

ਜਦੋਂ ਜੁਆਨੀ ਭਰੀ ਤਬ ਜਿਸ ਕੀ ਕ੍ਰਿਪਾ ਤੇ ਤੇਰੇ ਕੋ ਭੋਜਨਾਂ ਕੀ ਔਰ ਸੁਖ ਕੀ ਸੂਧ ਕਹੀਏ ਗਜਾਤ ਹੋਈ।

**ਬਿਰਧਿ ਭਇਆ ਊਪਰਿ ਸਾਕ ਸੈਨ ॥**

ਜਬ ਬ੍ਰਿਧ ਭਇਆ ਤਬ ਤੇਰੇ ਉਪ੍ਰ ਸੇਵਾ ਵਾਸਤੇ ਸੈਨ ਕਹੀਏ ਸਾਥ ਕੇ ਸਾਕ ਕਹੀਏ ਸੰਬੰਧੀ ਕਰ ਦੀਏ।

**ਮੁਖਿ ਅਪਿਆਉ ਬੈਠ ਕਉ ਦੈਨ ॥** ਬੈਠੇ ਕੋ ਹੀ ਮੁਖ ਵਿਚ ਅਪਿਆਉ ਕਹੀਏ ਭੋਜਨ ਦੇਂਤਾ ਹੈ ॥

**ਜੋ ਹੋਵਨ ਸੋ ਦੂਰਿ ਪਰਾਨੈ ॥** ਜੋ ਹੋਣਾ ਹੈ ਮਰਨਾ ਤਿਸਕੋ ਦੂਰ ਪਰਾਨੈ ਕਹੀਏ ਪਛਾਣਦਾ ਹੈ ॥

**ਚੰਦਨ ਲੇਪੁ ਉਤਾਰੈ ਧੋਇ ॥**

ਜਦੀ ਗਧੇ ਕੋ ਗਰਮੀ ਦੂਰ ਕਰਨ ਕੋ ਚੰਦਨ ਕਾ ਲੇਪ ਲਗਾਈਏ ਤਬ ਵੋਹੁ ਧੋ ਉਤਾਰਦਾ ਹੈ। ਉਸਕੀ ਪਰੀਤੀ ਭਸਮ ਨਾਲ ਹੋਤੀ ਹੈ ਇਸੀ ਪ੍ਰਕਾਰ ਗੱਧਾ ਕੌਣ ਕਾਮੀ ਜੀਵ ਜਦੀ ਇਸਕੋ ਚੰਦਨ ਕੌਣ ਪ੍ਰਮੇਸ਼੍ਵਰ ਨਾਮ ਸੀਤਲ ਕਰਨੇ ਵਾਲੇ ਇਨ ਕਾ ਲੇਪ ਕਰੀਏ ਕਿਆ ਉਪਦੇਸ ਸੁਣਾਈਏ ਉਸਕੋ ਇਹ ਗਧਾ, ਧੋ ਉਤਾਰਦਾ ਹੈ ਭਸਮ ਬਿਸ਼ੇ ਉਨਕੇ ਸੰਗ ਹੀ ਪ੍ਰੀਤੀ ਕਰਦਾ ਹੈ ॥

**ਕਰਤੂਤਿ ਪਸੂ ਕੀ ਮਾਨਸ ਜਾਤਿ ॥**

ਇਸ ਕੀ ਜਾਤੀ ਤਾਂ ਮਾਨਸ ਹੈ ਪ੍ਰੰਤੂ ਕਰਤੂਤ ਕਹੀਏ ਕਰਤਬ ਪਸੂਆਂ ਵਾਲੇ ਹੈਂ ॥

## ਲੋਕ ਪਚਾਰਾ ਕਰੈ ਦਿਨੁ ਰਾਤਿ ॥

ਲੋਕਾਂ ਦੇ ਪਚਾਰਾ ਕਹੀਏ ਦਿਖਲਾਵੇ ਵਾਸਤੇ ਦਿਨ ਰਾਤ੍ਰ ਕਰਮ ਕਰਦਾ ਹੈ ॥

## ਅੰਤਰਿ ਅਗਨਿ ਬਾਹਰਿ ਤਨੁ ਸੁਆਹ ॥

ਬਾਹਰਿ ਤਨ ਉਪ੍ਰ ਸੁਆਹ ਮਲ ਰਖੀ ਹੈ ਅੰਤਰਿ ਤ੍ਰਿਸਨਾਂ ਅਗਨੀ ਹੈ ॥ ਵਾ ਅੰਤਰ ਕ੍ਰੋਧ ਅਗਨੀ ਹੈ ਉਸ ਕਰਕੇ ਬਾਹਰੋਂ ਭੀ ਤਨ ਸੁਆਹ ਰੂਪ ਹੋ ਰਹਿਆ ਹੈ ॥

## ਗਲਿ ਪਾਥਰ ਕੈਸੇ ਤਰੈ ਅਥਾਹ ॥

ਗਲਿ ਵਿਚ ਪਾਪਾਂ ਰੂਪੀ ਪੱਥਰ ਬੰਧਿਆ ਹੂਆ ਹੈ ਫੇਰ ਅਥਾਹ ਰੂਪ ਸੰਸਾਰ ਕੋ ਕੈਸੇ ਤਰੇ ॥

## ਸੁਨਿ ਅੰਧਾ ਕੈਸੇ ਮਾਰਗੁ ਪਾਵੈ ॥

ਦ੍ਰਿਸ਼ਟਾਂਤ ॥ ਜੈਸੇ ਅੰਧਾ ਪੁਰਸ਼ ਸੁਣ ਕਰਕੇ ਮਾਰਗ ਰਸਤਾ ਕੈਸੇ ਪਾ ਸਕਤਾ ਹੈ ਕਿੰਤੂ ਨਹੀਂ ਪਾ ਸਕਤਾ ॥

## ਕਰੁ ਗਹਿ ਲੇਹੁ ਓੜਿ ਨਿਬਹਾਵੈ ॥

ਜਦੀ ਕੋਈ ਪੁਰਸ਼ ਉਸ ਅੰਧੇਕਾ ਕਰ ਕਹੀਏ ਹੱਥ ਗ੍ਰਹਨ ਕਰ ਲੇਵੇ ਤਦ ਉਸਨੇ ਜਿਥੇ ਜਾਣਾ ਹੋਤਾ ਹੈ ਓਥੇ ਹੀ ਓੜਿ ਅੰਤ ਤੱਕ ਉਸਕੋ ਨਿਬਹਾਵੇ ਕਹੀਏ ਪਹੁੰਚਾ ਦੇਤਾ ਹੈ ਇਸੀ ਪ੍ਰਕਾਰ ਜੋ ਅਗਯਾਨੀ ਹੈ ਮਨ ਬੁਧੀ ਨੇਤ੍ਰਾਂ ਤੇ ਰਹਿਤ ਹੈ ਓਹ ਬੇਦ ਸ਼ਾਸਤ੍ਰਾਂ ਕੋ ਸੁਣਨੇ ਮਾਤ੍ਰ ਕੈਸੇ ਗਯਾਨ ਭਗਤੀ ਰੂਪੀ ਮਾਰਗ ਪਾ ਸਕਤਾ ਹੈ ॥ ਜਦੀ ਸਤਿਗੁਰ ਦੇਵ ਜੀ ਮਨਬੁਧੀ ਰੂਪੀ ਉਸਕਾ ਕਰ ਪਕੜ ਲੈਣ ਤਬ ਓੜਿ ਅੰਤ ਤਕ ਅਰਥਾਤ ਪ੍ਰਮੇਸ਼੍ਵਰ ਮੈਂ ਨਿਬਹਾਵੈ ਕਹੀਏ ਪਹੁੰਚਾ ਦੇਤੇ ਹੈਂ ॥

## ਕਹਾ ਬੁਝਾਰਤਿ ਬੂਝੈ ਡੋਰਾ ॥

ਡੋਰਾ ਜੋ ਬੋਲਾ ਹੈ ਓਹੁ ਬੁਝਾਰਤਾਂ ਕੋ ਕਿਥੇ ਬੁਝ ਸਕਤਾ ਹੈ ਬੁਝਾਰਤਾਂ ਕੌਣ ਅਗੇ ਕਹਿ ੇ ਹੈਂ ॥

## ਨਿਸਿ ਕਹੀਐ ਤਉ ਸਮਝੈ ਭੋਰਾ ॥

ਇਹ ਬੁਝਾਰਤ ਕਹੀਏ ਅਬ ਰਾਤ੍ਰੀ ਹੈ ਤਬ ਓਹੁ ਭੋਰਾ ਦਿਨ ਹੀ ਸਮਝੇਗਾ ॥ ਵਾ ਦਿਨ ਕਹੀਏ ਤਾਂ ਰਾਤ੍ਰੀ ਸਮਝੇਗਾ । ਇਹ ਰਹਿਆ ਦ੍ਰਿਸ਼ਟਾਂਤ । ਇਸੀ ਪ੍ਰਕਾਰ ਜੋ ਨਿਸਚਾ ਬਿਚਾਰ ਰੂਪੀ ਕੰਨਾਂ ਤੇ ਰਹਿਤ ਹੈ ਓਹੁ ਬੁਝਾਰਤ ਕੋ ਕਿਆ ਬੁਝ ਸਕਤਾ ਹੈ । ਜਦੀ ਉਸਕੋ ਇਹ ਸੰਸਾਰ ਨਿਸਵਤ ਕਹੀਏ ਕੇ ਮਿਥਿਆ ਹੈ ਤਬ ਦਿਨ ਵਤ ਸਤ ਜਾਣੇਗਾ ॥ ਵਾ ਜਦੀ ਭੋਰਾ ਕਹੀਏ ਆਤਮਾਂ ਉਸਕੇ ਗ੍ਰਹਨ ਕਰ ਤਬ ਨਿਸਅਨਾਤਮਾਂ ਹੀ ਸਮਝੇਗਾ । ਆਤਮਾਂ ਵਿਚ ਅਨਾਤਮ ਬੁਧੀ ਕਰੇਗਾ ॥

## ਕਹਾ ਬਿਸਨ ਪਦ ਗਾਵੈ ਗੁੰਗ ॥

ਦ੍ਰਿਸ਼ਟਾਂਤ ॥ ਜੈਸੇ ਗੁੰਗਾ ਪੁਰਸ਼ ਬਿਸ਼ਨ ਪਦੇ ਕੈਸੇ ਗੈਨ ਕਰ ਸਕਤਾ ਹੈ ॥

## ਜਤਨ ਕਰੈ ਤਉ ਭੀ ਸੁਰ ਭੰਗ ॥

ਜਦੀ ਵੋਹ ਗੁੰਗਾ ਗੈਨ ਕਰਨੇ ਕੋ ਕੋਈ ਜਤਨ ਕਰੇ ਤਾਂ ਭੀ ਉਸਕੀ ਸੁਰ ਭੰਗਨ ਹੋ ਜਾਤੀ ਹੈ । ਇਸੀ ਪ੍ਰਕਾਰ ਜੋ ਗੁੰਗਾ ਹੈ ਪ੍ਰੀਤੀ ਰੂਪੀ ਜੀਭਾ ਰਹਿਤ ਹੈ ਓਹੁ ਬਿਸ਼ਨੂ ਭਗਵਾਨ ਕੇ ਪਦੇ ਜਸ ਕੈਸੇ ਗੈਨ ਕਰ ਸਕਤਾ ਹੈ ਜਦੀ ਜਸ ਗੈਨ ਕਰਨੇ ਕੋ ਜਤਨ ਭੀ ਕਰਦਾ ਹੈ ਤੋ ਉਸਕੀ ਸੁਰ ਕਹੀਏ ਬ੍ਰਿਤੀ ਭੰਗਨ ਹੋ ਜਾਤੀ ਹੈ ਲਗਦੀ ਨਹੀਂ ॥

## ਦ੍ਰਿਸ਼ਟਾਂਤ ॥ ਕਹ ਪਿੰਗੁਲ ਪਰਬਤ ਪਰ ਭਵਨ ॥

ਜੈਸੇ ਪਿੰਗੁਲਾ ਪ੍ਰਬਤ ਉਪਰ ਭਵਨ ਕਹੀਏ ਭੌਣਾ ਅਰਥਾਤ ਗਮਨ ਕੈਸੇ ਕਰ ਸਕਤਾ ਹੈ ॥ ਵਾ ਭਵਨ ਭਉਣ ਅਰਥਾਤ ਘਰ ਪ੍ਰਬਤ ਉਪ੍ਰ ਕੈਸੇ ਕਰ ਸਕਤਾ ਹੈ ॥

## ਨਹੀ ਹੋਤ ਊਹਾ ਉਸ ਗਵਨ ॥

ਉਸ ਪਿੰਗੁਲੇ ਕਾ ਤਾਂ ਓਥੇ ਗਵਨ ਭੀ ਨਹੀਂ ਹੋ ਸਕਤਾ॥ ਇਸੀ ਪ੍ਰਕਾਰ ਜੋ ਪਿੰਗੁਲਾ ਹੈ ਸਾਧਨਾਂ ਰੂਪੀ ਚਰਨਾ ਤੇ ਰਹਿਤ ਹੈ ॥ ਓਹੁ ਪ੍ਰਬਤ ਵਤ ਪ੍ਰਮੇਸ਼੍ਵਰ ਉਸ ਮੈ ਭਵਨ ਘਰ ਕੈਸੇ ਕਰ ਸਕਤਾ ਹੈ ॥ ਵਾ ਭੌਣਾ ਕੈਸੇ ਕਰ ਸਕਤਾ ਹੈ ਵਾ ਹੰਕਾਰ ਰੂਪੀ ਪ੍ਰਬਤ ਕੋ ਕੈਸੇ ਭਵਨ ਕਹੀਏ ਲੰਘ ਸਕਤਾ ਹੈ ॥ ਕਿੰਤੂ ਨਹੀਂ ਲੰਘ ਸਕਤਾ॥

## ਤੁਮ ਤੇ ਹੋਇ ਸੁ ਆਗਿਆ ਕਾਰੀ ॥

ਜੋ ਤੁਮ ਤੇ ਸੰਸਾਰ ਹੂਆ ਹੈ ਸੋ ਆਪਕੀ ਆਗਜ਼ਾ ਕਾਰ ਹੈ ॥ ਵਾ ਇਹ ਸੰਸਾਰ ਆਪ ਕੀ ਆਗਜ਼ਾ ਕਾਰ ਜੋ ਮਾਇਆ ਉਸ ਤੇ ਹੋਆ ਹੈ ॥

## ॥੧॥ ਅਸਟਪਦੀ ॥ ਦਸ ਬਸਤੂ ਲੇ ਪਾਛੈ ਪਾਵੈ ॥

ਦ੍ਰਿਸ਼ਟਾਂਤ ॥ ਜੈਸੇ ਕਿਸੀ ਸ਼ਾਹੂਕਾਰ ਨੇ ਗੁਮਾਸਤੇ ਕੋ ਦਸ ਹਜ਼ਾਰ ਰੁਪਜ਼ਾ ਦੀਆ ਕੇ ਤੁਮ ਵਰਤ ਲਵੋ ਓਹੁ ਰੁਪਯਾ ਉਸ ਗੁਮਾਸਤੇ ਨੇ ਲੈਕੇ ਪਿਛਾਂ ਪਾਲਿਆ ॥

## ਏਕ ਬਸ_ ਕਾਰਨ ਬਿਖੋਟਿ ਗਵਾਵੈ ॥

ਉਸ ਸ਼ਾਹੂਕਾਰ ਨੇ ਏਕ ਬਸਤੁ ਕੌਣ ਯਾਰਵਾਂ ਹਜ਼ਾਰ ਮੰਗਿਆ ਕੇ ਏਹ ਤੁਮ ਮੇਰੇ ਕੋ ਦੇ ਦੇਵੋ ॥ ਉਸ ਗੁਮਾਸਤੇ ਨੇ ਨਾ ਦੀਆ ਨਾ ਦੇਣੇ ਕੇ ਕਾਰਨ ਸ਼ਾਹੂਕਾਰ ਉਪਰੋਂ ਬਿਖੋਟਿ ਕਹੀਏ ਭਰੋਸਾ ਗਵਾ ਲੀਆ॥ ਸ਼ਾਹੂਕਾਰ ਉਸ ਉਪ੍ਰ ਫੇਰ ਭਰੋਸਾ ਨਹੀਂ ਕਰਦਾ ਹੈ ॥

## ਏਕ ਭੀ ਨ ਦੇਇ ਦਸ ਭੀ ਹਿਰਿ ਲੇਇ ॥

ਭੀ ਪੁਨਾਂ ਏਕ ਯਾਰਵੇਂ ਹਜ਼ਾਰ ਕੇ ਨਾ ਦੇਣੇ ਤੇ ਜਦੀ ਵੋਹੁ ਸ਼ਾਹੂਕਾਰ ਦਸ ਹਜ਼ਾਰ ਭੀ ਹਰ ਲਵੇ ॥

## ਤਉ ਮੂੜਾ ਕਹੁ ਕਹਾਂ ਕਰੇਇ ॥

ਤਬ ਵੋਹੁ ਮੂਰਖ ਗੁਮਾਸਤਾ ਕਹੁ ਕਿਆ ਕਰ ਸਕਤਾ ਹੈ ਕਿੰਤੂ ਕੁਝ ਨਹੀਂ ਕਰ ਸਕਤਾ ॥ ਇਹ ਰਹਿਆ ਦ੍ਰਿਸ਼ਟਾਂਤ ਇਸੀ ਪ੍ਰਕਾਰ ਦਸ ਬਸਤੂ ਕੌਣ ਦਸ ਇੰਦ੍ਰੇ ਪ੍ਰਮੇਸ਼੍ਵਰ ਸੇ ਲੇਕੇ ਪਾਛੇ ਪਾ ਲਏ ਅਰਥਾਤ ਬਿਵਹਾਰਾਂ ਵਿਚ ਲਗਾ ਦੀਏ। ਏਕ ਬਸਤੁ ਕੌਣ ਯਾਰਵਾਂ ਮਨ ਤਿਸਕੋ ਪ੍ਰਮੇਸ਼੍ਵਰ ਪਰੈਣੀ ਕਰਨਾ ਥੀ ਪ੍ਰੰਤੂ ਨਾਂ ਕੀਆ ॥ ਯਥਾ॥ 'ਹਾਥ ਪਾਉ ਕਰ ਕਾਲ ਸਭ ਚੀਤ ਨਿਰੰਜਨ ਨਾਲ' ॥ ਮਨ ਕੇ ਨਾਂ ਦੇਣੇ ਕੇ ਕਾਰਨ ਕਹੀਏ ਵਾਸਤੇ ਪ੍ਰਮੇਸ਼੍ਵਰ ਕਾ ਬਿਖੋਟਿ ਕਹੀਏ ਭਰੋਸਾ ਗਵਾ ਲੀਆ॥ ਪ੍ਰਮੇਸ਼੍ਵਰ ਇਸ ਉਪ੍ਰ ਭਰੋਸਾ ਨਹੀਂ ਕਰਦਾ। ਏਕ ਭੀ ਨ ਦੇਇ ॥ ਇਕ ਮਨ ਕੋ ਪ੍ਰਮੇਸ਼੍ਵਰ ਪਰੈਣੀ ਨਾ ਦੀਆ ਜਦੀ ਵੋਹੁ ਦਸ ਇੰਦ੍ਰੀਆਂ ਭੀ ਹਿਰ ਲਵੇ ਤਬ ਇਹ ਮੂਰਖ ਕਿਆ ਕਰ ਸਕਤਾ ਹੈ ॥ ਵਾ ਦਸ ਬਸਤੂ ਮਾਤਾ ਕੇ ਉਦਰ ਵਿਚ ਇਹ ਦਸੌਧ ਸੁਖਕੇ ਆਇਆ ਸੀ ਨਾਂ ਦੀਆ ਪਿਛੇ ਪਾ ਲੀਆ ॥ ਏਕ ਬਸਤ ਕੌਣ ਦਸੌਂਦ ਉਸਕੇ ਨਾ ਦੇਣੇ ਕੇ ਕਾਰਨ ਪ੍ਰਮੇਸ਼੍ਵਰ ਉਪਰੋਂ ਬਿਖੋਟ ਭਰੋਸਾ ਗਵਾ ਲੀਆ। ਅੰਨ੍ਹੈ॥ਏਕ ਭੀ ਨ ਦਇ ਦਸ ਇਕ ਦਸੌਂਦ ਨਾਂ ਦੀਆ ਜਦੀ ਵੋਹੁ ਪ੍ਰਮੇਸ਼੍ਵਰ ਨੌਹਿ ਸੇ ਭੀ ਹਿਰ ਲਵੇ ਤਤ ਇਹ ਮੂੜਾ ਕਿਆ ਕਰ ਸਕਤਾ ਹੈ॥ ਵਾ ਦਸ ਬਸਤੁ ਕਹੀਏ ਬਹੁਤ ਹੀ ਬਸਤੂਆਂ ਪ੍ਰਮੇਸ਼੍ਵਰ ਨੇ ਦੇਈਆਂ ਇਸਨੇ ਪਿਛੇ ਪਾ ਲੀਆਂ ਏਕ ਬਸਤੂ ਕਾਰਨ ॥ ਇਕ ਪੁਤ੍ਰ ਘਰ ਮੈਂ ਨਾ ਦੀਆ ਉਸ ਇਕ ਪੁਤ੍ਰ ਰੂਪੀ ਬਸਤੂ ਕੇ ਕਾਰਨ ਇਸ ਨੇ ਪ੍ਰਮੇਸ਼੍ਵਰ ਉਪਰੋਂ ਆਪਣਾ ਬਿਖੋਟਿ ਕਹੀਏ ਭਰੋਸਾ ਗਵਾ ਲੀਆ ਏਕ ਪੁਤ੍ਰ ਭੀ ਨਾ ਦੇਵੇ ਵੋਹੁ

ਜਦੀ ਦਸ ਕਹੀਏ ਕਿਤਨੀਆਂ ਹੀ ਬਸਤੂਆਂ ਖੋਸ ਲਵੇ ਤਬ ਇਹ ਮੂਰਖ ਕਿਆ ਕਰ ਸਕਤਾ ਹੈ॥ ਵਾ ਅੰਨ੍ਹੈ ਆਤਮ ਵਸਤੂ ਕੇ ਲੈਣੇ ਵਾਸਤੇ ਆਪਣੇ ਆਪਕੋ ਗੁਰਾਂ ਕੇ ਪਿਛੇ ਪਾਵੇ । ਏਕ ਆਤਮ ਵਸਤੂ ਕੀ ਪ੍ਰਾਪਤੀ ਕੇ ਵਾਸਤੇ ਥੇ ਕਹੀਏ ਬਿਸ਼ੇਸ਼ ਕਰਕੇ ਖੋਟਤਾਈਆਂ ਕੋ ਗਵਾ ਦੇਵੇ । ਤਬ ਗੁਰੂ ਦਸ ਦੇਤੇ ਹੈਂ । ਏਕ ਭੀ ਨ ਦੇਇ । ਇਕ ਜਮਾਂ ਕਾ ਭੀ ਕਹੀਏ ਭੈ ਨਹੀਂ ਦੇਤੇ। ਹਥੋਂ ਦਸਕੇ ਆਤਮ ਵਸਤੂ ਭੀ ਕਹੀਏ ਭੈ ਕੋ ਹਿਰ ਲੇਤੇ ਹੈਂ ਤਬ ਮੂੜਤਾ ਔਰ ਅਮੂੜਤਾ ਕਿਆ ਕਰ ਸਕਤੀ ਹੈ। ਸਭ ਅਭਾਵ ਹੋ ਗਈ ਪੰਜ ਅਰਥ ਦ੍ਰਿਸ਼ਟਾਂਤ ਸੰਜੁਗਤ ।

## ਅਗਨਤ ਸਾਹੁ ਅਪਨੀ ਦੇ ਰਾਸਿ ॥

ਜੈਸੇ ਸ਼ਾਹੂਕਾਰ ਅਗਨਤ ਕਹੀਏ ਬਹੁਲਤਾ ਸੇ ਗੁਮਾਸ਼ਤੇ ਕੋ ਆਪਣੇ ਪਾਸੋਂ ਰਾਸ ਪੂੰਜੀ ਦੇ ਦੇਵੇ ਵੋਹ ਖਾਂਦਾ ਪੀਂਦਾ ਹੈ ਅਨੰਦ ਪੂਰਬ ਉਲਾਸ ਕਹੀਏ ਉਤਸ਼ਾਹ ਸੰਜੁਗਤ ।

## ਅਪਨੀ ਅਮਾਨ ਕਛੁ ਬਹੁਰਿ ਸਾਹ ਲੇਇ॥

ਜਦੀ ਆਪਣੀ ਅਮਾਨਤਾ ਧਰੀ ਹੋਈ ਬਹੁਰੋਂ ਕਛੁ ਸ਼ਾਹੂਕਾਰ ਲੈਣੀ ਚਾਹੇ ਤਬ ਜੋ ਮਨ ਵਿਚ ਰੋਸ ਕਰਦਾ ਹੈ ਸੋ ਅਗਜਾਨੀ ਹੈ।

## ਅਪਨੀ ਪਰਤੀਤਿ ਆਪ ਹੀ ਖੋਵੈ ॥

ਓਹ ਸ਼ਾਹੂਕਾਰ ਉਪਰੋਂ ਆਪਣੀ ਪ੍ਰਤੀਤ ਭਰੋਸਾ ਆਪ ਹੀ ਖੋ ਬੈਠਤਾ ਹੈ ॥

**ਬਹੁਰਿ ਉਸਕਾ ਬਿਸ੍ਵਾਸੁ ਨ ਹੋਵੈ** ॥ਬਹੁਰੋ ਉਸ ਸ਼ਾਹੂਕਾਰ ਕਾ ਉਸ ਉਪ੍ਰ ਬਿਸ੍ਵਾਸ ਭਰੋਸਾ ਨਹੀਂ ਹੋਤਾ ॥

**ਜਿਸ ਕੀ ਬਸਤੁ ਤਿਸੁ ਆਗੈ ਰਾਖੈ** ॥ਜਿਸ ਸ਼ਾਹੂਕਾਰ ਕੀ ਬਸਤੂ ਹੈ ਤਿਸਕੇ ਆਗੇ ਰਖ ਦੇਵੇ ॥

**ਪ੍ਰਭ ਕੀ ਆਗਿਆ ਮਾਨੈ ਮਾਥੈ** ॥ ਪ੍ਰਭੂ ਜੋ ਸ਼ਾਹੂਕਾਰ ਤਿਸਕੀ ਆਗਜਾ ਮਸਤਕ ਉਪ੍ਰ ਮੰਨੇ ॥

## ਉਸਤੇ ਚਉਗੁਨ ਕਰੈ ਨਿਹਾਲੁ ॥

ਤਬ ਸ਼ਾਹੂਕਾਰ ਉਸ ਤੇ ਭੀ ਚਉਗਨੀ ਵਸਤੂ ਦੇਕੇ ਉਸਕੋ ਨਿਹਾਲ ਅਨੰਦ ਕਰ ਦੇਤਾ ਹੈ॥ਇਹ ਰਹਿਆ ਦ੍ਰਿਸ੍ਟਾਂਤ ॥ ਇਸੀ ਪ੍ਰਕਾਰ ਪ੍ਰਮੇਸ਼੍ਵਰ ਰੂਪੀ ਸ਼ਾਹੂਕਾਰ ਹੈ ਜੀਵ ਰੂਪੀ ਗੁਮਾਸਤੇ ਕੋ ਉਸਨੇ ਅਨੇਕ ਹੀ ਵਸਤੂਆਂ ਦਿਤੀਆਂ ਹੈਂ ਇਤਿਆਦਕ ਸਾਰਾ ਲਾਵਣਾ ਸੁਖੇਨ ਹੀ ਹੈ ॥

## ਮਿਥਿਆ ਸ੍ਰਵਨ ਪਰ ਨਿੰਦਾ ਸੁਨਹਿ ॥

ਇਸ ਪੰਗਤੀ ਤੇ ਲੈਕੇ ਪਿਛਾਂ ਜੋ ਮਿਥਿਆ ਪਦ ਆਇਆ ਹੈ ਸੋ ਸਭ ਨਾਸ ਕਾ ਵਾਚਕ ਆਇਆ ਹੈ ॥ ਏਥੋਂ ਤੋਂ ਲੈਕੇ ਜੋ ਮਿਥਿਆ ਪਦ ਆਵਨਾ ਹੈ ਸੋ ਨਿਸਫਲਤਾ ਕਾ ਵਾਚਕ ਚਲੇਗਾ । ਜੋ ਸ੍ਰਵਨ ਪਰਾਈ ਨਿੰਦਿਆ ਕੋ ਸੁਨਤੇ ਹੈਂ ਸੋ ਮਿਥਿਆ ਕਹੀਏ ਨਿਸਫਲ ਹੈਂ ॥

## ਆਪਹਿ ਆਪ ਆਪਿ ਕਰਤ ਨਿਬੇਰਾ ॥

ਆਪਣੇ ਆਪ ਉਤਪੰਨ ਕਰਕੇ ਆਪ ਹੀ ਨਿਬੇਰਾ ਕਰਦਾ ਹੈ ਸੰਘਾਰ ॥

## ਕਿਸੈ ਦੂਰਿ ਜਨਾਵਤ ਕਿਸੈ ਬੁਝਾਵਤ ਨੇਰਾ ॥

ਕਿਸੀ ਕੋ ਆਪਣਾ ਆਪ ਓਹੁ ਦੂਰ ਬੁਝਾਵਤਾ ਹੈ ਕਿਨ ਕੋ ਮਨ ਮੁਖਾਂ ਕੋ ਔਰ ਕਿਸੀ ਕੋ ਨੇਰੇ ਬੁਝਾਵਤਾ ਹੈ ਗੁਰਮੁਖਾਂ ਕੋ ॥

## ਉਪਾਵ ਸਿਆਨਪ ਸਗਲ ਤੇ ਰਹਤ ॥

ਓਹੁ ਪ੍ਰਮੇਸ਼੍ਵਰ ਸ੍ਰਬ ਸੰਸਾਰਕ ਉਪਾਵਾਂ ਤੇ ਭੀ ਰਹਿਤ ਹੈ, ਔਰ ਸੰਸਾਰਕ ਸਿਆਨਪਾਂ ਤੇ ਭੀ ਰਹਿਤ ਹੈ ਇਨਾਂ ਕਰਕੇ ਓਹੁ ਪ੍ਰਾਪਤ ਨਹੀਂ ਹੋਤਾ ॥

## ਸਭੁ ਕਛੁ ਜਾਨੈ ਆਤਮ ਕੀ ਰਹਤ ॥

ਆਤਮ ਕਹੀਏ ਜੀਵ ਕੀ ॥ ਵਾ ਮਨ ਕੀ ਸਭ ਰਹਿਤ ਕੋ ਜਾਣਦਾ ਹੈ ॥

## ॥੮॥ ੫ ॥ਸਲੋਕ॥ਨਾਨਕ ਪ੍ਰਭ ਸਰਣਾਗਤੀ ਕਰਿ ਪ੍ਰਸਾਦੁ ਗੁਰ ਦੇਵ ॥

ਅੰਨ੍ਹੈ ॥ ਜਬ ਪ੍ਰਭੂ ਨੇ ਕ੍ਰਿਪਾ ਕੀਤੀ ਤਾਂ ਗੁਰ ਦੇਵਾਂ ਕੀ ਸ਼ਰਨ ਮੈਂ ਪ੍ਰਾਪਤ ਹੂਏ ਤਬ ਕਾਮ ਕ੍ਰੋਧ ਆਦਕ ਸ੍ਰਬ ਹੀ ਬਿਨਸ ਗਏ ॥

## ॥੧॥ ਅਸਟਪਦੀ ॥ ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ ॥

ਜਿਸਕੀ ਕ੍ਰਿਪਾ ਸੇ ਤੂੰ ਛਤੀ ਅੰਮ੍ਰਿਤ ਭੋਜਨ ਖਾਤਾ ਹੈਂ। ਛਤੀ ਕੌਣ ਭੋਜਨ ਯਹ ਹੈਂ। ਸਰਬ ਪ੍ਰਕਾਰ ਕੀ ਰੋਟੀ ੧,ਪੂਰੀ ਸਭ ੨,ਕਚੌਰੀ ਸ੍ਰਬ ਭਾਂਤ ਕੀ ੩। ਪੂੜੇ ਸ੍ਰਬ ਭਾਂਤ ਕੇ ੪। ਚਾਵਲ ਸ੍ਰਬ ਭਾਂਤ ਕੇ ੫,ਦਾਲ ਸ੍ਰਬ ਭਾਂਤ ਕੀ ੬। ਸਾਗ ਤਰਕਾਰੀ ਭੁਰਜੀ ੭,ਕੜੀ ਸਭੀ ੮,ਵੜੀਆਂ ਸਭੀ ੯,ਸੇਮੀਆਂ ਸਭੀ ੧੦। ਖਿਚੜੀਆਂ ਸਭੀ ੧੧। ਸਲੂਣੇ ਚਣੇ ਪਕੌੜੇ ਆਦੀ ੧੨। ਚਟਣੀਆਂ ਸਭੀ ੧੩। ਅਚਾਰ ਸਭੀ ੧੪ ਮੁਰੱਬੇ ੧੫। ਬੂੰਦੀ ਦਹੀਂ ਭੱਲੇ ੧੬, ਰਾਇਤੇ ੧੭। ਪਾਪੜ ੧੮। ਕੜਾਹ ਪ੍ਰਸਾਦ ਸਭੀ ੧੯, ਖੀਰ ੨੦। ਪੰਜੀਰੀ ੨੧ ਮਿਠਿਆਈ ਸਭੇ ਤਰ੍ਹਾਂ ਕੀ ੨੨। ਲਾਪਸੀ ਮਿਠੀ ੨੩। ਰਾਬੜੀ ੨੪। ਮਿਸਰੀ ਮਖਨ ੨੫,ਸਿਰਖਣੀ ਅਰਥਾਤ ਦਹੀਂ ਮੈਂ ਖੰਡ ਪਾਕੇ ੨੬। ਦੂਧ ਮਿਸਰਤ ਅੰਬ ਰਸ ਆਦੀ ੨੮। ਦਹੀਂ ਲਸੀ ਆਦੀ ੨੯। ਕਾਂਜੀ ਆਦ ਹਾਜਮੇ ਕੇ ਪਾਨੀ ੩੦। ਸ੍ਰਬ ਤਰਹ ਕੇ ਫਲ ੩੧,ਤਾਰੀ ਭਾਵ ਲੂਣ ਵਾਲੀ ਕੜੀ ੩੨। ਮਠੀ ਮਠੇ ੩੩। ਫੇਣੀ ਆਦੀ ੩੪। ਘੇਵਰ ੩੫। ਚੂਰਨ ੩੬। ਏਹ ਛਤੀ ਭੋਜਨ ਹੈ। ਵਾ ਛਤੀ ਪਦ ਬਹੁ ਵਾਚੀ ਹੈ ਬਹੁਤ ਪ੍ਰਕਾਰ ਭੋਜਨ ॥

**ਬਸਹਿ ਸੁਖ ਮੰਦਰਿ ॥** ਸੁਖਾਂ ਕੇ ਮੰਦਰ ਕਹੀਏ ਅੰਦਰ ॥

**ਪਾਟ ਪਟੰਬਰ ॥** ਪਾਟ ਔਰ ਬਸਤ੍ਰ ਪਟੰਬਰ ਪਟਕੇ ॥

## ਮੁਖਿ ਤਾਕੋ ਜਸੁ ਰਸ ਨ ਬਖਾਨੈ ॥

ਮੁਖ ਮੈਂ ਰਸਨਾ ਉਸ ਰਸਨਾ ਕਰਕੇ ਤਿਸਕਾ ਜਸ ਕਥਨ ਕਰੇ। ਵਾ ਮੁਖੀ ਹੋ ਜਾਵੇਗਾ। ਵਾ ਮੁਖ ਰੂਪਕਾ ਓਲਾ ਕਹੀਏ ਪੜਦਾ ਛਿਦ੍ਰ ਦੋਸ਼ ॥

**ਪੇਖਹਿ ਬਿਸਮਾਦ ॥** ਅਸਚਰਜ ਚੀਜਾਂ ਦੇਖਦਾ ਹੈ ॥

**ਏਕ ਉਪਰਿ ਜਤਨੁ ॥** ਇਕ ਪ੍ਰਮੇਸ਼੍ਵਰ ਉਪਰ ਜਤਨ ਕਰਦਾ ਹੈ ਵਾ ਜਤਨਾਂ ਸੇ ਉਪਰ ਹੋ ਜਾਤਾ ਹੈ॥

## ਨ ਬੀਗਾ ਪੈਰੁ ॥

ਇਸ ਕਾ ਮਨ ਬੁਧੀ ਰੂਪੀ ਪੈਰ ਬਿੰਗਾ ਸੰਸਾਰ ਤਰਫ ਨਹੀਂ ਚਲਦਾ ਵਾ। (ਯਥਾ) ਟੇਢੀ ਪਾਗ ਟੇਢੇ ਚਲੇ ਲਾਗੇ ਬੀਰੇ ਖਾਨ ॥

**ਨਾਨਕ ਸਾਧ ਪ੍ਰਭੂ ਬਨਿਆਈ ॥** ਸਾਧੂਆਂ ਕੀ ਪਰੀਤੀ ਪ੍ਰਭੂ ਨਾਲ ਬਨ ਆਈ ਹੈ ॥

**ਬਸੈ ਥਾਨਿ ਊਚੈ ॥** ਉਚਾ ਥਾਨਿ ਸਚ ਖੰਡ ॥

**ਸੋਭਾ ਸੁਰ ਦੇਵ ॥**

ਦੇਵ ਪ੍ਰਕਾਸ਼ ਰੂਪ ਸੁਰ ਕਹੀਏ ਪ੍ਰਮੇਸ਼੍ਵਰ ਰੂਪ ਹੀ ਹੋ ਗਇਆ ਔਰ ਸੋਭਾ ਹੋਤੀ ਹੈ। ਵਾ ਸੁਰ ਦੇਵ ਇੰਦ੍ਰ ਵੋਹੁ ਭੀ ਸੋਭਾ ਕਰਦਾ ਹੈ। ਵਾ ਸੁਰ ਕਰਮਾਂ ਜਨ ਦੇਵ ਤੇ ਬ੍ਰਹਮਾਂ ਜੀ ਨਾਲ ਹੋਤੇ ਹੈ। ਵਾ ਸੁਰ ਭੀ ਔਰ ਦੇਵ ਕਹੀਏ ਦੈਂਤ ਇਹ ਸਭ ਸੋਭਾ ਕਰਦੇ ਹੈਂ ॥

**ਦਰਸਨ ਭੇਟਤ ਹੋਤ ਨਿਹਾਲ ॥** (ਯਥਾ) ਇਹ ਨੀਸ਼ਾਣੀ ਸਾਧ ਕੀ ਜਿਸ ਭੇਟਤ ਤਰੀਐ ॥

**ਸਾਧ ਸੁਨਿ ਰਸੈ ॥** ਸਾਧਾਂ ਦੁਆਰੇ ਸੁਨਕੇ ਰਸਿਆ ਵਾ ਜੋ ਸਾਧ ਸੁੰਨ ਰੂਪ ਵਿੱਚ ਰਸੇ ਹੈਂ ॥

**ਸਾਧਕੀ ਮਹਿਮਾ ਬੇਦ ਨ ਜਾਨਹਿ ਜੇਤਾ ਸੁਨਹਿ ਤੇਤਾ ਬਖਿਆਨਹਿ ॥**

ਟੀਕਾ ॥ ਹੇ ਭਾਈ ਸਾਧੂਆਂ ਕੀ ਮਹਿਮਾ ਕੋ ਬੇਦ ਭੀ ਨਹੀਂ ਜਾਨਤਾ। ਜਿਤਨਾ ਬੇਦ ਨੇ ਈਸ਼੍ਵਰ ਪਾਸੋਂ ਸੁਣਿਆ ਹੈ ਅਰਥਾਤ ਜਿਤਨਾ ਈਸ਼੍ਵਰ ਨੇ ਬੇਦ ਮੈਂ ਕਥਨ ਕੀਆ ਹੈ ਤਿਤਨਾ ਹੀ ਬੇਦ ਵਖਿਆਨ ਕਰਦਾ ਹੈ ਬਧਕੇ ਬੇਦ ਭੀ ਨਹੀਂ ਕਹਿ ਸਕਤਾ। ਵਾ ਬੇਦਾਂ ਕੇ ਪੜ੍ਹਨੇ ਵਾਲੇ ਵਾ ਸ੍ਰੋਤੇ ਭੀ ਨਹੀਂ ਮਹਿਮਾ ਜਾਨਤੇ ਜਿਤਨੀ ਮਹਿਮਾ ਓਹੁ ਸ੍ਰੋਤੇ ਸੁਨਤੇ ਹੈਂ ਤਿਤਨੀ ਕਾ ਹੀ ਅਗੇ ਓਹੁ ਵਖਿਆਨ ਕਰਦੇ ਹੈਂ। ਵਾ ਸਾਧਕੀ ਮਹਿਮਾ ਕੋ ਬੇਦ ਨ ਜਾਨਹਿਬੇਦਨ ਨਾਮਹੈ ਬਹੁਵਾਚੀ ਸ਼ਬਦਅਰਥਾਤ ਚਾਰੋ ਬੇਦ ਸਾਧਕੀ ਮਹਿਮਾਕੋ ਜਾਨਤੇ ਹੈਂ ਤਾਤਪ੍ਰਜ ਕਿਆਸਾਧ ਕੀ ਮਹਿਮਾਂ ਬੇਦ ਦੁਆਰੇ ਹੀ ਜਾਨੀ ਜਾਤੀ ਹੈ ॥ ਵਾ ਚਤਰਥ ॥ ਹੇ ਸ਼ਿਸ ਤੂੰ ਸਾਧ ਕੀ ਮਹਿਮਾ ਕੋ ਬੇਦ ਕਹੀਏ ਜਾਣ,ਸ਼ਿਸ ਕਹਿੰਦਾ ਹੈ ਮੈਂ ਨਹੀਂ ਜਾਣਦਾ ਗੁਰਾਂ ਕਹਿਆ ਜਿਤਨੀ ਮਹਿਮਾਂ ਤੈਨੇ ਹਮਾਰੇ ਪਾਸੋਂ ਪਿਛਾਂ ਸ੍ਰਵਨ ਕਰੀ ਹੈ ਤੇਤੀ ਕਾ ਤਾਂ ਵਖਿਆਨ ਕਰ।ਸ਼ਿਸ ਨੇ ਕਹਿਆ ਮੈਂ ਤੇਤੀ ਤਿਤਨੀ ਨਹੀਂ ਕਹਿ ਸਕਤਾ ( ਯਥਾ ) ਚਕਤ ਮਪੀਧੱਤੇ ਸ੍ਰੁਤੀ ਰਪੀ ।। ਵਾ ਪੰਚਮ ਜਹਾਂ ਦੋ ਨ, ਵ, ਹੋਵਨ ਤਹਾਂ ਬਸਤੂ ਕੀ ਹੈ ਤਾਂ ਪ੍ਰਤੀਤ ਹੋਵੇ ਹੈ ਸੋ ਇਸ ਅਸਥਾਨ ਭੀ ਦੋ ਨ, ਵ, ਹੈਂ ॥ ਤਾਂ ਤੇ ਐਸੇ ਅੰਨ੍ਹੈ ਪਦ ਛੇਦਨ ਕਰਕੇ ਅਰਥ ਕਰਨਾ ॥ ਸਾਧੂ ਕੀ ਮਹਿਮਾ ਬੇਦ ਜਾ ਕਹੀਏ ਜੰਨ ਅਰਥਾਤ ਵੇਦ ਜਨ ਨਹੀਂ ਏਵਾਰਤਾ ਨਹੀਂ ਕਿੰਤੂ ਵੇਦ ਜੰਨ ਹੈ ॥ ਵਾ ਖਸ੍ਰਮ ॥ ਕੀ ਅੱਖਰ ਕੋ ਦਿਹਲੀ ਦੀਪ ਕਰਨਾ ॥ ਸਾਧੂ ਕੀਹ ਔਰ ਉਸਕੀ ਮਹਿਮਾ ਕੀਹ ਅਰਥਾਤ ਸਾਧੂ ਤਾਂ ਮਹਿਮਾ ਸਰੂਪ ਹੀ ਹੈ ਏਹ ਨਹੀਂ ਕਹਿਣਾ ਬਣਦਾ ਕੇ ਸਾਧੂ ਮਹਿਮਾ ਵਾਲਾ ਹੈ ਕਿਉਂ (ਯਥਾ) ਨਾਨਕ ਸਾਧ ਪ੍ਰਭ ਭੇਦ ਨ ਭਾਈ ॥ ਸਾਧੂ ਕਾ ਔਰ ਪ੍ਰਭੂ ਕਾ ਕੋਈ ਭੇਦ ਨਹੀਂ ਇਕ ਹੈ (ਯਥਾ)'ਬਿਬ ਵਿਚਾਰ ਕਿਛ ਨਾਹਿ'॥ ਮਹਿਮਾ ਵਾਲਾ ਕਹਿਣੇ ਤੇ ਦੋ ਪ੍ਰਤੀਤ ਹੋਤੇ ਹੈਂ ॥ ਹੇ ਸ਼ਿਸ ਤੂੰ ਇਸ ਵਾਤ ਕੋ ਜਾਣ ਸ਼ਿਸ ਕਹਿੰਦਾ ਮੈਂ ਨਹੀਂ ਜਾਣਦਾ ॥ ਵਾ ਸਪਤਮ,ਮਹਿ ਪਦ ਕਾ ਅਰਥ ਮਹੀ ਕਰਨਾ ਭਾਵ ਮਹੀ ਪ੍ਰਿਥਮੀ ਸਾਧੂ ਕੀ ਹੈ ਇਸਕੋ ਕੌਣ ਜਾਨਤਾ ਹੈ ਮਾ ਕਹੀਏ ਲਖਮੀ ਜਾਨਤੀ ਹੈ॥ ਹੇ ਸ਼ਿਸ ਤੂੰ ਵੇਦ ਕਹੀਏ ਜਾਨਤਾ ਹੈਂ ਓਹ ਕਹਿੰਦਾ ਮਾ ਨ ਜਾਨਹਿ ਮੈਂ ਨਹੀਂ ਜਾਨਤਾ ॥ (ਯਥਾ) ਕਬੀਰ ਧਰਤੀ ਸਾਧਕੀ ਤਸਕਰ ਬੈਸਹਿ ਗਾਹਿ ॥ ਵਾ ਅਠਵਾਂ ॥ ਮਾ ਕਹੀਏ ਮਾਇਆ ਰੂਪੀ ਮਹਿ ਕਹੀਏ ਭੈਸ ਸਾਧੂ ਕੀ ਹੈ ਹੇ ਸ਼ਿਸ ਤੂੰ ਇਸ ਵਾਤ ਕੋ ਜਾਨ ਸ਼ਿਸ ਕਹਿੰਦਾ ਮੈਂ ਨਹੀਂ ਜਾਣਦਾ ਕਿਉਂ (ਯਥਾ) ਪ੍ਰਸਿਧ ਹੀ ਕਹਾ ਹੈ । ਸੰਤਹੁ ਮਾਖਨ ਖਾਇਆ ਛਾਛ ਪੀਐ ਸੰਸਾਰ ॥ ਵਾ ਨੌਵਾਂ, ਅੰਨ੍ਹੈ ਵੇ ਸਾਧਾ ਅਰਥਾਤ ਹੇ ਸਾਧਾ ਦਨਜਾ ਜੋ ਰਾਖਸ਼ ਲੋਕ ਹੈਂ ਸੋ ਤੇਰੀ ਮਹਿਮਾ ਕੇ ਕੀਨਹਿ ਕਹੀਏ ਦੁਸ਼ਮਨ ਹੈ ਕੀਨਹਿ ਫਾਰਸ਼ੀ ਮੈਂ ਦੁਸ਼ਮਨੀ ਕੋ ਬੋਲਤੇ ਹੈਂ। ਵਾ ਦਸਮਾ ਵੇਦਨਜਾ ਭਾਵ ਹੇ ਰਾਖਸ਼ ਲੋਕੋ ਸਾਧ ਮਹਿਮਾ ਕੀ ਨਹੀਂ ਅਪੀ ਤੋ ਹੈ ਗਈ ਅਰਥਾਤ ਤੁਮਾਰੀ ਈਰਖਾ ਸੇ ਘਟ ਦੀ ਨਹੀ ॥ ਵਾ ਯਾਰਵਾਂ ਪਦਛੇਦ ਕਰਨਾ ॥ ਮਾਇਆ ਰੂਪੀ ਜੋ ਮਹਿਸ ਕਹੀਏ ਸੋ ਸੰਤਾਂ ਨੇ ਧਕੀ ਹੈ ਅਰਥਾਤ ਤਜਾਗੀ ਹੈ ॥ ਇਸ ਵਾਤ ਕੋ ਵੇਦ ਨਹੀਂ

ਜਾਨਤੇ ਕਿੰਤੂ ਜਾਨਤੇ ਹੈਂ ॥ ਕਿ ਸੰਤਾਂ ਨੇ ਮਾਇਆ ਬਰ ਜਰੂਰ ਹੀ ਧਕੀ ਹੈ ॥ (ਯਥਾ) ਨਾਕਹੁ ਕਾਟੀ ਕਾਨਹੁ ਕਾਟੀ ਕਾਟ ਕੂਟਿ ਕੈ ਡਾਰੀ ਕਹੁ ਕਬੀਰ ਸੰਤਨ ਕੀ ਬੈਰਨ ਤੀਨ ਲੋਕ ਕੀ ਪਿਆਰੀ ॥ ਵਾ ਬਾਰਵਾਂ,ਕੀ ਨਾਮ ਹੈ ਸੁਖ ਵਾਲੇ ਕਾ ਸਾਧ ਜੋ ਹੈ ਸੋ ਕੀ ਕਹੀਏ ਸੁਖ ਵਾਲੇ ਹੈਂ ॥ ਮਹਿ ਨਾਮ ਹੈ ਤੇਜ ਕਾ ਤੇਜ ਵਾਲੇ ਹੈਂ ॥ ਜਾਦਾ ਅਰਥ ਦਾ ਕਰਨਾ ॥ ਅਰਥਾਤ ਸਾਧੂ ਵੇਦਾਂ ਦਾ ਨਹਿ ਕਹੀਏ ਸੁਆਮੀ ਹੈ ॥ ਵਾ ਤੇਰਵਾਂ ॥ ਹਿਮਾ ਕਹੀਏ ਹਮ ਲੋਕ ਅਰਥਾਤ ਤਮਾਮ ਲੋਕ ਸਾਧੂ ਦੀ ਕੀਮ ਕਹੀਏ ਕੀਮਤੀ ਵੇਦ ਕਹੀਏ ਜਾਨਤੇ ਹੈਂ ਕਿੰਤੂ ਨਹੀਂ ਜਾਨਤੇ ॥ ਵਾ ਚੌਧਵਾਂ ॥ ਪ੍ਰਸ਼ਨ ਸਾਧੂ ਕੀ ਕਹੀਏ ਕਿਸਕੋ ਕਹਿਦੇ ਹੈਂ ॥ ਉ: ਮਹਿ ਨਾਮ ਹੈ ਗਜਾਨ ਕਾ ਮਾ ਨਾਮ ਹੈ ਵਾਲੇ ਕਾ ਭਾਵ ਜੋ ਗਜਾਨ ਵਾਲਾ ਹੈ ਸੋ ਸਾਧੂ ਹੈ ਹੇ ਸ਼ਿਸ਼ ਤੂੰ ਇਸਕੋ ਜਾਣ ਸ਼ਿਸ ਕਹਿੰਦਾ ਮਾ ਨ ਜਾਨਹਿ ਮੈਂ ਨਹੀ ਜਾਨਦਾ ॥ ਯਥਾ ॥ ਜੋਗ ਸ਼ਬਦੰ ਗਿਆਨ ਸ਼ਬਦੰ ॥ ਵਾ ਪੰਦ੍ਰਵਾਂ ॥ ਮਹਿਮਾਂ ਕਹੀਏ ਮਹੱਤਤਾ ਅਰਥਾਤ ਵਡਿਆਈ ਜੋ ਇਹ ਸਾਧੂ ਕੀ ਜਾ ਕਹੀਏ ਜਾਨ ਹੈ ਹੀ ਨਿਸਚੇ ਕਰਕੇ ਹੇ ਸ਼ਿਸ਼ ਤੂੰ ਇਸ ਕੋ ਜਾਨਤਾ ਹੈਂ ਓਹੁ ਕਹਿਦਾ ਮਾ ਨ ਜਾਨਹਿ ਮੈਂ ਨਹੀਂ ਜਾਨਤਾ ਭਾਵ ਮੰਨੇ ਤੰਨੇ ਪੁਰਸ਼ ਕੀ ਨਿੰਦਿਆ ਹੋ ਜਾਵੇ ਤਬ ਉਸਕਾ ਮਰਨਾ ਹੋ ਜਾਤਾ ਹੈ ॥ ਵਾ ਸੋਲਵਾਂ ॥ਸਾਧ ਕੀ ਮਹਿਮਾ ਵੇਦ ਨ ਜਾਨਹਿ ॥ ਦਦੇ ਅੱਖਰ ਕਾ ਤਤਾ ਕਰਨਾਂ ॥ ਵੇਤਨ ਭਾਵ ਤਤਵੇਤਿਆਂ ਕੀ ਮਹਿਮਾਂ ਅਧਿਕ ਹੀ ਜਾਨਹਿ ਕਹੀਏ ਜਾਣੋ ਕਿਆ ਬਹੁਤ ਮਹਿਮਾ ਹੈ ॥ ਕਥਨ ਨਹੀਂ ਕੀਤੀ ਜਾਂਦੀ ਇਸੀ ਤੇ ਸਤਿਗੁਰਾਂ ਨੇ ਕਹਿਆ ਹੈ ॥ ਯਥਾ ਸਾਧ ਕੀ ਮਹਿਮਾ ਵੇਦ ਨ ਜਾਨਹਿ ॥ ਵੇਦ ਨਹੀਂ ਜਾਨਦਾ ਇਸੀ ਤੇ ਅਧਿਕ ਹੈ ॥ ਜਿਸ ਢੰਗ ਸੇ ਪ੍ਰਿਥਮ ਅਰਥ ਕੀਆ ਸੀ ਤਿਸੀ ਢੰਗ ਸੇ ਅੰਤ ਕੋ ਆਕੇ ਅਰਥ ਪੂਰਾ ਕੀਆ ।

॥੭॥ ਸਲੋਕ ॥ **ਮਨਿ ਸਾਚਾ ਮੁਖਿ ਸਾਚਾ ਸੋਇ ॥** ਇਹ ਬ੍ਰਹਮ ਗਜਾਨੀ ਕੇ ਲਖਨ ਚਲੇਹੈਂ ॥

**ਅਸਟਪਦੀ ॥ ਬ੍ਰਹਮ ਗਿਆਨੀ ਸਦਾ ਨਿਰਦੋਖ ॥**

ਬ੍ਰਹਮ ਗਜਾਨੀ ਸਦਾ ਹੀ ਨਿਰਦੋਖ ਰਹਿਤਾ ਹੈ ॥

**ਜੈਸੇ ਸੂਰ ਸਰਬ ਕਉ ਸੋਖ ॥**

ਜਿਸ ਤਰ੍ਹਾਂ ਸੂਰਜ ਸ੍ਰਬ ਕੋ ਹੀ ਸੋਕਾਂਵਦਾ ਹੈ ਫੇਰ ਨਿਰਦੋਖ ਰਹਿਤਾ ਹੈ ॥ ਇਸੀ ਪ੍ਰਕਾਰ ਬ੍ਰਹਮ ਗਜਾਨੀ ਤਾੜਨਾ ਫਾੜਨਾ ਭੀ ਕਰਦਾ ਹੈ ਤੋਂ ਭੀ ਨਿਰਦੋਖ ਰਹਿਤਾ ਹੈ ॥

**ਬ੍ਰਹਮ ਗਿਆਨੀ ਕੈ ਧੀਰਜੁ ਏਕ** ॥ਬ੍ਰਹਮ ਗਿਆਨੀ ਕੇ ਰਿਦੇ ਵਿੱਚ ਇਕ ਧੀਰਜਤਾ ਕੀ ਬਹੁਲਤਾ ਹੈ

**ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ ॥**

ਜੈਸੇ ਬਸੁਧਾ ਕੋ ਕੋਈ ਖੋਦਨਾ ਕਰੇ ਔਰ ਕੋਈ ਚੰਦਨ ਕਾ ਲੇਪਨ ਕਰ ਬਸੁਧਾ ਖੋਦਨੇ ਵਾਲੇ ਉਪਰ ਦੁਖੀ ਨਹੀਂ ਔਰ ਜੋ ਚੰਦਨ ਕਾ ਲੇਪਨ ਕਰਦਾ ਹੈ ਉਸ ਉਪਰ ਸੁਖੀ ਨਹੀਂ । ਇਸੀ ਪ੍ਰਕਾਰ ਕੋਈ ਬ੍ਰਹਮ ਗਜਾਨੀ ਕੋ ਦੁਖ ਦੇਵੇ ਉਸ ਉਪਰ ਦੁਖੀ ਨਹੀਂ ਹੋਤਾ ਕੋਈ ਸੁਖ ਦੇਵੇ ਉਸ ਉਪਰ ਖੁਸ਼ੀ ਨਹੀਂ ਹੋਤਾ ।

**ਬ੍ਰਹਮ ਗਿਆਨੀ ਕੈ ਇਹੈ ਗੁਨਾਉ** ॥ ਬ੍ਰਹਮ ਗਜਾਨੀ ਵਿੱਚ ਇਹ ਗੁਨਾਉ ਕਹੀਏ ਆ ਰਿਹਾ ਹੈ ॥

**ਨਾਨਕ ਜਿਉ ਪਾਵਕ ਕਾ ਸਹਜ ਸੁਭਾਉ ॥**

ਜੈਸੇ ਅਗਨੀ ਕਾ ਇਹ ਸਹਜ ਸੁਭਾਵ ਹੈ ਜੋ ਨਜ਼ਦੀਕ ਆਂਵਦਾ ਹੈ ਉਸਕਾ ਸੀਤ ਦੂਰ ਕਰ ਦੇਤੀ ਹੈ ਔਰ ਉਸਕੋ ਪ੍ਰਕਾਸ਼ ਕਰਤੀ ਹੈ ਔਰ ਉਸਕਾ ਭੈ ਦੂਰ ਕਰ ਦੇਤੀ ਹੈ ॥ ਇਸੀ ਪ੍ਰਕਾਰ ਇਹ ਗੁਨ ਬ੍ਰਹਮ ਗਜਾਨੀ ਵਿੱਚ ਹੈ ਜੋ ਕੋਈ ਬ੍ਰਹਮ ਗਜਾਨੀ ਪਾਸ ਆਵਤਾ ਹੈ ਉਸਕੀ ਜੜਤਾ ਦੂਰ ਕਰਨੀ ਔਰ ਰਿਦੇ ਵਿਖੇ ਪ੍ਰਕਾਸ਼ ਕਰਨਾ ਜਮਾਂ ਕਾ ਭੈ ਦੂਰ ਕਰ ਦੇਣਾ ॥

**ਬ੍ਰਹਮ ਗਿਆਨੀ ਕੈ ਮਨਿ ਹੋਇ ਪ੍ਰਗਾਸੁ ॥** ਬ੍ਰਹਮ ਗਯਾਨੀ ਕੇ ਮਨ ਵਿੱਚ ਪ੍ਰਕਾਸ਼ ਹੂਆ ਹੈ ॥

**ਜੈਸੇ ਧਰ ਊਪਰਿ ਆਕਾਸੁ ॥**

ਜਿਸ ਤਰ੍ਹਾਂ ਅਕਾਸ ਧਰਤੀ ਤੇ ਉਪਰ ਭੀ ਹੈ ਔਰ ਧਰਤੀ ਕੇ ਤਲੇ ਭੀ ਹੈ । ਐਸਾ ਪ੍ਰਕਾਸ਼ ਬ੍ਰਹਮ ਗਯਾਨੀ ਕੇ ਰਿਦੇ ਵਿੱਚ ਹੂਆ ਹੈ ਕੇ ਇਸੀ ਪ੍ਰਕਾਰ ਪ੍ਰਮੇਸ਼੍ਵਰ ਸਾਰੇ ਬਿਆਪਕ ਹੈ ॥

**ਮਨਿ ਅਪਨੈ ਹੈ ਸਭ ਤੇ ਨੀਚਾ ॥** ਬ੍ਰਹਮ ਗਯਾਨੀ ਨੇ ਆਪਣਾ ਮਨ ਸੂਬ ਤੇ ਨੀਚਾ ਜਾਣਿਆ ਹੈ॥

**ਏਕ ਊਪਰਿ ਆਸ ॥**ਇਕ ਆਸਾ ਤੇ ਉਪਰ ਹੋ ਗਇਆ ॥ ਵਾ ਇਕ ਪ੍ਰਮੇਸ਼੍ਵਰ ਉਪਰ ਆਸਾ ਹੈ ॥

**ਗਰੀਬੀ ਸਮਾਹ ॥** ਗਰੀਬੀ ਸਮਾਈ ਹੈ ॥ ਵਾ ਸਮਾਹੜਾ ॥

**ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ ॥**

ਬ੍ਰਹਮ ਗਯਾਨੀ ਕੋ ਮਹੀਦੇ ਈਸ਼੍ਵਰ ਕੌਣ ਰਾਜੇ ਲੋਕ ਸੋ ਖੋਜਦੇ ਹੈਂ ॥ ਵਾ ਸਹੀ ਦੇ ਈਸ਼੍ਵਰ ਬ੍ਰਾਹਮਣ ਸੋ ਖੋਜਦੇ ਹੈ ਵਾ ਮਹੇਸੁਰ ਸ਼ਿਵਜੀ ਭੀ ਖੋਜਦਾ ਹੈ ਆਪਣੇ ਆਪਕੋ ਵਿਖੇਪ ਸ਼ਕਤੀ ਸਹਿਤ ਜਾਣਕੇ ॥

**ਬ੍ਰਹਮ ਗਿਆਨੀ ਕੈ ਸਗਲ ਮਨਮਾਹਿ ॥**

ਬ੍ਰਹਮ ਗਯਾਨੀ ਦੇ ਸਗਲ ਸ਼ੁਭ ਗੁਨ ਮਨ ਵਿੱਚ ਹੈਂ ਵਾ ਸਗਲ ਸੰਸਾਰ ਬ੍ਰਹਮ ਗਯਾਨੀ ਨੇ ਆਪਣੇ ਮਨ ਵਿੱਚ ਕਲਪਤ ਜਾਣਿਆ ਹੈ ॥

**ਬ੍ਰਹਮ ਗਿਆਨੀ ਕਾ ਕਥਿਆ ਨ ਜਾਇ ਅਧਾਖਰੁ ॥**

ਬ੍ਰਹਮ ਗਯਾਨੀ ਕਾ ਅਧਾ ਅਖਰ ਭੀ ਨਹੀਂ ਕਥਨ ਕਰਿਆ ਜਾਤਾ ਅਰਥਾਤ ਥੋੜਾ ਜਸ ਭੀ ਨਹੀਂ ਕਥਨ ਕਰਿਆ ਜਾਤਾ । ਵਾ ਅਧ ਜੋ ਅਧਿਸ੍ਥਾਨ ਅਖਰ ਰੂਪ ਉਸਕੀ ਜੋ ਬ੍ਰਹਮ ਗਯਾਨੀ ਕੋ ਪ੍ਰਾਪਤੀ ਹੋਈ ਹੈ ਓਹੁ ਪ੍ਰਾਪਤੀ ਨਹੀਂ ਕਥਨ ਕਰੀ ਜਾਤੀ । ਵਾ ਗਯਾਨੀ ਪਦ ਕੋ ਛੋੜਕੇ ਬ੍ਰਹਮ ਜੋ ਅਧਾ ਅਖਰ ਅਧਾ ਪਾਦ ਓਹੁ ਭੀ ਨਹੀਂ ਕਥਨ ਕਰਿਆ ਜਾਤਾ ॥

**॥ ੮ ॥ ਸਲੋਕੁ ॥ ਉਰਿਧਾਰੈ ਜੋ ਅੰਤਰਿ ਨਾਮੁ ॥**

ਇਹ ਅਪਰਸ ਕੇ ਲਖਨ ਚਲੇ ਅਪਰਸ ਭੀ ਏਕ ਭੇਖ ਹੈ ਵੋਹੁ ਕਿਸੀ ਨਾਲ ਸਪਰਸ ਨਹੀਂ ਕਰਦੇ ॥

**ਅਸਟਪਦੀ ॥ ਮਿਥਿਆ ਨਾਹੀ ਰਸਨਾ ਪਰਸ ॥**

ਮਿਥਿਆ ਵਚਨ ਜੋ ਰਸਨਾ ਸੇ ਪ੍ਰਸਦਾ ਨਹੀਂ ਅਰਥਾਤ ਉਚਾਰਦਾ ਨਹੀਂ ॥

**ਭਗਉਤੀ ਭਗਵੰਤ ਭਗਤਿ ਕਾ ਰੰਗੁ ॥**

ਇਹ ਭਗਉਤੀ ਕਹੀਏ ਰਾਸਧਾਰੀ ਕੇ ਲਖਨ ਚਲੇ ਰਾਸਧਾਰੀਆ ਸੋ ਹੈ ਜੋ ਭਗਵੰਤ ਕੀ ਭਗਤੀ ਵਿੱਚ ਰੰਗ ਪ੍ਰੇਮ ਕਰਦਾ ਹੈ ॥

**ਸੂਖਮ ਮਹਿ ਜਾਨੈ ਅਸਥੂਲ ॥**

ਸੂਖਮ ਜੋ ਨਿਰਗੁਨ ਪ੍ਰਮੇਸ਼੍ਵਰ ਉਸ ਵਿੱਚ ਅਸਥੂਲ ਸੰਸਾਰ ਕੋ ਕਲਪਤ ਜਾਨੇ ॥

**ਬੀਜ ਮੰਤ੍ਰ ਸਰਬ ਕੋ ਗਿਆਨੁ ॥**

ਬੀਜ ਕਹੀਏ ਸਾਮਾਨ ਮੰਤ੍ਰ ਕਹੀਏ ਮਾਤ੍ਰ ਸੇ ਅਰਥਾਤ ਸਾਮਾਨ ਮਾਤ੍ਰ ਸੇ ਸੂਬ ਕੋ ਗਯਾਨ ਹੈ । ਵਾ ਸੂਬ ਮੰਤ੍ਰਾਂ ਕਾ ਸਾਮਾਨ ਗਯਾਨ ਬੀਜ ਕਾਰਨ ਹੈ । ਵੈਸ਼ਨੂੰਮਤ ਨੇ ਭਗਤੀ ਕਾ ਕਾਰਨ ਸਾਮਾਨ ਗਯਾਨ ਹੀ ਕਹਿਆ ਹੈ।

ਵਾ ਸ੍ਰਬ ਮਤਾਂ ਕਾ ਬੀਜ ਕੌਣ ਓਅੰਕਾਰ ਸਹਿਤ ਸਤਨਾਮ ਚਹੁ ਵਰਨਾਂ ਵਿਚੋਂ ਉਸਕੋ ਕੋਈ ਜਪੇ ਉਨ ਸਭ ਕੋ ਗਜਾਨ ਹੋਤਾ ਹੈ ॥ ਤਿੰਨ ਅਰਥ ॥

**॥੫॥ ਜਿਸਕੈ ਮਨਿ ਪਾਰਬ੍ਰਹਮ ਕਾ ਨਿਵਾਸੁ ॥ ਤਿਸਕਾ ਨਾਮੁ ਸਤਿਰਾਮਦਾਸੁ॥**

ਇਹ ਰਾਮਦਾਸੀਆ ਏਕ ਭੇਖ ਹੈ ਉਸਕਾ ਲਖਨ ਚਲਿਆ। ਉਸਕਾ ਨਾਮ ਸਤਿ ਕਹੀਏ ਨਿਸਚੇ ਕਰਕੇ ਰਾਮਦਾਸੀਆ ਹੈ ਜਿਸਕੇ ਮਨ ਵਿੱਚ ਪਾਰਬ੍ਰਹਮ ਕਾ ਨਿਵਾਸ ਹੈ ॥

**ਦਾਸ ਦਸੰਤਣ ਭਾਇ ਤਿਨਿ ਪਾਇਆ ॥** ਤਿਸਨੇ ਦਾਸਾਂ ਵਿੱਚ ਦਾਸਾ ਭਾਵ ਕਰਨਾ ਪਾਇਆ ਹੈ ॥

**ਜੋ ਵਰਤਾਏ ਸ਼ਾਈ ਜੁਗਤਿ ॥**

ਜੋ ਇੰਦ੍ਰੀਏ ਸੰਸਾਰ ਵਿੱਚ ਵਰਤਾਂਵਦਾ ਹੈ ਸੋ ਜੁਗਤੀ ਪੂਰਬਕ ਵਰਤਾਂਵਦਾ ਹੈ ਅਰਥਾਤ ਬਿਸ਼ਿਆਂ ਵਿੱਚ ਨਹੀਂ ਲਗਾਂਵਦਾ ਫੇਰ ਵੈਰਾਗ ਧਾਰਦਾ ਹੈ ਵਾ। ਜੋ ਪ੍ਰਮੇਸ਼੍ਵਰ ਭਾਨਾ ਵਰਤਾਂਵਦਾ ਹੈ ਸੋ ਜੁਗਤੀ ਪੂਰਬਕ ਮਾਨਤਾਹੈ॥

**ਜਿਤੁ ਜਿਤੁ ਘਰਿ ਰਾਖੈ ਤੈਸਾ ਤਿਨ ਨਾਉ ॥**

ਜਿਸ ਜਿਸ ਸ਼ਰੀਰ ਰੂਪੀ ਘਰ ਵਿੱਚ ਰਖਦਾ ਹੈ ਤੈਸਾ ਹੀ ਤਿਨ੍ਹਾਂ ਕਾ ਨਾਮ ਪੜ ਜਾਤਾ ਹੈ ॥

**ਨਾਨਕ ਰਚਨਾ ਪ੍ਰਭਿ ਰਚੀ ਬਹੁ ਬਿਧਿ ਅਨਿਕ ਪ੍ਰਕਾਰ ॥**

ਇਹ ਜੋ ਰਚਨਾ ਅਨੇਕ ਪ੍ਰਕਾਰ ਕੀ ਰਚੀ ਹੈ ਬਹਤ ਬਿਧੀ ਸੇ ਪ੍ਰ੍ਭੂ ਨੇ ਰਚੀ ਹੈ ਸੋ ਰਚਨਾ ਅਗੇਕਹਿਤੇਹਾਂ॥

**ਅਸਟਪਦੀ ॥ ਕਈ ਕੋਟਿ ਹੋਇ ਪੂਜਾਰੀ ॥**

ਕਈ ਕ੍ਰੋੜ ਪੂਜਾਰੀ ਹੋਇ ਹੈਂ ਵਾ ਪੂਜਾਕੇ ਅਰੀ ਬੈਰੀ ਪੂਜਾ ਚੁਰਾਵਨੇ ਵਾਲੇ ਭੀ ਕਈ ਕ੍ਰੋੜ ਹੈਂ। ਵਾ ਪੂੰਨਰਕਾ ਮੈਂ ਕਈ ਕ੍ਰੋੜ ਜਾਰੀ ਕਹੀਏ ਸੜ ਰਹੇ ਹੈਂ ਵਾ ਪੂੰਨਰਕਾ ਜੋ ਜਾਰਨੇ ਵਾਲੇ ਭਗਤ ਭੀ ਕਈ ਕ੍ਰੋੜ ਹੈ॥

**ਕਈ ਕੋਟਿ ਅਭਿਗ ਆਤਮ ਨਿਕੋਰ ॥**

ਕਈ ਕ੍ਰੋੜ ਪੁਰਸ਼ ਅਭਿਗ ਕਹੀਏ ਅਭਿਜ ਹੈਂ ਪ੍ਰਮੇਸ਼੍ਵਰ ਵਿੱਚ ਭਿਜੇ ਨਹੀਂ ਔਰ ਉਨਕਾ ਆਤਮ ਕਹੀਏ ਮਨ ਭੀ ਨਿਕੋਰਨਿ ਕਹੀਏ ਵਿਸੇਸ਼ ਕਰਕੇ ਭਗਤੀ ਰੰਗ ਸੇ ਕੋਰਾ ਹੈ॥

**ਸਭ ਤੇ ਨੇਰੈ ਸਭ ਹੂ ਤੇ ਦੂਰਿ ॥**

ਪਰੀ ਪੂਰਨ ਹੋਣੇ ਕਰਕੇ ਸਭ ਕੇ ਨੇੜੇ ਹੈ ਅਸੰਗਤਾ ਕਰਕੇ ਸਭ ਤੇ ਦੂਰ ਹੈ। ਵਾ ਸਭ ਗੁਰਮੁਖਾਂ ਦੇ ਨੇੜੇ ਹੈ ਸਭ ਮਨਮੁਖਾਂ ਦੇ ਦੂਰ ਹੈ॥

**੧੦ ॥ ਅਸਟਪਦੀ ॥ ਹੁਕਮੇ ਧਾਰਿ ਅਧਰ ਰਹਾਵੈ ॥**

ਸ੍ਰਬ ਕੋ ਆਪਨੇ ਹੁਕਮ ਵਿੱਚ ਧਾਰ ਰਹਿਆ ਹੈ ਔਰ ਆਪ ਅਧਰ ਹੈ ਵਾ ਅਧਰ ਜੋ ਅਕਾਸ ਤਿਸਕੋ ਭੀ ਆਪਨੇ ਹੁਕਮ ਵਿੱਚ ਧਾਰ ਰਹਿਆ ਹੈ॥

**ਪ੍ਰਭ ਭਾਵੈ ਬਿਨ ਸਾਸ ਤੇ ਰਾਖੈ॥**

ਪ੍ਰਭੂ ਕੋ ਭਾ ਜਾਵੇ ਸ੍ਵਾਸ ਬਿਨਾਂ ਹੀ ਰਖ ਲੇਤਾ ਹੈ। ਮੂਰਾਂਕ ਕੋ ਜੈਸੇ ਕ੍ਰਿਸ਼ਨ ਜੀ ਨੇ ਰਖਿਆ ਸੀ ਇਸਕੀ ਸਾਖੀ ਮਾਝ ਕੀ ਵਾਰ ਵਿੱਚ ਆ ਚੁਕੀ ਵਾ ਮਾਤਾ ਕੇ ਉਦਰ ਵਿੱਚ ਛੇ ਮਾਸ ਬਿਨ ਸਾਸ ਤੇ ਰਖਦਾ ਹੈ॥

**ਜਾਕਾ ਦ੍ਰਿਸਟਿ ਕਛੂ ਨਾ ਆਵੈ॥**

ਜਾਕਾ ਕਹੀਏ ਜਿਸ ਪੁਰਸ਼ ਕਾ ਕੁਛ ਭੀ ਈਸ੍ਵਰਜ ਪ੍ਰਤਾਪ ਮਹਿਮਾ ਗੁਨ ਦ੍ਰਿਸ਼ਟੀ ਵਿੱਚ ਨਹੀਂ ਆਂਵਦਾ

ਪ੍ਰਮੇਸ਼੍ਵਰ ਚਾਹੇ ਤਿਸਕੋ ਤਤਕਾਲ ਹੀ ਦਸੋ ਦਿਸਾਂ ਵਿੱਚ ਪ੍ਰਗਟ ਕਰ ਦੇਵੇ ॥

## ਸਲੋਕੁ ॥ ਸੁਖੀ ਬਸੈ ਮਸਕੀਨੀਆ ॥

ਇਹ ਸ਼ਬਦ ਸਤਿਗੁਰ ਅਰਜਨ ਦੇਵ ਜੀ ਨੇ ਮਸਕੀਨੀਆ ਏਕ ਪਹਲਵਾਨ ਹੂਆ ਹੈ ਉਸ ਪ੍ਰਥਾਇ ਉਚਾਰਿਆ ਹੈ। ਸੋ ਇਸ ਪ੍ਰਕਾਰ ਕੀ ਸੰਛੇਪ ਤੇ ਸਾਖੀ ਹੈ। ਏਕ ਸਮੇਂ ਕੋਈ ਆਕੇ ਸ੍ਰੀ ਗੁਰੂ ਅਰਜਨ ਦੇਵ ਜੀ ਕੋ ਕਹਿਣੇ ਲਗਾ ਹੇ ਦੀਨਾਂ ਨਾਥ ਆਪ ਮੇਰੇ ਕੋ ਆਪਣਾ ਸ਼ਿਸ ਕਰ ਲਵੋ। ਸ੍ਰੀ ਸਤਿਗੁਰੂ ਅਰਜਨ ਦੇਵ ਜੀ ਕਹਿਣੇ ਲਗੇ ਸ਼ਿਸ ਹੋਵਣਾ ਬਹੁਤ ਮੁਸ਼ਕਲ ਹੈ ਤਿਸਨੇ ਵਾਰੰਬਾਰ ਕਹਿਆ ਕੇ ਸ਼ਿਸ ਕਰ ਲਵੋ। ਤਿਸਕੇ ਵਾਰੰਬਾਰ ਕਹਿਣੇ ਸੇ ਸਤਿਗੁਰ ਅਰਜਨ ਦੇਵ ਜੀ ਨੇ ਪ੍ਰੀਖਿਆ ਵਾਸਤੇ ਇਕ ਹੁਕਮ ਨਾਮਾਂ ਲਿਖਕੇ ਉਸਕੇ ਹੱਥ ਦੀਆ ਕੇ ਇਹ ਹੁਕਮਨਾਮਾ ਫਲਾਣੇ ਸਿਖ ਕੇ ਪਾਸ ਲੈ ਜਾਹਿ ਤੇਰੇ ਕੋ ਆਇ ਨੂੰ ਸ਼ਿਸ ਬਨਾਵਾਂਗੇ। ਉਸ ਹੁਕਮਨਾਮੇਂ ਵਿੱਚ ਇਹ ਲਿਖਿਆ ਕੇ ਸੌ ਰੁਪਯਾ ਇਸ ਹੁਕਮਨਾਮੇ ਔਰ ਸ਼ਿਸ ਕੇ ਦਰਸ਼ਨ ਕਾ ਦੇਣਾ ਔਰ ਪਾਂਚ ਸੈ ਰੁਪਯਾ ਹਮਾਰੀ ਭੇਟਾ ਔਰ ਭੇਜਣਾ। ਜਿਸ ਵਕਤ ਹੁਕਮਨਾਮਾ ਲੈਕੇ ਅਗੇ ਓਸ ਸਿਖ ਪਾਸ ਗਇਆ ਜਾਕੇ ਉਸ ਸਿਖ ਕੇ ਹਾਥ ਹੁਕਮਨਾਮਾ ਦੀਆ ਜਦੋਂ ਉਸਨ ਹੁਕਮਨਾਮਾ ਦੇਖਿਆ ਉਸ ਉਪਰ ਸੌ ਰੁਪਯਾ ਦਰਸ਼ਨ ਕਾ ਲਿਖਿਆ ਹੂਆ ਹੈ ਔਰ ਪਾਂਚ ਸੈ ਰਪਯਾ ਔਰ ਭੇਜਣਾ ਇਹ ਲਿਖਿਆ ਹੈ ਵੋਹੁ ਅਸਚਰਜ ਹੋ ਗਇਆ ਕੇ ਘਰ ਵਿੱਚ ਦਾਣਾ ਨਹੀਂ ਖਾਣੇ ਕੋ, ਇਹ ਛੇ ਸੈ ਰਪਯਾ ਕੈਸੇ ਦੇਵਾਂਗਾ। ਉਸਨੇ ਵਿਚਾਰਿਆ ਅਬ ਕਿਆ ਕਰੀਏ ਸਤਿਗੁਰਾਂ ਨੇ ਜੋ ਲਿਖਿਆ ਹੈ ਇਹ ਕੰਮ ਪੂਰਾ ਕੀਏ ਬਿਨਾ ਹਮ ਸਿਖਕਿਆ ਹਾਂ। ਇਹ ਵਿਚਾਰਕੇ ਉਸਨੇ ਜੋ ਘਰ ਵਿਚ ਵਰਤਨ ਵਲੇਵਾ ਥੀ ਸੋ ਬੇਚਕੇ ਸੌ ਰਪਯਾ ਵਟਿਆ ਓਹ ਸੌ ਰੁਪਯਾ ਤਾਂ ਦਰਸ਼ਨ ਕੀ ਭੇਟਾ ਹਾਜ਼ਰਕਰੀ ॥ ਔਰ ਉਸਦਿਨ ਉਸ ਸ਼ਹਿਰ ਵਿੱਚ ਇਹ ਡੌਂਡੀ ਪਿਟੀ ਹੋਈ ਸੀ॥ ਕੇ ਆਜ ਕੋਈ ਮਸਕੀਨੀਏ ਪਹਲਵਾਨ ਸਾਥ ਕੁਸ਼ਤੀ ਕਰੇ ਜੋ ਢਹਿ ਜਾਵੇਗਾ ਉਸ ਕੋ ਪਾਂਚ ਸੌ ਰੁਪਯਾ ਮਿਲੇਗਾ ਔਰ ਜੋ ਢਾਹੇਗਾ ਉਸ ਕੋ ਹਜ਼ਾਰ ਰੁਪਯਾ ਇਤਨੀ ਬਾਤ ਕੋ ਸੁਣਕ ਉਸ ਸਿਖ ਨੇ ਵਿਚਾਰਿਆ ਕੇ ਮੈਂ ਜਦੀ ਮਸਕੀਨੀਏ ਨਾਲ ਕੁਸ਼ਤੀ ਕਰਾਂ ਤਬ ਠੀਕ ਹੈ ਕਿਉਂ ਜੇ ਤਾਂ ਮੈਂ ਢਹ ਗਿਆ ਤਬ ਤਾਂ ਪਾਂਚ ਸੌ ਬਰ ਜ਼ਰੂਰ ਹੀ ਮਿਲ ਜਾਵੇਗਾ॥ ਜਦੀ ਉਸਕੋ ਢਾਹਿਆ ਤਬ ਹਜ਼ਾਰ ਮਿਲੇਗਾ ॥ ਇਹ ਵਿਚਾਰ ਕੇ ਸ਼ਹਿਰ ਤੇ ਬਾਹਿਰ ਨਿਕਸਿਆ ਜਿਸ ਤ੍ਰਫ ਕੁਸ਼ਤੀਆਂ ਹੋਣੀਆਂ ਥੀਆਂ ਤਿਸੀ ਤ੍ਰਫ ਕੋ ਚਲ ਪੜਿਆ ਆਗੇ ਰਸਤੇ ਮੈਂ ਇਕ ਕੂਆ ਚਲ ਰਹਿਆ ਸੀ ਓਥੇ ਮਸਕੀਨੀਆ ਇਸ਼ਨਾਨ ਕਰਦਾ ਸੀ ਉਸ ਸਿਖ ਕੋ ਬਹੁਤ ਤ੍ਰਿਖਾ ਲਗੀ ਉਸਨੇ ਵਿਚਾਰਿਆ ਏਥੇ ਹੀ ਜਲ ਪਾਨ ਕਰ ਜਾਈਏ ਉਸ ਸਿਖ ਨੇ ਮਸਕੀਨੀਏ ਸੇ ਜਲ ਪਾਨ ਕਰਨੇ ਕੋ ਮਾਂਗਿਆ ਮਸਕੀਨੀਏ ਨੇ ਪੁਛਿਆ ਹੇ ਸਿਖ ਤੁਮਨੇ ਇਤਨੀ ਛੇਤੀ ਕਿਉਂ ਪਕੜੀ ਹੈ ਕਿਆ ਕਾਰਨ ਹੈ॥ ਸਿਖ ਨੇ ਮਸਕੀਨੀਏ ਕੋ ਕਹਿਆ ਕੇ ਮੈਂ ਇਸ ਵਾਸਤੇ ਛੇਤੀ ਕਰ ਰਹਿਆ ਹੂੰ ਹਮਾਰੇ ਸਤਿਗੁਰਾਂ ਨੇ ਕਿਸੀ ਸਿਖ ਦੇ ਹੱਥ ਮੇਰੇ ਪਾਸ ਹੁਕਮਨਾਮਾ ਭੇਜਿਆ ਹੈ ॥ ਉਸ ਉਪਰ ਇਹ ਲਿਖਿਆ ਹੈ ਕੇ ਸੌ ਰੁਪਯਾ ਦਰਸ਼ਨ ਕਾ ਔਰ ਪਾਂਚ ਸੌ ਹਮਾਰੀ ਭੇਟਾ ਭੇਜਣਾ, ਇਸ ਤੇ ਦਰਸ਼ਨ ਕਾ ਸੌ ਭੇਟਾ ਤਾਂ ਮੈਂ ਵਰਤਨ ਵਲੇਵਾ ਬੇਚਕੇ ਦੀਆ ਅਬ ਪਾਂਚ ਸੌ ਔਰ ਦੇਣਾ ਹੈ ਸੋ ਮੇਰੇ ਪਾਸ ਹੈ ਨਹੀਂ ਇਸ ਸ਼ਹਿਰ ਵਿੱਚ ਆਜ ਇਹ ਡੌਂਡੀ ਪਿਟੀ ਹੈ ਕੇ ਮਸਕੀਨੀਏ ਨਾਲ ਕੋਈ ਕੁਸਤੀ ਕਰੇ। ਜੋ ਢਹਿਗਾ ਉਸਕੋ ਪਾਂਚ ਸੌ ਰੁਪਯਾ ਮਿਲੇਗਾ ਔਰ ਜੋ ਢਾਹਿਗਾ ਉਸਕੋ ਹਜ਼ਾਰ ਮਿਲੇਗਾ ਮੈਂ ਇਹ ਵਿਚਾਰਿਆ ਹੈ ਕੇ ਜਦੀ ਸਤਿਗੁਰਾਂ ਕੇ ਕਾਰਜ ਮੈਂ ਮੇਰੀ ਹੀਣਤ ਭੀ ਹੋ ਜਾਇਗੀ ਤਾਂ ਕਿਆ ਹੈ ਜਦੀ ਮੈ ਢਹਿ ਗਇਆ ਤੋਂ ਮਰੇ ਕੋ ਪਾਂਚ ਸੌ ਰੁਪਯਾ ਮਿਲ ਜਾਣਾ ਹੈ ਸਤਿਗੁਰਾਂ ਕਾ ਕਾਰਜ ਪੂਰਾ ਹੋ ਜਾਣਾ ਹੈ ਹੋਰ ਮੇਰੇ ਕੋ ਕੋਈ ਲੋੜ ਹੀ ਨਹਾਂ ਇਤਨੀ ਬਾਤ ਸੁਣਕੇ ਮਸਕੀਨੀਏ ਕਾ ਰਿਦਾ ਸ਼ੁਧ ਹੋ ਗਇਆ ਅਭਿਮਾਨ ਸਭ ਦੂਰ ਹੋ ਗਇਆ ਕਹਿਣੇ ਲਗਾ ਹੇ ਸਿਖ ਮੈਂ ਹੀ ਮਸਕੀਨੀਆ ਹਾਂ ਚਲ ਮੈਂ ਤੇਰੇ ਨੀਚੇ ਹੋ ਜਾਵਾਂਗਾ ਤੈਨੇ ਉਪਰ ਹੋ ਜਾਣਾ॥ ਧੰਨ ਹੈਂ ਤੂੰ ਹੇ ਸਿਖ ਗੁਰਾਂ ਉਪਰ ਸ਼ਰੀਰ ਹੀ ਬੇਚ ਛਡਿਆ ਹੈ ਜਦੋਂ ਜਾਕੇ ਕੁਸ਼ਤੀਆਂ ਹੋਵਨੇ ਲਗੀਆਂ ਤਬ ਮਸਕੀਨੀਆ ਉਸ ਸਿਖ ਕੇ ਤਲੇ

ਹੋ ਗਇਆ॥ ਉਸ ਸਿਖ ਕੋ ਉਪਰ ਕਰ ਲਇਆ॥ ਤਬ ਉਸ ਸਿਖ ਕੋ ਹਜ਼ਾਰ ਰੁਪਯਾ ਮਿਲਿਆ ਔਰ ਮਸਕੀਨੀਏ ਕੋ ਪਾਂਚ ਸੌ ਮਿਲਿਆ ਤਬ ਮਸ਼ਕੀਨੀਏ ਨੇ ਉਸ ਸਿਖ ਕੋ ਪੁਛਿਆ ਕੇ ਜਿਨ੍ਹਾਂ ਸਤਿਗੁਰਾਂ ਦੇਵਾਂ ਕੋ ਤੈਨੇ ਸ਼ਰੀਰ ਹੀ ਦੇ ਛਡਿਆ ਹੈ ਵੋਹੁ ਸਤਿਗੁਰ ਦੇਵ ਜੀ ਹੈਂ ਕਿਥੇ? ਸਿਖ ਨੇ ਕਹਿਆ ਸ੍ਰੀ ਅੰਮ੍ਰਿਤਸਰ ਮੈਂ ਇਸਥਤ ਹੈਂ ਇਹ ਸੁਣਕੇ ਮਸਕੀਨੀਆ ਭੇਟਾ ਲੈਕੇ ਸ੍ਰੀ ਅੰਮ੍ਰਿਤਸਰ ਜੀ ਮੈਂ ਆਇਆ ਉਸ ਵਕਤ ਸਤਿਗੁਰ ਅਰਜਨ ਦੇਵ ਜੀ ਰਾਮ ਸਰੋਵਰ ਉਪਰ ਇਸਥਤ ਹੂਏ ਹੂਏ ਸੁਖਮਨੀ ਸਾਹਿਬ ਕੋ ਮੁਖਾਰ ਬਿੰਦ ਸੇ ਉਚਾਰਨ ਕਰ ਰਹੇ ਸੇ ਮਸਕੀਨੀਏ ਨੇ ਆਕੇ ਭੇਟਾ ਧਰੀ ਔਰ ਚਰਨਾਂ ਕਵਲਾਂ ਵਿੱਚ ਨਿਮਸਕਾਰ ਕਰੀ ਉਸ ਵਕਤ ਸਤਿਗੁਰ ਅਰਜਨ ਦੇਵ ਜੀ ਮਸਕੀਨੀਏ ਕੋ ਵਰ ਦੇਤੇ ਹੈਂ॥

**ਸੁਖੀ ਬਸੈ ਮਸਕੀਨੀਆ ਆਪੁ ਨਿਵਾਰਿ ਤਲੇ ॥** ਸਪਸ਼ਟ ॥

**ਬਡੇ ਬਡੇ ਅਹੰਕਾਰੀਆ ਨਾਨਕ ਗਰਬਿ ਗਲੇ ॥** ਸਪਸ਼ਟ ॥

ਵਾ ਦੂਤੀ ਅਰਥ ॥ ਜਿਸਨੇ ਮਸਕੀਨੀ ਕਹੀਏ ਗਰੀਬੀ ਧਾਰੀ ਹੈ ਆਪਾ ਭਾਵ ਕੋ ਨਿਵਾਰ ਕੇ ਸਭ ਤੇ ਤਲੇ ਹੂਆਹੈ ਬਡੇਬਡੇ ਜੋ ਹੰਕਾਰੀਹੈਂ ਸੋ ਸਤਿਗੁਰਦੇਵ ਜੀ ਕਥਨ ਕਰਤੇਹੈਂ ਮਾਤਾਕੇ ਗਰਭ ਵਿੱਚ ਗਲਜਾਤੇਹੈਂ।

**॥੧੧॥ ਅਸਟਪਦੀ ॥ ਸੋ ਨਰਕ ਪਾਤੀ ਹੋਵਤ ਸੁਆਨੁ ॥**

ਸੋ ਸੁਆਨ ਕੁੱਤਾ ਲੋਭੀ ਨਰਕਾਂ ਮੈਂ ਪਤਨ ਹੋਤਾ ਹੈ ਵਾ ਸੋ ਸੁਆਨਾਂ ਦੇ ਨਰਕਾਂ ਵਿੱਚ ਪਤਨ ਹੋਤਾ ਹੈ ਕੁਤੇ ਵੱਢਕੇ ਖਾਂਦੇ ਹੈਂ ਵਾ ਨਰਕਾਂ ਵਿੱਚ ਪੈਕੇ ਫੇਰ ਕੁੱਤ ਕੀ ਜੂਨੀ ਵਿੱਚ ਹੋਤਾ ਹੈ। ਤਿੰਨ ਅਰਥ॥

**ਕਿਸੈ ਨ ਬਦੈ ਆਪਿ ਅਹੰਕਾਰੀ ॥**

ਆਪ ਹੰਕਾਰੀ ਹੈ ਕਿਸੀ ਕੋ ਬਦ ਦਾ ਨਹੀਂ ਅਰਥਾਤ ਮਿਥਦਾ ਨਹੀਂ ॥

**ਆਤਮ ਨਹੀ ਦ੍ਰਵੈ ॥**

ਆਤਮਾਂ ਮਨ ਦ੍ਰਵੀ ਭੂਤ ਦਇਆਲੂ ਨਹੀਂ ਹੋਤਾ। ਗਾਵੈ ਗਵਨ ਵਾ ਉਸਕਾ ਜਸ ਕੈਸੇ ਗਵਨ ਕਰਿਆ ਜਾਤਾ ਹੈ ॥

**ਬੂਝੈ ਦੇਖੈ ਕਰੈ ਬਿਬੇਕ ॥**

ਵੋਹੁ ਪ੍ਰਮੇਸ਼੍ਵਰ ਵਿਵੇਕ ਕਰਕੇ ਵੇਖਕੇ ਬੂਝੈ ਕਹੀਏ ਜਾਨਦਾ ਹੈ ॥ ਵਾ ਜਿਸਨੇ ਗੁਰਾਂ ਪਾਸੋਂ ਬੁਝਿਆ ਹੈ ਉਸਨੇ ਵਿਵੇਕ ਕਰਕੇ ਦੇਖਿਆ ਹੈ ॥

**ਮਨਮਹਿ ਆਪਿ ਮਨ ਅਪੁਨੇ ਮਾਹਿ ॥**

ਹੇ ਪ੍ਰਮੇਸ਼੍ਵਰ ਮਨ ਕਹੀਏ ਜੀਵ ਵਿੱਚ ਆਪ ਹੋ ਮਨ ਕਹੀਏ ਜੀਵ ਆਪਕੇ ਮਾਹਿ ਹੈ ॥

**ਸਤਿ ਸਤਿ ਸਤਿ ਪ੍ਰਭੁ ਸੁਆਮੀ ॥**

ਪ੍ਰਭੁ ਸੁਆਮੀ ਤਿੰਨੇ ਕਾਲ ਸਤਿ ਹੈ ਵਾ ਜਿਸਨੇ ਸਤਿਗੁਰਾਂ ਦੁਆਰੇ ਸਤਿਨਾਮ ਜਪਿਆ ਹੈ ਉਸਨੇ ਪ੍ਰਭੂ ਸੁਆਮੀ ਕੋ ਸਤਿ ਨਿਸਚੇ ਕੀਆ ਹੈ ॥

**ਸਚੁ ਸਚੁ ਸਚੁ ਸਭੁ ਕੀਨਾ ॥**

ਪਿਛਾ ਭੀ ਸਚ ਸਚੇ ਨੇ ਹੀ ਕੀਆ ਹੈ ਅਬ ਭੀ ਸਚ ਸਚੇ ਨੇ ਹੀ ਕੀਨਾ ਅਗੇ ਕੋ ਭੀ ਸਭ ਸਚਾ ਹੀ ਕਰੇਗਾ ॥ ਵਾ ਸਚ ਨਿਸਚੇ ਕਰਕੇ ਜੋ ਇਹ ਸਚੇ ਨੇ ਕੀਨਾ ਹੈ ਇਹ ਸਭ ਸਚਾ ਹੀ ਹੈ ॥

**ਭਲਾ ਭਲਾ ਭਲਾ ਤੇਰਾ ਰੂਪ ॥**

ਤੇਰਾ ਰੂਪ ਹੇ ਪ੍ਰਮੇਸ਼੍ਵਰ ਤਿੰਨੇ ਕਾਲ ਹੀ ਭਲਾ ਹੈ ॥ ਵਾ ਤੇਰਾ ਰੂਪ ਭਲੀ ਪ੍ਰਕਾਰ ਭਲਿਆਂ ਸੇ ਭਲਾ ਹੈ।

ਵਾ ਭਲੇ ਗੁਰਾਂ ਕਾ ਭਲਾ ਉਪਦੇਸ਼ ਲੀਆ ਤਬ ਤੇਰਾ ਭਲਾ ਰੂਪ ਜਾਨਿਆ ॥

## ਨਿਰਮਲ ਨਿਰਮਲ ਨਿਰਮਲ ਤੇਰੀ ਬਾਣੀ ॥

ਤੇਰੀ ਬੇਦ ਬਾਣੀ ਵਾ ਸ੍ਰੀ ਗੁਰੂ ਗ੍ਰੰਥ ਰੂਪੀ ਤੇਰੀ ਬਾਣੀ ਵਾ ਸਤਿਨਾਮ ਰੂਪੀ ਤੇਰੀ ਬਾਣੀ ਤਿੰਨੇ ਕਾਲ ਹੀ ਨਿਰਮਲ ਹੈ ॥ ਵਾ ਨਿਰਮਲ ਜੋ ਬਾਣੀ ਸੋ ਨਿਰਮਲ ਤੇ ਨਿਰਮਲ ਹੈ ॥ ਵਾ ਤੇਰੀ ਨਿਰਮਲ ਬਾਣੀ ਜਿਸਨੇ ਨਿਰਮਲ ਹੋਕੇ ਅਸਨਾਨ ਕਰਕੇ ਜਪੀ ਹੈ ਸੋ ਨਿਰਮਲ ਹੂਆ ਹੈ ॥

## ਘਟਿ ਘਟਿ ਸੁਨੀ ਸ੍ਰਵਨ ਬਖਾਣੀ ॥

ਜਿਨ੍ਹਾਂ ਘਟਾਂ ਘਟਾਂ ਨੇ ਗੁਰਾਂ ਪਾਸੋਂ ਓਹੁ ਬਾਣੀ ਸੁਣੀ ਹੈ ਉਸਨੇ ਵਖਾਣੀ ਹੈ ਵਾ ਜਿਨ੍ਹਾਂ ਨੇ ਸ੍ਰਵਨਾ ਸੇ ਸੁਨੀ ਹੈ ਉਸਨੇ ਘਟਾਂ ਘਟਾਂ ਮੈ ਤੇਰੇ ਕੋ ਵਖਾਨਿਆ ਹੈ ਬਿਆਪਕ ॥

## ਪਵਿਤ੍ਰ ਪਵਿਤ੍ਰ ਪਵਿਤ੍ਰ ਪੁਨੀਤ ॥ ਨਾਮ ਜਪੈ ਨਾਨਕ ਮਨ ਪ੍ਰੀਤਿ ॥

ਜੋ ਮਨ ਕੀ ਪ੍ਰੀਤੀ ਕਰਕੇ ਨਾਮ ਕੋ ਜਪਦਾ ਹੈ ਵੋਹੁ ਪੁਨੀਤ ਹੋ ਜਾਤਾ ਹੈ ਜਹਾਂ ਤੀਨ ਪਵਿਤ੍ਰ ਹੋਵਨ ਤਹਾਂ ਏਕ ਪੁਨੀਤ ਹੋਤਾ ਹੈ ॥ ਵਾ ਚਤੁਸ੍ਰੇ ਅੰਤਸ ਕਰਨ ਪਵਿਤ੍ਰ ਹੋਏ ਹੈਂ ॥ ਵਾ ਚਾਰੇ ਜੁਗਾਂ ਵਿਚ ਪਵਿਤ੍ਰ ਹੋਇਆ ਹੈ ॥ ਵਾ ਪਵਿਤ੍ਰ ਜੋ ਗੁਰੂ ਪਵਿਤ੍ਰ ਉਨਕਾ ਉਪਦੇਸ ਜਿਸਨੇ ਪਵਿਤ੍ਰ ਹੋਕੇ ਜਪਿਆ ਹੈ ॥ ਵੋਹੁ ਪੁਨੀਤ ਹੋ ਗਇਆ ਹੈ ॥

## ॥੧੨॥ ਅਸਟਪਦੀ ॥ ਥਾਨ ਭ੍ਰਸਟ ਹੋਇ ॥

ਜਿਸ ਅਸਥਾਨ ਬੈਠਦਾ ਹੈ ਓਹੁ ਅਸਥਾਨ ਭੀ ਭ੍ਰਸ੍ਟ ਹੋ ਜਾਤਾ ਹੈ ॥ ਵਾ ਅੰਤਸ ਕਰਨ ਰੂਪੀ ਅਸਥਾਨ ਭ੍ਰਸ੍ਟ ਹੋ ਗਇਆ ॥ ਵਾ ਸਰੂਪ ਰੂਪੀ ਅਸਥਾਨ ਵਲੋਂ ਭ੍ਰਸਟ ਹੋ ਗਇਆ ॥

## ਮੁਖ ਭਵੈ ॥

ਪ੍ਰਮੇਸ਼੍ਵਰ ਕੀ ਤਰਫੋਂ ਮੁਖ ਭਉ ਜਾਤਾ ਹੈ ॥ ਵਾ ਮੁਖ ਵਿੰਗਾ ਹੋ ਜਾਤਾ ਹੈ ॥ ਲਵੈ ॥ ਕਹੀਏ ਲਉਂ ਲਉਂ ਟਉਂ ਟਉਂ ਬਕਦਾ ਹੈ ॥

## ਨੀਚੁ ਨੀਚਾਇ ॥ ਨੀਚਾਂ ਸੇ ਨੀਚਾ ॥

## ਮਹਾ ਅਤਤਾਈ ॥

ਅਤਤਾਈ ਉਸ ਕੋ ਕਹਿਆ ਜਾਤਾ ਹੈ ਕਿਸੀ ਕੇ ਮਕਾਨ ਕੋ ਅਚਾਨਕ ਹੀ ਅਗਨੀ ਲਗਾ ਦੇਣੀ ॥ ੧॥ ਪਰਾਈ ਇਸਤ੍ਰੀ ਬਲ ਸੇ ਖੋਸ ਲੈਣੀ ॥ ੨ ॥ ਸ਼ਸਤ੍ਰ ਹੀਨ ਪ੍ਰਾਨੀ ਕੋ ਮਾਰ ਦੇਣਾ ॥ ੩ ॥ ਧਨ ਖੋਸ ਲੇਣਾ ॥੪॥ ਪਰਾਈ ਜ਼ਮੀਨ ਖੋਸ ਲੈਣੀ ॥ ੫ ॥ ਜ਼ਹਰ ਦੇਕਰ ਮਾਰ ਦੇਣਾ ॥ ੬ ॥ ਇਹ ਖਟ ਦੋਸ਼ ਜਿਸ ਵਿਚ ਉਸ ਕਾ ਨਾਮ ਅਤਤਾਈ ਹੈ ਸੰਤ ਕਾ ਨਿੰਦਕ ਇਸ ਤੇ ਭੀ ਮਹਾਂ ਵੱਡਾ ਅਤਤਾਈ ਹੈ ॥

**ਰਾਜ ਤੇ ਹੀਨ ॥** ਜਦੀ ਰਾਜ ਗਦੀ ਉਪ੍ਰ ਭੀ ਇਸਥਤ ਹੋਵੇ ਤਾਂ ਭੀ ਰਾਜ ਤੇ ਹੀਨਾ ਹੋ ਜਾਤਾ ਹੈ ॥

## ਅਧ ਬੀਚ ਤੇ ਟੂਟੈ ॥

ਅਧ ਵਾਟਿਓਂ ਟੁਟ ਜਾਤਾ ਹੈ ਜੁਆਨੀ ਮਰਦਾ ਹੈ ॥ ਵਾ ਬ੍ਰਿਤੀ ਅਧ ਵੀਚ ਤੇ ਟੁਟ ਜਾਤੀ ਹੈ ॥ ਵਾ ਕਾਰ ਬਿਵਹਾਰ ਪੂਰਾ ਨਹੀਂ ਹੋਤਾ ਵਿਚੋਂ ਟੁਟ ਜਾਤਾ ਹੈ ॥

## ਉਦਿਆਨ ਭ੍ਰਮਾਈਐ ॥

ਸੰਸਾਰ ਬਨ ਵਿਚ 'ਉਝੜਿ ਪਾਈਐ' ॥ ਜਮ ਰਸਤੇ ਮੈਂ 'ਜੜ ਕਿਛੁ ਨਾਹਿ' ਪੁਤ੍ਰ ਪੋਤ੍ਰੇ ਰੂਪੀ ਜੜ ॥ ਵਾ

ਜੜ ਮੂਲ ਉਸਕੀ ਪ੍ਰਾਪਤੀ ਨਹੀਂ ਹੋਤੀ ॥

**ਬਿਗੜ ਰੂਪੁ ਹੋਇ ਜਾਇ** ॥ਰੂਪ ਕੀ ਤਰਫੋਂ ਬਿਗੜ ਜਾਤਾ ਹੈ॥ ਵਾ ਬਿਗੜ ਕੋਹੜੀ ਰੂਪ ਹੋ ਜਾਤਾ ਹੈ॥

**ਨ ਤ੍ਰਿਸਟੈ ਕੋਇ** ॥ ਕੋਈ ਭੀ ਤ੍ਰਿਸ੍ਟੈ ਕਹੀਏ ਇਸਥਤ ਨਹੀਂ ਹੋਤਾ ॥

**ਜੈਸਾ ਭਾਵੈ ਤੈਸਾ ਕੋਈ ਹੋਇ** ॥ ਚਾਹੇ ਜੈਸਾ ਵੱਡਾ ਛੋਟਾ ਹੋ ਜਾਵੇ ॥ ਤਾਂ ਭੀ ਇਸਥਤ ਨਹੀਂ ਹੋਤਾ

**ਬਿਨਸੈ ਸਭ ਸੰਗੁ** ॥ ਸਭ ਸੰਗੁ ਕਹੀਏ ਕੁਸੰਗਤ ਬਿਨਸ ਜਾਤੀ ਹੈ ॥

**ਕਰ ਹਰਿ ਕਰਮ** ॥ ਕਰਾਂ ਕਰਕੇ ਹਰੀ ਕੀ ਪ੍ਰਾਪਤੀ ਕਾ ਕਰਮ ਕਰ ॥

**॥੧੩॥ ਅਪੁਨੇ ਕਾਰਜ ਮਹਿ ਆਪਿ ਸਮਾਇਆ ॥**

ਇਹ ਨਿਸਚੇ ਕੀਆ ਆਪਣੇ ਕਾਰਜ ਸੰਸਾਰ ਵਿਚ ਆਪ ਸਮਾ ਰਹਿਆ ਹੈ ॥

**ਸੋਧਤ ਸੋਧਤ ਸੋਧਤ ਸੀਝਿਆ ॥ ਗੁਰ ਪ੍ਰਸਾਦਿ ਤਤ ਸਭੁ ਬੂਝਿਆ ॥**

ਅੰਨ੍ਹੈ ਜਬ ਗੁਰਾਂ ਕੀ ਪ੍ਰਸਾਦਿ ਹੋਈ ਤਬ ਉਸਕੀ ਸੋਧ ਕੋ ਸੋਧਨੇ ਵਾਲਾ ਹੋਕੇ ਸੋਧਿਆ ਤਬ ਤਤ ਨੂੰ ਬੂਝਿਆ ਤਾਂ ਸੀਝਿਆ ॥ ਵਾ ਸਿਧਾ ਹੀ ਕਰਨਾ ॥

**ਨਹ ਕਿਛੁ ਜਨਮੈ ਨਹ ਕਿਛੁ ਮਰੈ** ॥ ਨਾ ਕੁਛ ਜਨਮਦਾ ਹੀ ਹੈ ਨਾ ਕੁਛ ਮਰਦਾ ਹੀ ਹੈ ॥

**ਆਵਨ ਜਾਵਨ ਦ੍ਰਿਸਟਿ ਅਨ ਦ੍ਰਿਸਟਿ ॥**

ਇਹ ਸ਼ੰਕਾ ਕੀਤੀ ਹੈ ਦੀਨਾ ਨਾਥ ਆਪ ਕਹਿਤੇ ਹੋ ਨਾ ਕੁਛ ਜਨਮਦਾ ਹੈ ਨਾ ਕੁਛ ਮਰਦਾ ਹੈ ਇਹ ਜੋ ਦ੍ਰਿਸ਼੍ਟੀ ਮੈਂ ਆ ਰਹਿਆ ਹੈ ਅਸਥੂਲ ਅਨ ਦ੍ਰਿਸ਼੍ਟ ਸੂਖਮ ਸ੍ਰਿਸ਼੍ਟੀ ਆਵਤੀ ਔਰ ਜਾਤੀ ਪ੍ਰਤੀਤ ਹੋ ਰਹੀ ਹੈ॥ ਯਥਾ

**ਆਗਿਆ ਕਾਰੀ ਧਾਰੀ ਸਭ ਸ੍ਰਿਸਟਿ ॥**

ਇਹ ਸਭ ਸ੍ਰਿਸ਼੍ਟੀ ਆਗਜ਼ਾ ਕਾਰੀ ਜੋ ਮਾਇਆ ਤਿਸਨੇ ਧਾਰੀ ਹੈ ॥ ਇਹ ਆਵਨਾ ਜਾਵਨਾ ਉਸ ਮਾਇਆ ਵਿੱਚ ਹੈ ਵਾਸਤਵ ਸੇ ਨਾ ਕੁਛ ਜਨਮਦਾ ਹੈ ਨਾ ਕੁਛ ਮਰਦਾ ਹੈ ॥ ਵਾ ਇਹ ਜੋ ਆਵਨਾ ਜਾਵਨਾ ਦ੍ਰਿਸ਼ਟੀ ਆ ਰਹਿਆ ਹੈ ਸੋ ਅਨ ਕਹੀਏ ਦ੍ਵੈਤ ਦ੍ਰਿਸ਼ਟੀ ਕਰਕੇ ਹੈ ॥ ਇਹ ਜੋ ਸਭ ਸ੍ਰਿਸਟੀ ਧਾਰੀ ਹੈ ਸੋ ਪ੍ਰਮੇਸ਼੍ਵਰ ਕੀ ਆਗਜ਼ਾ ਕਾਰੀ ਹੈ । ਕਿਛੁ ਖੰਡ ਭੇਦ ਭਾਵ ॥

**ਆਪਸ ਕਉ ਆਪਿ ਦੀਨੋ ਮਾਨੁ ॥**

ਉਨ੍ਹਾਂ ਮਹਾਤਮਾਂ ਨੇ ਆਪਣੇ ਆਪ ਕੋ ਆਪ ਹੀ ਮਾਨ ਦੀਆ ਹੈ ਕੌਣ ਜੋ ਭਜਨ ਸਿਮਰਨ ਕੀਆ ਹੈ ਇਹ ਮਾਨ ਦੀਆ ॥

**੧੪ ॥ ਅਸਟਪਦੀ ॥ ਟੂਟੀ ਗਾਢਨ ਹਾਰ ॥**

ਟੂਟੀ ਅਵਸਥਾ ਕੋ ਗੋਪਾਲ ਗੰਢਨੇ ਵਾਲਾ ਹੈ ਵਾ ਟੂਟੀ ਪ੍ਰੀਤੀ ਕੋ ਗੰਢਨੇ ਵਾਲਾ ਹੈ ॥

**ਰੂਪਵੰਤੁ ਹੋਇ ਨਾਹੀ ਮੋਹੈ** ॥ਰੂਪ ਵਾਲਾ ਭੀ ਹੋਵੇ ਤਾਂ ਭੀ ਪ੍ਰਭੂ ਕੋ ਮੋਹਿਤ ਨਹੀਂ ਕਰ ਸਕਤਾ ਕਿਉਂ ॥

**ਪ੍ਰਭ ਕੀ ਜੋਤਿ ਸਗਲ ਘਟ ਸੋਹੈ ॥**

ਜੋਤ ਪ੍ਰਕਾਸ਼ਤਾ ਸੂਬ ਘਟਾਂ ਵਿੱਚ ਪ੍ਰਭੂ ਕਾ ਸੋਭਨੀਕ ਹੋ ਰਹਿਆ ਹੈ ਜੋਤਿ ਕਰਕੇ ਨਹੀਂ ਮੋਹਿਤ ਹੋਤਾ ॥

**ਤਿਸ ਦੇਨਹਾਰ ਜਾਨੈ ਗਾਵਾਰੁ ॥**

ਤਿਸਕੋ ਦੇਨ ਹਾਰ ਪ੍ਰਮੇਸ਼ੁਰ ਗਵਾਰ ਜਾਨਤਾ ਹੈ ॥ ਵਾ ਗਵਾਰ ਪੁਰਸ਼ ਤਿਸਕੋ ਦੇਨ ਵਾਲਾ ਜਾਨਤੇ ਹੈਂ ਜੋ ਦਤਾਰ ਹੋ ਬੈਠਦਾ ਹੈ ॥

**ਥੰਮਨ ॥** ਥੰਮੀਆਂ ਲਹਣਾ ਪਦਾਰਥ ਵਾ ਲੇਖ ॥

**॥੧੫॥ ਅਨਰਾਉ ॥** ਅਨੁਰਾਗੁ ਪ੍ਰੇਮ ॥

**ਜਾਕਾ ਨੇਤ੍ਰ ਫੇਰ ॥** ਸੰਸਾਰ ਕਾ ਹਰਨਾ ਭਰਨਾ ਜਿਸਕਾ ਨੇਤ੍ਰ ਕੇ ਫੇਰ ਕਹੀਏ ਫੁਰਕਣੇ ਮਾਤ੍ਰ ਵਿੱਚ ਹੈ ॥

**ਰਾਜ ਮਹਿ ਰਾਜਾ ਜੋਗ ਮਹਿ ਜੋਗੀ ॥ ਤਪ ਮਹਿ ਤਪੀਸਰੁ ਗ੍ਰਿਹਸਤ ਮਹਿ ਭੋਗੀ ॥**

ਪਹਿਲੇ ਸਪਸ਼ਟ ਹੀ ਵਾ ਦੂਤੀ ਰਾਜ ਮਹਿ ਰਾਜਾ ਰਾਮ ਚੰਦ੍ਰ ਜੀ ਜੋਗ ਮਹਿ ਜੋਗੀ ਗੋਰਖ ਨਾਥ ਜੀ ਤਪ ਮਹਿ ਤਪੀਸ਼੍ਵਰ ਸ਼ਿਵਜੀ ਗ੍ਰਿਸਤ ਮਹਿ ਗ੍ਰਿਸਤੀ ਕ੍ਰਿਸ਼ਨ ਜੀ ॥

**ਪਿਤਾ ਕਾ ਜਨਮੁ ਕਿ ਜਾਨੈ ਪੂਤੁ ॥**

ਜੈਸੇ ਆਪਨੇ ਪਿਤਾ ਕਾ ਜਨਮ ਪੁਤ੍ਰ ਕਿਆ ਜਾਨ ਸਕਤਾ ਹੈ ॥ ਇਸੀ ਪ੍ਰਕਾਰ ਇਹ ਜੀਵ ਪ੍ਰਮੇਸ਼ੁਰ ਕੇ ਗੁਨ ਸਮਗ੍ਰ ਮਹਿਮਾ ਔਰ ਪ੍ਰਮੇਸ਼ੁਰ ਕੋ ਕੈਸੇ ਜਾਨੇ ॥

**ਨਾਮ ਕੇ ਧਾਰੇ ਸਗਲੇ ਜੰਤ ॥**

ਨਾਮ ਔਰ ਨਾਮੀ ਕੀ ਏਥੇ ਅਭੇਦਤਾ ਹੈ । ਨਾਮੀ ਨੇ ਸੂਬ ਜੰਤ ਧਾਰੇ ਹੈਂ ।

**ਜਾਕਾ ਸਤਿ ਅਸਥਾਨੁ ॥** ਅਸਥਾਨ ਸਤਿ ਸੰਗਤਿ ਸਤ ਹੈ ॥

**ਸਤਿ ਬਚਨ ਸਾਧੂ ਉਪਦੇਸ ॥**

ਸਾਧੂ ਬਚਨਾ ਸੇ ਸਤਿ ਕਾ ਉਪਦੇਸ ਦੇਤੇ ਹੈਂ ਵਾ ਸਤ ਹੀ ਉਪਦੇਸ ਦੇਤੇ ਹੈਂ ਝੂਠਾ ਨਹੀਂ ॥ ਵਾ ਜੋ ਬਚਨਾ ਸੇ ਸਤਿ ਕਾ ਉਪਦੇਸ ਦੇਤਾ ਹੈ ਸੋ ਸਾਧੂ ਹੈ ॥ ਵਾ ਜਦੀ ਬਚਣਾ ਹਈ ਤਬ ਸਾਧੂਆਂ ਕਾ ਸਤਿ ਉਪਦੇਸਧਾਰ ॥

**ਸਤਿ ਨਿਰਤਿ ॥** ਸਤਿ ਕਾ ਨਿਰਨਾ ਵਾ ਸਤਿ ਔਰ ਨਿਰਤਿ ਕਹੀਏ ਝੂਠ ॥

**ਬਿਸਮਨ ਬਿਸਮ ਭਏ ਬਿਸਮਾਦ ॥**

ਜਦੋਂ ਮਨ ਬਿਸ਼ਿਆਂ ਕੀ ਤਰਫੋਂ ਬਿਸਮਿਆਂ ਤਬ ਬਿਸਮ ਅਸਚਰਜ ਰੂਪ ਹੋ ਗਏ ॥ ਬ੍ਰਹਮ ਰੂਪ ॥

**॥੧੬॥ ਸਲੋਕੁ ॥ ਆਦਿ ਸਚੁ ॥**

ਇਹ ਬਾਰਠ ਨਗਰ ਜੋ ਪਹਾੜੀ ਦੀ ਕੰਢੀ ਮੇਂ ਹੈ ਜਹਾਂ ਅਬ ਤਕ ਥੰਮ ਸਾਹਿਬ ਪ੍ਰਸਿਧ ਹੈ ਤਿਥੇ ਸ੍ਰੀ ਗੁਰੂ ਅਰਜਨ ਦੇਵ ਜੀ ਗਏ ਹੈਂ ਅਗੇ ਓਥੇ ਬਾਬਾ ਸ੍ਰੀ ਚੰਦ ਜੀ ਗੁਰੂ ਨਾਨਕ ਦੇਵ ਜੀ ਕੇ ਸੁਪੁਤ੍ਰ ਮਿਲੇ ਹੈਂ ਉਨਕੀ ਪ੍ਰਸੰਨਤਾ ਕੇ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਹ ਪੂਰਬੋਕਤ ਜੋ ਸੋਲਾਂ ਅਸਟਪਦੀਆਂ ਸੇ ਸ੍ਰੀ ਚੰਦ ਜੀ ਕੀ ਭੇਟਾ ਕੀਤੀਆਂ ਔਰ ਸ੍ਰੀ ਚੰਦ ਜੀ ਕੋ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕਹਿਆ ਹੇ ਮਹਾਰਾਜ ਇਹ ਸੁਖਮਨੀ ਨਾਮੇ ਬਾਣੀ ਹੈ ਇਸ ਕੀਆਂ ਅਠ ਅਸਟਪਦੀਆਂ ਔਰ ਆਪ ਉਚਾਰਕੇ ਚੌਵੀ ਪੂਰੀਆਂ ਕਰੋ ॥ ਇਹ ਸੁਨਕੇ ਬਾਬਾ ਸ੍ਰੀ ਚੰਦ ਜੀ ਪਰਮ ਪ੍ਰਸੰਨ ਹੂਏ ਔਰ ਸ੍ਰੀ ਗੁਰੂ ਅਰਜਨ ਦੇਵ ਜੀ ਕੋ ਕਹਿਆ ਆਪ ਹੀ ਉਚਾਰੋ ਆਗੇ ਹਮਾਰੇ ਪਿਤਾ ਜੀ ਨੇ ਬਾਣੀ ਉਚਾਰਨ ਕਰੀ ਹੈ ਉਨਕੀ ਹਮ ਬਰਾਬਰੀ ਨਹੀਂ ਕਰਦੇ ॥ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕਹਿਆ ਫੇਰ ਭੀ ਆਪ ਵੱਡੇ ਸਤਿਗੁਰ ਦੇਵਾਂ ਕੇ ਸਪੁਤ੍ਰ ਹੋਂ ਆਪ ਕੋ ਬਰ ਜ਼ਰੂਰ ਹੀ ਕੁਛ ਉਚਾਰਨਾ

ਚਾਹੀਏ ਇਸਤੇ ਬਾਬਾ ਸ੍ਰੀ ਚੰਦ ਜੀ ਅਬ ਏਕ ਸਲੋਕ ਆਪਣੇ ਮੁਖਾਰਬਿੰਦ ਸੇ ਉਚਾਰਦੇ ਹੈਂ ॥

## ਆਦਿ ਸਚੁ ਜੁਗਾਦਿ ਸਚੁ ॥ ਹੈ ਭਿ ਸਚੁ ਨਾਨਕ ਹੋਸੀ ਭਿ ਸਚੁ ॥

ਵੋਹੁ ਪ੍ਰਮਾਤਮ ਦੇਵ ਸ੍ਰਿਸਟੀ ਕੇ ਆਦ ਵਿਖੇ ਭੀ ਸਚ ਥੀ ਅਗੇ ਜੁਗਾਂ ਦੇ ਆਦਿ ਵਿਖੇ ਭੀ ਸਚ ਥੀ ॥ ਹੈ ਕਹੀਏ ਅਬ ਵਰਤਮਾਨ ਮੈਂ ਭਿ ਬਹੁੜੋ ਸਚ ਹੈ ਭਿ ਬਹੁੜੋ ਅਗੇ ਨੂੰ ਸਚ ਹੋਵੇਗਾ ॥ ਵਾ ਦੂਤੀ ਸਾਖੀ ਐਸੇ ਭੀ ਸੰਪ੍ਰਦਾਈ ਵਾਲੇ ਕਥਨ ਕਰਤੇ ਹੈਂ ਕੇ ਜਿਸ ਵਕਤ ਸ੍ਰੀ ਗੁਰੂ ਅਰਜਨ ਦੇਵ ਜੀ ਰਾਮਸਰ ਮੰਜੀ ਸਾਹਿਬ ਪਰ ਬੈਠਕੇ ਸੁਖਮਨੀ ਉਚਾਰਨ ਕਰ ਰਹੇ ਸੇ ਉਸ ਵਕਤ ਬਾਬਾ ਸ੍ਰੀ ਚੰਦ ਜੀ ਬਾਹਿਰ ਤੇ ਰਟਨ ਕਰਤੇ ਹੂਏ ਰਾਮਸਰ ਚਲਕੇ ਆਏ ਹੈਂ ॥

## ਚਰਣ ਸਤਿ ਸਤਿ ਪਰਸਣ ਹਾਰ ॥

ਗੁਰ ਉਸਤਤ ਚਰਨ ਭੀ ਸਤ ਰੂਪ ਹੈ ਉਨ ਚਰਨਾਂ ਕੇ ਪ੍ਰਸਨੇ ਵਾਲੇ ਭੀ ਸਤ ਰੂਪ ਹੈਂ ॥

## ਬਸਤ ਮਾਹਿ ਲੇ ਬਸਤ ਗਡਾਈ ॥

ਕੈਸੇ ਅਭੇਦ ਹੂਆ ਹੈ ਇਸ ਮੈਂ ਦ੍ਰਿਸਟਾਂਤ ॥ ਜੈਸੇ ਜਲ ਵਸਤੂ ਕੋ ਲੈਕੇ ਜਲ ਵਸਤੂ ਮੈਂ ਗਡ ਦਈਏ ਵਾ ਕਣਕ ਵਸਤੂ ਕੋ ਲੈਕੇ ਕਣਕ ਵਸਤੂ ਮੈਂ ਗਡ ਦਈਏ ॥ ਤਿਸਕੋ ਫੇਰ ਉਸਤੇ ਭਿੰਨ ਕਥਨ ਨਹੀਂ ਕੀਆ ਜਾਤਾ। ਇਸੀ ਪ੍ਰਕਾਰ ਚੇਤਨ ਵਸਤੂ ਵਿੱਚ ਜਬ ਚੇਤਨ ਵਸਤੂ ਮ੍ਰਿਤਕ ਬੋਧ ਲੈਕੇ ਗਡ ਦੀਆ ਅਰਥਾਤ ਵਾਚ ਵਾਚ ਤਿਆਗ ਦੀਆ ਉਸਕੋ ਭਿੰਨ ਨਹੀਂ ਕਹਿਆ ਜਾਂਦਾ ॥

## ਨੀਕੀ ਕੀਰੀ ਮਹਿ ਕਲ ਰਾਖੈ ॥

ਜਦੀ ਵੋਹੁ ਪ੍ਰਮੇਸ਼ੂਰ ਨਿਕੀ ਜਹੀ ਕੀਰੀ ਵਿੱਚ ਅਰਥਾਤ ਅਤਜੰਤ ਗਰੀਬ ਵਿਚ ਆਪਣੀ ਕਲਾ ਸ਼ਕਤੀ ਰਖ ਦੇਵੇ ਤਬ ਵੋਹੁ ਲਾਖੋਂ ਕ੍ਰੋੜ ਕੋ ਭਸਮਕਰ ਦੇਤਾ ਹੈ ॥ ਵਾ ਨੀਕੀ ਕੀਰੀ ਕੌਣ ਬ੍ਰਿਤੀ ਉਸ ਵਿਚ ਜਦੀ ਕਲ ਸ਼ਕਤੀ ਰਖ ਦੇਵੇ ਅਰਥਾਤ ਪ੍ਰਮੇਸ਼ੂਰ ਕ੍ਰਿਪਾ ਸੇ ਬ੍ਰਿਤੀ ਬ੍ਰਹਮਾ ਕਾਰ ਹੋ ਜਾਵੇ ਤਬ ਵੋਹੁ ਮਹਾਤਮਾ ਲਾਖੋਂ ਕ੍ਰੋੜ ਸੰਸਾਰ ਕੇ ਭਸਮ ਕਰ ਦੇਤਾ ਹੈ ਮਿਥਿਆ ਨਿਸਚੇ ਕਰ ਲੇਤਾ ਹੈ॥

## ਬਾਰੰ ਬਾਰ ਬਾਰ ਪ੍ਰਭੁ ਜਪੀਐ ॥

ਪ੍ਰਭੂ ਕੋ ਵਾਰੰ ਬਾਰ ਬਾਰ ਜਪੇ ॥ ਵਾ ਸਭੋਂ ਵਾਰਾਂ ਵਿਚ ਜਪੇ ॥ ਵਾ ਰੋਮ ਰੋਮ ਵਿਚ ਜਾਨਕੇ ਜਪੇ ॥ ਵਾ ਹੰਗਤਾ ਮਮਤਾ ਰੂਪੀ ਵਾੜ ਕੋ ਬਾਲਕੇ ਬਾਰੰ ਜਪੇ ॥ ਵਾ ਜੈਸੇ ਬਾਰਨ ਹਾਥੀ ਨੇ ਬਾਰ ਜਲ ਮੈਂ ਵੜਕੇ ਜਪਿਆ ਥੀ ਐਸੇ ਪ੍ਰਭੂ ਕੋ ਜਪੇ ॥

**ਜੋ ਹੋਆ ਹੋਵਤ ਸੋ ਜਾਨੈ॥** ਜੋ ਹੋਆ ਹੈ ਦੁਖ ਸੁਖ ਹੋਵਤ ਹੀ ਜਾਨਤੇ ਹੈਂ ਕੇ ਪ੍ਰਾਲਭਧ ਅਨੁਸਾਰ ਹੈ।

## ॥੧੭॥ ਸਲੋਕੁ ॥ ਸਤਿ ਪੁਰਖੁ ਜਿਨਿ ਜਾਨਿਆ ॥

ਇਹ ਇਕ ਸ਼ਲੋਕ ਮੈਂ ਅਰ ਇਕ ਪਉੜੀ ਮੈਂ ਸਤਿਗੁਰਾਂ ਕੇ ਲਖਨ ਕਰਤੇ ਹੈਂ॥ ਸਤਿ ਪੁਰਖ ਪ੍ਰਮੇਸ਼ੂਰ ਜਿਨਾਂ ਨੇ ਜਾਣਿਆ ਹੈ ਔਰ ਸਤਿ ਪੁਰਖ ਦਾ ਪ੍ਰਿਤਪਾਦਕ ਬੇਦ ਵੋਹੁ ਜਾਨਿਆ ਹੈ ਅਰਥਾਤ ਬ੍ਰਹਮ ਨੇਸਟੀ ਬ੍ਰਹਮ ਸੋ ਤ੍ਰਬਤਾ ਵਾਲੇ ਜੋ ਹੈਂ ਤਿਨਕਾ ਨਾਮ ਸਤਿਗੁਰੂ ਹੈ॥

## ਸਤਿਗੁਰ ਸਿਖਕੇ ਬੰਧਨੁ ਕਾਟੈ ॥

ਸਤਿਗੁਰ ਦੇਵ ਜੀ ਸ਼ਿਸ਼ ਕੇ ਬੰਧਨ ਕਟ ਦੇਤੇ ਹੈਂ ॥ ਕਿਸ ਸਿਖ ਕੇ ਜੋ ਗੁਰੁ ਸਿਖ ਬਿਕਾਰਾਂ ਸੇ ਹਟਦਾ ਹੈ ਉਸਕੇ ਬੰਧਨ ਕਟ ਦੇਤੇ ਹੈਂ॥ ਵਾ ਸਤਿਗੁਰਾਂ ਨੇ ਸ਼ਿਸ਼ ਕੇ ਬੰਧਨ ਕਟ ਦੀਏ ॥ ਪ੍ਰਸ਼ਨ ॥ ਆਪਨੇ ਇਹ

ਵਾਰਤਾ ਕੈਸੇ ਜਾਣੀ ਕੇ ਬੰਧਨ ਕਟ ਦੀਏ ॥ ਉ: ਇਹ ਅਨਮਾਨ ਸੇ ਜਾਣੀ ਗਈ ਕੇ ਗੁਰ ਸਿੱਖ ਵਿਕਾਰਾਂ ਕੀ ਤਰਫੋਂ ਹਟ ਗਿਆ ਇਸਤੇ ਬੰਧਨ ਕਟ ਦੀਏ। ਵਾ ਸਤਿਗੁਰਾਂ ਨੇ ਸ਼ਿਸ਼ ਕੋ ਵਿਕਾਰਾਂ ਕੀ ਤਰਫੋਂ ਹਟਾਕੇ ਬੰਧਨ ਕਟ ਦੀਏ।

**ਗੁਰਕੈ ਗ੍ਰਿਹਿ ਸੇਵਕੁ ਜੋ ਰਹੈ ॥** ਇਹ ਸੇਵਕ ਦੇ ਲਖਨ ਚਲੇ ਕੇ ਸੇਵਕ ਕੈਸਾ ਚਾਹੀਏ ॥ਸਪਸ਼੍ਟ॥

**ਬੀਸ ਬਿਸਏ ॥** ਕਹੀਏ ਨਿਸਚੇ ਕਰਕੇ ॥

**ਗਤਿ ਨਿਰਮਲ ਰੀਤਿ ॥** ਨਿਰਮਲ਼ ਰੀਤੀ ਕੀ ਗਤਿ ਕਹੀਏ ਪ੍ਰਾਪਤੀ ਹੋਤੀ ਹੈ ॥

**ਆਖ੍ਹਉ ਜਾਕਾ ਮੰਤ੍ਰੁ ॥** ਜਿਨ ਕਾ ਮੰਤ੍ਰ ਅਖੈ ਰੂਪ ਹੈ ॥ ਵਾ ਅਖੈ ਰੂਪ ਕੀ ਪ੍ਰਾਪਤੀ ਕਰਨੇ ਵਾਲਾ ਹੈ ॥

**ਕਾਹੂ ਬੋਲਨ ਪਹੁਚਤ ਪ੍ਰਾਨੀ ॥**

ਹੇ ਪ੍ਰਾਨੀ ਪ੍ਰਮੇਸ਼੍ਵਰ ਕੇ ਕਿਸੇ ਭੀ ਬੋਲ ਕਹੀਏ ਪ੍ਰਉਪਕਾਰ ਨਾਲ ਨਹੀਂ ਪਹੁੰਚਿਆ ਜਾਤਾ।

**ਕਲਿਤਾਤੀ ਠਾਂਢਾ ਹਰਿ ਨਾਉ ॥** ਕਲਜੁਗ ਕੀ ਜੋ ਕ੍ਰਿਆ ਹੈ ਸੋ ਤਤੀ ਹੈ ਹਰੀ ਨਾਮ ਠੰਢਾ ਹੈ॥

**ਤਿਤ ਘਰਿ ਜਾਇ ਬਸੈ ਅਬਿਨਾਸੀ ॥**

ਤਿਤ ਕਹੀਏ ਤਿਸ ਅਵਿਨਾਸੀ ਰੂਪੀ ਘਰ ਵਿਚ ਜੋ ਜਾਕੇ ਵਸਿਆ ਹੈ ॥ ਸਨਾਥਾ ॥ ਕਹੀਏ ਕ੍ਰਿਤਾਰਥ ॥

**ਸਾਰ ਭੂਤ ਸਤਿ ਹਰਿ ਕੋ ਨਾਉ ॥** ਹਰੀ ਨਾਮ ਸਤਿ ਨਿਸਚੇ ਕਰਕੇ ਸਾਰ ਭੂਤ ਕਹੀਏ ਸਾਰ ਰੂਪ ਹੈ ॥

**ਹਰਿ ਪੂੰਜੀ ਸੰਚਿ ਕਰਹੁ ਬਿਉਹਾਰ ॥**

ਹਰੀ ਨਾਮ ਰੂਪੀ ਪੂੰਜੀ ਸੰਚ ਕੇ ਆਤਮ ਵਸਤੂ ਕਾ ਬਿਵਹਾਰ ਕਰੋ ॥ ਵਾ ਸਰਧਾ ਪੂੰਜੀ ਕਰਕੇ ਹਰੀ ਨਾਮ ਸੰਚਣੇ ਰੂਪੀ ਬਿਵਹਾਰ ਕਰੋ ॥

**ਪੂਰਨ ਪੂਰਿ ਰਹਿਓ ਪ੍ਰਭੁ ਬਿਆਪਿ ॥**

ਪੂਰਨ ਜੋ ਪ੍ਰਭੂ ਸੋ ਬਿਆਪ ਕਹੀਏ ਸੰਸਾਰ ਮੈ ਪੂਰ ਰਹਿਆ ਹੈ ॥ ਬਿਆਪ ਨਾਮ ਸੰਸਾਰ ਕਾ ਹੈ ॥

**॥੧੯॥ ਅਸਟਪਦੀ ॥ ਇਛ੍ਹ ਪੁੰਨੀ ਸਰਧਾ ਸਭ ਪੂਰੀ ॥**

ਇਛ ਪੁੰਨੀ ਨਾਮ ਹੈ ਪ੍ਰਮੇਸ਼੍ਵਰ ਕਾ ਤਿਸ ਨੇ ਹਮਾਰੀ ਸਭ ਸ਼ਰਧਾ ਪੂਰਨ ਕਰ ਦਿਤੀ ॥ ਵਾ ਮਨ ਤਨ ਕੀ ਇਛਿਆ ਸਰਧਾ ॥

**ਜਿਘਾਲ ਨ ਭਾਨੈ ॥** ਜੋ ਘਾਲ ਕੀਤੀ ਕੋ ਭੰਨ ਦਾ ਨਹੀਂ ਫਲ ਦੇਤਾ ਹੈ।

**ਉਪਜੀ ਪ੍ਰੀਤਿ ਪ੍ਰੇਮ ਰਸ ਚਾਉ ॥**

ਪ੍ਰੇਮ ਰਸ ਕੇ ਚਾਉ ਵਿਚ ਪ੍ਰੀਤੀ ਉਤਪੰਨ ਹੋਈ ॥ ਵਾ ਪ੍ਰੀਤੀ ਭੀ ਹੋਈ ਔਰ ਪ੍ਰੇਮ ਰਸ ਚਾਉ ਭੀ ਹੂਆ ਵਾ ਉਪਜੀ ਪ੍ਰੀਤ ਤਨ ਵਿਖੇ ਪ੍ਰੇਮ ਹੂਆ ਬਾਣੀ ਵਿਖੇ ਚਾਉ ਰਸ ਹੂਆ ਮਨ ਵਿਖੇ ॥

**ਸਰਬ ਬੈਕੁੰਠ ਮੁਕਤਿ ਮੋਖ ਪਾਏ ॥**

ਜੋ ਨਿਮਖ ਮਾਤ੍ਰ ਭੀ ਹਰੀ ਕੇ ਗੁਨ ਗੈਨ ਕਰਦਾ ਹੈ ॥ ਵੋਹੁ ਪੁਰਸ਼ ਸਰਬ ਬੈਕੁੰਠਾਂ ਕੀਆ ਮੁਕਤਿ ਮੋਖ ਕਹੀਏ ਮੁਕਤੀਆਂ ਪਾ ਲੇਤਾ ਹੈ ਅਰਥਾਤ ਚਾਰੇ ਮੋਖਾ ॥ ਸਲੋਕ ॥ ਸਮੀਪ ਸਰੂਪ ਸਜੁਜ ॥ ਉਪਾਸ਼ਕਾ ਰੂਪ ਹੋ ਜਾਣਾ ਉਂਵ ਭਿੰਨ ਹੋਣਾ ਇਹ ਸਰੂਪ ਸਜੁਜ ਕਹੀਏ ਹੋਰ ਸੂਬ ਸ਼ਕਤੀ ਹੋ ਜਾਣੀ ਉਤਪਤੀ ਪਾਲਨਾ ਸੰਘਾਰ

ਕਰਨਾ ਇਹ ਸ਼ਕਤੀ ਨਾ ਹੋਵਨੀ ॥ ਵਾ ਸ੍ਰਬ ਵਿਚ ਜੋ ਬੈਕੁੰਠ ਕਹੀਏ ਅਕੁੰਠਤ ਰੁਕਣੇ ਸੇ ਰਹਿਤ ਉਸ ਕੀ ਪ੍ਰਾਪਤੀ ਰੂਪੀ ਮੁਕਤਿ ਮੋਖ ਕਹੀਏ ਕੋਈ ਵਲ ਮੋਖ ਕੋ ਪਾ ਲੇਤਾ ਹੈ ॥

**ਕਾਪਰ-ਸੰਗੀਤ** ॥ ਕਪੜੇ ਔਰ ਸੰਗੀਤ ਆਦੀ ਰਾਗ ॥ ਵਾ ਗੀਤ ਗੈਨ ਕਰਨੇ ॥

**॥੨੦॥ ਸਲੋਕ ॥ ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ ॥**

ਅੰਨ੍ਹੈ ॥ ਨ੍ਰਿਗੁਨ ਜੋ ਨਿਰੰਕਾਰ ਸੋ ਤਾਂ ਸੁੰਨ ਅਫੁਰ ਹੈ ਤੇ ਸ੍ਰਗੁਨ ਕਰਕੇ ਆਪ ਸਮਾਧੀ ਲਗਾ ਰਹਿਆ ਹੈ ॥ ਵਾ ਨ੍ਰਿਗੁਨ ਜੋ ਨਿਰੰਕਾਰ ਆਪ ਸੁੰਨ ਸਮਾਧੀ ਰੂਪ ਸੋਹੀ ਸ੍ਰਗੁਨ ਹੋਤਾ ਭਇਆ ॥

**ਆਪੇ ਹੀ ਫਿਰਿ ਜਾਪਿ ॥**

ਆਪ ਹੀ ਫਿਰ ਕਹੀਏ ਪੁਨਾਂ ਜਾਪਿ ਕਹੀਏ ਜਾਨਦਾ ਹੈ ਖਾਨ ਪਾਨ ਦੇਣੀ ॥ ਵਾ ਜਾਪ ਕਹੀਏ ਜੰਪਤ ਕਰਦਾ ਹੈ ਅਰਥਾਤ ਸੰਘਾਰ ਕਰ ਦੇਤਾ ਹੈ ॥ ਅਸਟਪਦੀ ॥ ਅਬ ਸਤਿਗੁਰ ਦੇਵ ਜੀ ਮਹਾਂ ਪਰਲੇ ਕੀ ਰੀਤੀ ਵਰਨਨ ਕਰਦੇ ਹੈਂ ॥

**ਜਬ ਅਕਾਰੁ ਇਹੁ ਕਛੁ ਨ ਦ੍ਰਿਸਟੇਤਾ ॥**

ਜਦੋਂ ਮਹਾਂ ਪ੍ਰਲੇ ਮੈ ਇਹੁ ਬ੍ਰਹਮਾਂਡਕਾ ਅਕਾਰ ਕੁਛ ਭੀ ਨਹੀਂ ਦ੍ਰਿਸ੍ਰੀ ਆਵਤਾ ਸੀ ॥

**ਪਾਪ ਪੁੰਨ ਤਬ ਕਹ ਤੇ ਹੋਤਾ ॥** ਪਾਪ ਔਰ ਪੁੰਨ ਇਹ ਤਬ ਕਿਸ ਤੇ ਹੋਤਾ ਸੀ ॥

**ਜਬ ਧਾਰੀ ਆਪਨ ਸੁੰਨ ਸਮਾਧਿ ॥**

ਜਦੋਂ ਪ੍ਰਲੇ ਕਾਲ ਮੈਂ ਆਪ ਪ੍ਰਮੇਸ਼ੁਰ ਨੇ ਸੁੰਨ ਸਮਾਧੀ ਧਾਰੀ ਸੀ ਅਰਥਾਤ ਸ੍ਵੈ ਮਹਿਮਾ ਵਿਖੇ ਇਸਥਤ ਸੀ ॥

**ਜਬ ਆਪਨ ਆਪ ਅਪਿ ਪਾਰਬ੍ਰਹਮ ॥**

ਜਦੋਂ ਪ੍ਰਲੇ ਕਾਲ ਮੈਂ ਆਪਣੇ ਆਪ ਮੈ ਆਪ ਹੀ ਪਾਰਬ੍ਰਹਮ ਇਸਥਤ ਹੋ ਰਹਿਆ ਸੀ ॥

**ਆਪਨ ਖੇਲੁ ਆਪਿ ਵਰਤੀਜਾ ॥** ਆਪਣਾ ਪ੍ਰਲੇ ਰੂਪੀ ਖੇਲ ਆਪ ਹੀ ਵਰਤ ਰਹਿਆ ਸੀ ।

**ਨਾਨਕ ਕਰਨੈਹਾਰੁ ਨ ਦੂਜਾ ॥** ਪ੍ਰਮੇਸ਼ੁਰ ਤੇ ਬਿਨਾਂ ਮਹਾਂ ਪ੍ਰਲੇ ਕੋ ਕਰਨੇ ਵਾਲਾ ਦੂਆ ਨਹੀਂ ॥

**ਜਬ ਹੋਵਤ ਪ੍ਰਭ ਕੇਵਲ ਧਨੀ ॥**

ਜਦੋਂ ਮਹਾ ਪ੍ਰਲੇ ਮੈ ਕੇਵਲ ਪ੍ਰਭੂ ਧਨੀ ਸ੍ਵੈ ਮਹਿਮਾਂ ਵਿਚ ਇਸਥਤ ਹੋ ਰਹਿਆ ਸੀ ॥

**ਤਬ ਸਿਵ ਸਕਤਿ ਕਹੁ ਕਿਤੁ ਠਾਇ ॥**

ਤਿਸ ਕਾਲ ਮੈਂ ਸ਼ਿਵਜੀ ਔਰ ਸ਼ਕਤੀ ਮਾਇਆ ਇਨ ਕੀ ਕਲਪਣਾ ਕਿਸ ਅਸਥਾਨ ਥੀ ॥ ਵਾ ਸ਼ਿਵ ਸਤੋਗੁਨ ਸਕਤੀ ਤਮੋਗੁਨ ਔਰ ਰਜੋਗੁਨ ਇਹ ਕਿਸ ਠਾਂ ਵਿਖੇ ਥੇ॥ ਵਾ ਸ਼ਿਵ ਈਸ਼੍ਵਰ ਸ਼ਕਤੀ ਬਸਿਸ਼੍ਰਕਿਥੇ ਥਾ

**ਜਬ ਅ ਪਹਿ ਆਪਿ ਆਪਨੀ ਜੋਤਿ ਧਰੈ ॥**

ਜਦੋਂ ਪ੍ਰਲੇ ਮੈਂ ਆਪਣੇ ਆਪ ਮੈ ਆਪਣੀ ਹੀ ਜੋਤਿ ਕੋ ਧਾਰਨ ਕਰ ਰਹਿਆ ਸੀ ।

**ਆਪਨ ਚਲਿਤ ਆਪਿ ਕਰਨੈ ਹਾਰ ॥**

ਆਪਣਾ ਪ੍ਰਲੇ ਰੂਪੀ ਚਲਿਤ੍ਰ ਆਪ ਹੀ ਕਰਨੇ ਵਾਲਾ ਹੋ ਰਹਿਆ ਸੀ ॥

**॥੨॥ ਅਬਿਨਾਸੀ ਸੁਖ ਆਪਨ ਆਸਨ ॥**

ਅਬਿਨਾਸੀ ਜੋ ਸੁਖ ਰੂਪ ਆਪ ਹੀ ਸ੍ਵੈ ਮਹਿਮਾਂ ਵਿਚ ਇਸਥਤ ਥੀ ॥

**ਤਹ ਜਨਮ ਮਰਨ ਕਹੁ ਕਹਾ ਬਿਨਾਸਨ ॥**

ਤਬ ਜਨਮ ਮਰਨ ਵਿਚ ਕਹੁ ਹੇ ਭਾਈ ਕਹਾਂ ਬਿਨਾਸ ਹੋਤਾ ਸੀ ॥ ਵਾ ਉਸ ਵਕਤ ਬਿਨਾਸਨ ਕਹੀਏ ਬਿਨ ਆਸਾ ਕੌਣ ਥੀ ਔਰ ਆਸਾ ਸਹਿਤ ਕੌਣ ਥੀ ॥ ਵਾ ਬਿਨ ਅਸਨ ਕਹੀਏ ਭੋਜਨ ਅਰਥਾਤ ਭੋਜਨ ਬਿਨਾ ਕੌਣ ਥੀ ॥

**ਆਪਨ ਆਪ ਆਪ ਹੀ ਅਚਰਜਾ ॥** ਆਪਣੇ ਆਪ ਆਪ ਹੀ ਅਸਚਰਜ ਰੂਪ ਹੋ ਰਹਿਆ ਸੀ ॥

**ਨਾਨਕ ਆਪਨ ਰੂਪ ਆਪ ਹੀ ਉਪਰਜਾ ॥**

ਉਸ ਵਕਤ ਆਪਣੇ ਰੂਪ ਕੋ ਆਪ ਹੀ ਉਤਪੰਨ ਕਰ ਰਹਿਆ ਸੀ ਅਰਥਾਤ ਆਪਣੇ ਸਰੂਪ ਕੋ ਆਪ ਹੀ ਪ੍ਰਗਟ ਕਰ ਰਹਿਆ ਸੀ ॥ ਵਾ ਆਪਣੇ ਰੂਪ ਤੇ ਆਪ ਹੀ ਪ੍ਰਲੋ ਕੋ ਉਤਪੰਨ ਕਰ ਰਹਿਆ ਸੀ ॥

**ਜਹ ਨਿਰਮਲ ਪੁਰਖੁ ਪੁਰਖ ਪਤਿ ਹੋਤਾ ॥**

ਜਬ ਪ੍ਰਲੇ ਮੈਂ ਪੁਰਖ ਪਤੀ ਜੋ ਪ੍ਰਮੇਸ਼ੂਰ ਸੋ ਨਿਰਮਲ ਪੁਰਖ ਸੀ ।

**ਜਹ ਸਰਬ ਕਲਾ ਆਪਹਿ ਪਰਬੀਨ ॥**

ਜਦੋਂ ਸਰਪ ਕਲਾ ਸੰਪੰਨ ਪ੍ਰਬੀਨ ਚਤਰ ਆਪਣੀ ਸ੍ਵੈ ਮਹਿਮਾਂ ਵਿਚ ਇਸਥਤ ਸੀ ॥

**ਜਬ ਆਪਨ ਆਪ ਆਪਿ ਉਰਧਾਰੈ ॥**

ਜਦੋਂ ਆਪਣੇ ਆਪਦੇ ਆਪ ਹੀ ਉਰਮੈਂ ਧਾਰ ਰਹਿਆ ਸੀ ॥

**ਜਹ ਆਪਨ ਊਚ ਆਪਨ ਆਪਿ ਨੇਰਾ ॥**

ਜਦੋਂ ਆਪ ਹੀ ਉਚਾ ਹੋ ਰਹਿਆ ਸੀ ਔਰ ਆਪਣੇ ਆਪ ਹੀ ਨੇਰਾ ਕਹੀਏ ਨੀਚ ਹੋ ਰਹਿਆ ਸੀ ॥ਵਾ ਜਦੋਂ ਆਪਣੇ ਆਪ ਹੀ ਉਚਾ ਹੂਆ ਆਪਣੀ ਸ੍ਵੈ ਮਹਿਮਾਂ ਕੋ ਨੇਰੇ ਹੋ ਰਹਿਆ ਸੀ ॥

**ਬਿਸਮਨ ਬਿਸਮ ਰਹੇ ਬਿਸਮਾਦ ॥**

ਬਿਸਮਨ ਜੋ ਅਸਚਰਜ ਵਸਤੂ ਤਿਸਕੋ ਅਸਚਰਜ ਹੀ ਵਸਤੂ ਦੇਖਕੇ ਅਸਚਰਜ ਹੋ ਰਹੀ ਸੀ ॥ ਵਾ ਬਿਸਮਨ ਜੋ ਅਸਚਰਜ ਰੂਪ ਪ੍ਰਮੇਸ਼ੂਰ ਸੋ ਬਿਸਮ ਅਸਚਰਜ ਪ੍ਰਲੋ ਕੋ ਦੇਖਕੇ ਅਸਚਰਜ ਹੋ ਰਹਿਆ ਸੀ ॥

**ਜਹ ਏਕਹਿ ਏਕ ਏਕ ਭਗਵੰਤਾ ॥** ਜਦੋਂ ਇਕੋ ਇਕ ਜੋ ਭਗਵੰਤ ਸੋ ਇਕ ਹੀ ਹੋ ਰਹਿਆ ਸੀ ॥

**ਜਹ ਆਪਨ ਆਪੁ ਆਪਿ ਪਤੀਆਰਾ ॥**

ਜਦੋਂ ਆਪਣੇ ਆਪ ਉਪ੍ਰ ਆਪ ਹੀ ਪਤਿਆਵਾ ਕਰ ਰਹਿਆ ਸੀ ॥

**ਨਾਨਕ ਆਪਸ ਕਉ ਆਪਹਿ ਪਹੂਚਾ ॥**

ਉਸ ਵਕਤ ਆਪਣੇ ਕੋ ਆਪ ਹੀ ਪਹੁੰਚ ਰਹਿਆ ਸੀ । ੬ ॥ ਇਹ ਛੇ ਪਉੜੀਆਂ ਵਿਚ ਮਹਾਂ ਪ੍ਰਲੋ ਕੀ ਰੀਤੀ ਕਹੀ ਅਬ ਦੋ ਪਉੜੀਆਂ ਵਿਚ ਉਤਪਤੀ ਕਾ ਪ੍ਰਕਾਰ ਕਥਨ ਕਰਤੇ ਹੈਂ ॥

**ਜਹ ਆਪਿ ਰਚਿਓ ਪਰਪੰਚੁ ਅਕਾਰੁ ॥**

ਜਦੋਂ ਜੀਵਾਂ ਕੇ ਕਰਮ ਫਲ ਦੇਣੇ ਕੋ ਅਭੀ ਮੁਖ ਹੂਏ ਤਬ ਆਪ ਹੀ ਪ੍ਰਮੇਸ਼੍ਵਰ ਨੇ ਇਹ ਅਕਾਰ ਰਚਿਆ ॥

**ਪਾਪੁ ਪੁੰਨੁ ਤਹ ਭਈ ਕਹਾਵਤ ॥**

ਤਿਸ ਵਕਤ ਪਾਪ ਪੁੰਨ ਕੀ ਕਹਾਣੀ ਭਈ ਇਹ ਪਾਪ ਹੈਂ ਇਹ ਪੁੰਨ ਹੈਂ ॥ ਇਹ ਕਰਨੇ ਤੇ ਪਾਪ ਹੋਤਾ

ਹੈ ਇਹ ਕਰਨੇ ਤੇ ਪੁੰਨ ਹੋਤਾ ਹੈ ਇਹ ਕਹਾਵਤ ਹੋਈ ॥

**॥੨੦॥ ਜਹ ਅਬਿਗਤੁ ਭਗਤੁ ਤਹ ਆਪਿ ॥**

ਜਿਥੇ ਭਗਤ ਹੈਂ ਤਿਥੇ ਅਬਿਗਤ ਪ੍ਰਮੇਸ਼ੁਰ ਹੈ ॥ ਵਾ ਜਿਥੇ ਅਬਿਗਤ ਹੈ ਤਿਥੇ ਭਗਤ ਹੈ ।

**ਜਹ ਪਸਰੈ ਪਾਸਾਰੁ ਸੰਤ ਪਰਤਾਪਿ ॥**

ਜਹ ਨਾਮ ਜਿਤਨਾਂ ਇਹ ਸੰਸਾਰ ਰੂਪੀ ਪਸਾਰਾ ਪਸਾਰਿਆ ਹੈ ਸੰਤਾ ਕੇ ਪ੍ਰਤਾਪ ਵਧਾਵਣੇ ਵਾਸਤੇ ਕੀਆ ਹੈ ॥

**ਆਪਹਿ ਕਉਤਕ ਕਰੈ ਅਨਦ ਚੋਜ ॥**

ਆਪ ਹੀ ਅਨੰਦਾਇਕ ਚੋਜ ਕਹੀਏ ਅਸਚਰਜ ਕੌਤਕ ਕਰ ਰਹਿਆ ਹੈ ॥

**॥੨੧॥ ਪ੍ਰਾਨ ਤਰਨ ਕਾਇਹੈ ਸੁਆਉ ॥**

ਹੇ ਪ੍ਰਾਨੀ ਤਰਨੇ ਕਾ ਏਹੀ ਸੁਆਉ ਕਹੀਏ ਲਾਭ ਹੈ ॥ ਵਾ ਪ੍ਰਯੋਜਨ ਹੈ ।। ਵਾ ਸੁਆਦ ਹੈ ॥

**ਮਿਟੈ ਅਗਿਆਨੁ ਬਿਨਸੈ ਅੰਧੇਰਾ ॥**

ਅਗਜਾਨ ਜੋ ਅੰਧੇਰਾ ਰੂਪ ਬਿਨਾਸ ਕਰਨੇ ਵਾਲਾ ਸੋ ਮਿਟ ਗਇਆ ॥

**॥੨੨॥ ਸੁੰਨ ਸਮਾਧਿ ਅਨਹਤ ਤਹਨਾਦ ॥**

ਜਿਥੇ ਸੁੰਨ ਸਮਾਧੀ ਲਗਾਈ ਹੈ ਤਿਥੇ ਅਨਹਤ ਏਕ ਰਸ ਨਾਦ ਤਤ ਮਸੀ ਆਦਕ ਵਜੇ ਹੈਂ ॥ ਵਾ ਦਸਮ ਦੁਆਰੇ ਕੇ ਵਜੇ ॥ ਵਾ ਸਤਨਾਮ ਵਜੇ ॥

**ਕਹਨ ਨ ਜਾਈ ਅਚਰਜ ਬਿਸਮਾਦ ॥**

ਵੋਹੁ ਅਸਚਰਜ ਤੇ ਅਸਚਰਜ ਰੂਪ ਹੂਆ ਹੈ ਕਥਨ ਨਹੀਂ ਕਰਿਆ ਜਾਤਾ ॥

**ਬਾਣੀ ਪ੍ਰਭ ਕੀ ਸਭੁ ਕੋ ਬੋਲੈ ॥**

ਪ੍ਰਭੂ ਕੀ ਬੇਦ ਬਾਣੀ॥ਵਾ ਨਾਮਾਂ ਰੂਪੀ ਬਾਣੀ॥ਵਾ ਗੁਰੂ ਗ੍ਰੰਥ ਰੂਪੀ ਬਾਣੀ ਸਭ ਕੋਈ ਆਸਤ ਲੋਕ ਬੋਲਦੇ ਹੈਂ॥

**ਸਤਿ ਬਚਨ ਸਾਧੂ ਸਭਿ ਕਹਤ ॥**

ਸਾਧੂ ਸਭ ਜੋ ਬਚਨ ਕਹਿਤੇ ਹੈਂ ਸੋ ਸਭ ਵਚਨ ਸਤ ਹੀ ਕਹਿਤੇ ਹੈਂ ਝੂਠਾ ਕੋਈ ਵਚਨ ਨਹੀਂ ਕਹਿਤੇ ॥ ਵਾ ਸਭ ਜੋ ਸਾਧੂ ਅਰਥਾਤ ਜੋ ਸਾਧੂ ਹੈ ਮਹਾਤਮਾਂ ਸੋ ਸਤ ਹੀ ਵਚਨ ਕਹਿਤੇ ਹੈਂ ॥ ਵਾ ਜੋ ਸਤਿ ਬਚਨ ਬੋਲਦੇ ਹੈਂ ਉਸ ਨੂੰ ਸਭੀ ਸਾਧੂ ਕਹਿਤੇ ਹੈਂ ।। ਕੇ ਇਹ ਸਾਧੂ ਹੈਂ ॥

**ਆਪਿ ਸਤਿ ਕੀਆ ਸਭੁ ਸਤਿ ॥**

ਆਪ ਜੋ ਸਤ ਰੂਪ ਹੈ ਤਿਸ ਸਤ ਰੂਪ ਨੇ ਸਭ ਕੀਤੀ ਹੈ ॥ ਵਾ ਆਪ ਭੀ ਸਤ ਹੈ ਔਰ ਜੋ ਸਭ ਕੀਆ ਹੈ ਇਹ ਭੀ ਸਭ ਸਤ ਰੂਪ ਹੈ ॥ ਲਾਲ ਕੀਆਂ ਦਮਕਾਂ ਲਾਲ ਰੂਪ ਹੀ ਹੈਂ ॥ ਵਾ ਰਜੂ ਵਿਚ ਸਰਪ ਵਤ ਗਜਾਨ ਵਾਨ ਕੀ ਦ੍ਰਿਸ਼ਟੀ ਹੈ ॥

**ਸਰਬ ਭੂਤ ॥** ਸਰਬ ਭੂਤ ਕਹੀਏ ਸਰਬ ਰੂਪ ਹੂਆ ॥ ਆਪ ਹੀ ਵਰਤ ਰਹਿਆ ਹੈ ॥

**ਜਾਕਾ ਤਨਾ ॥**

ਜਿਸ ਕਾ ਤਨਾ ਕਹੀਏ ਤਾਣਿਆ ਹੂਆ ਹੈ ॥ ਵਾ ਉਸਕਾ ਤਣਾ ਕਹੀਏ ਪੁਤ੍ਰ ਹੈ ॥ ਵਾ ਤਣਾ ਕਹੀਏ ਸਰੂਪ ਹੈ ॥

**ਇਸਤੇ ਹੋਇ ਸੁਨਾਹੀ ਬੁਰਾ ॥**

ਇਸ ਜੀਵ ਤੇ ਆਪਣੇ ਆਪ ਕੁਛ ਭੀ ਬੁਰਾ ਨਹੀਂ ਹੋਤਾ ॥ ਸਭ ਓਹੀ ਕਰਵਾਵਤਾ ਹੈ ॥ ਵਾ ਇਸ ਤੇ ਕਹੀਏ ਈਸ਼੍ਵਰ ਤੇ ਜੋ ਹੋਤਾ ਹੈ ਸੋ ਬੁਰਾ ਨਹੀਂ ਹੋਤਾ ॥ ਯਥਾ । ਚੰਗੇ ਚੰਗਾ ਹੋਈ ॥

**ਦੂਸਰ ਹੋਇ ਤ ਸੋਝੀ ਪਾਇ ॥**

ਪ੍ਰਮੇਸ਼੍ਵਰ ਤੇ ਬਿਨਾ ਕੋਈ ਦੂਜਾ ਹੋਵੇ ਤਬ ਤਾਂ ਸੋਝੀ ਪਾਵੇ ਉਸ ਕੀ ॥ ਵਾ ਦੂਸਰੇ ਸਤਿਗੁਰ ਦੇਵ ਜੀ ਹੋਵਨ ਤਬ ਸੋਝੀ ਪਾਵਨ ॥

**॥੨੩॥ ਅਸਟਪਦੀ ॥ ਖੇਮ ਕੁਸਲ ਸਹਜ ਆਨੰਦ ॥**

ਖੇਮ ਰਖਿਆ ਕੁਸਲ ਸੁਖ ਸੰਸਾਰਕ ਸਹਜ ਅਨੰਦ ਬ੍ਰਹਮਾਂ ਨੰਦ ।

**ਉਤਮ ਸਲੋਕ ਸਾਧ ਕੇ ਬਚਨ ॥**

ਇਹ ਜੋ ਸੁਖਮਨੀ ਰੂਪੀ ਸਾਧੂਆਂ ਕੇ ਵਚਨ ਹੈਂ ਇਹ ਇਕ ਉਤਮ ਸਲੋਕ ਹੈਂ ॥ ਵਾ ਸਾ ਜੋ ਅਲੋਕਕ ਉਸਕੀ ਪ੍ਰਾਪਤੀ ਕਰਨੇ ਵਾਲੇ ਹੈਂ ॥

**ਅਮੁਲੀਕ ਲਾਲ ਏਹਿ ਰਤਨ ॥**

ਏਹ ਜੋ ਸੁਖਮਨੀ ਰੂਪੀ ਵਚਨ ਹੈ ਅਮੁਲੀਕ ਕਹੀਏ ਅਮੋਲਕ ਹੈਂ ਰਤਨਾਂ ਔਰ ਲਾਲਾਂ ਵਤ ॥ ਵਾ ਰਤਨ ਵੈਰਾਗ ਲਾਲ ਪ੍ਰੇਮ ॥

**ਜੈ ਜੈ ਸਬਦੁ ਅਨਾਹਦੁ ਵਾਜੈ ॥**

ਸ੍ਰੀ ਗੁਰੂ ਰਾਮ ਦਾਸ ਜੀ ਕੀ ਜੈ ਹੋਵੇ ਜੈ ਹੋਵੇ ਐਸੇ ਜੋ ਅਨਾਹਦ ਏਕ ਰਸ ਸ਼ਬਦ ਵਜ ਰਹੇ ਹੈਂ ਉਨਕੋ ਜੋ ਸੁਨ ਕੰਨਾ ਦੁਆਰੇ ਸੁਨਦਾ ਹੈ ਉਸਕੋ ਪ੍ਰਭੂ ਗਾਜੈ ਕਹੀਏ ਪ੍ਰਗਟ ਹੂਆ ਹੈ ਵੋਹੁ ਅਨੰਦ ਕਰਦਾ ਹੈ ॥ ਵਾ ਉਸ ਪੁਰਸ਼ ਕਾ ਸੰਸਾਰ ਮੈ ਜੈ ਹੋਵੇ ਜੈ ਹੋਵੇ ਐਸਾ ਏਕ ਰਸ ਸ਼ਬਦ ਹੋਤਾ ਹੈ ॥

**ਪ੍ਰਗਟੇ ਗੁਪਾਲ ਮਹਾਂਤ ਕੈ ਮਾਥੈ ॥**

ਮਹਾਂਤ ਕਹੀਏ ਮਹਾਤਮਾਂ ਕੇ ਮਾਥੇ ਕਹੀਏ ਅਗ੍ਰਭਾਗ ਵੋਹੁ ਗੁਪਾਲ ਪ੍ਰਗਟ ਹੂਆ ਹੈ ॥

**ਸਰਨਿ ਜੋਗ ਸੁਨਿ ਸਰਨੀ ਆਇ ॥**

ਸ਼ਰਨ ਆਇਆਂ ਕੀ ਰਖਿਆ ਕਰਨੇ ਜੋਗ ਹੈ ਇਹ ਬਾਤ ਸੁਨਕੇ ਸ਼ਰਨੀ ਆਏ ॥

**ਕਰਿ ਪ੍ਰਸਾਦੁ ਦਇਆ ਪ੍ਰਭਿ ਧਾਰੀ ॥**

ਗੁਰਾਂ ਨੇ ਪ੍ਰਸਾਦ ਕੀਤੀ ਪ੍ਰਭੂ ਨੇ ਦਇਆ ਧਾਰੀ॥ ਵਾ ਪ੍ਰਭੂ ਜੋ ਪ੍ਰਸਾਦ ਕਰਨੇ ਵਾਲਾ ਤਿਸ ਨੇ ਦਇਆ ਧਾਰੀ।

**ਨਾਨਕ ਨਿਬਹੀ ਖੇਪ ਹਮਾਰੀ ॥**

ਹਮਾਰੀ ਸੁਖਮਨੀ ਰੂਪੀ ਖੇਪ ਜੋ ਚੁਕੀ ਹੋਈ ਸੀ ਸੋ ਸੰਪੂਰਨ ਨਿਬਹਗੀ ॥ ਵਾ ਜਪ ਤਪ ਰੂਪੀ ਖੇਪ ॥

**॥੫॥ ਖੇਮ ਸਾਂਤਿ ਰਿਧਿ ਨਵ ਨਿਧਿ ॥**

ਇਤਿਆਦਕ ਤਿੰਨ ਪਉੜੀਆਂ ਵਿਚ ਸੁਖਮਨੀ ਸਾਹਿਬ ਜੀ ਕਾ ਫਲ ਕਥਨ ਕਰਦੇ ਹੈਂ ॥ ਅੰਨ੍ਰੈ

**ਗੁਰ ਨਾਨਕ ਨਾਮੁ ਬਚਨ ਮਨਿ ਸੁਨੇ ॥**

ਜੋ ਗੁਰਾਂ ਦੁਆਰੇ ਇਹ ਸੁਖਮਨੀ ਸਾਹਿਬ ਰੂਪੀ ਵਚਨ ਨਾਮਾਂ ਨਾਲ ਮਿਲੇ ਹੂਏ ਸੁਨੇਗਾ ਸੁਨਕੇ ਮਨਿ

ਕਹੀਏ ਮਨਨ ਕਰੇਗਾ ॥

**ਮੁਖਿ ਭਨੇ ॥** ਅਥਵਾ ॥ ਮੁਖ ਸੇ ਇਨਾਂ ਵਚਨਾ ਕੋ ਭਨੇ ਕਹੀਏ ਉਚਾਰੇਗਾ ॥

**ਇਹ ਫਲ ਤਿਸੁ ਜਨਕੈ ॥**

ਇਹ ਜੋ ਪੂਰਬੋਕਤ ਫਲ ਕਥਨ ਕੀਏ ਹੈਂ ਤਿਸ ਜਨ ਕੋ ਮਿਲਦੇ ਹੈਂ ॥ ਵਾ ਇਹ ਮੁਖੀ ਮੁਖੀ ਫਲ ਕਥਨ ਕੀਆ ਹੈ ਗੌਣ ਫਲ ਬਹੁਤ ਹੋਤਾ ਹੈ ॥

**ਸਭ ਜੁਗ ਮਹਿ ॥** ਜਿਸ ਸੰਸਾਰ ਮੈਂ ਸਾਰੇ ਜੁਗ ਵਰਤਨ ਇਸ ਮੈਂ ਉਸਕੀ ਗਤੀ ਹੋਤੀ ਹੈ ॥

**ਗੁਣ ਗੋਬਿੰਦ ਨਾਮ ਧੁਨਿ ਬਾਣੀ ॥**

ਇਸ ਸੁਖਮਨੀ ਮੈਂ ਗੋਬਿੰਦ ਕੇ ਗੁਣ ਧੁਨਿ ਕਹੀਏ ਉਚਾਰਨ ਕਰੇ ਹੂਏ ਹੈਂ ਔਰ ਨਾਮ ਰੂਪੀ ਬਾਣੀ ਇਸ ਮੈ ਧੁਨ ਕਹੀਏ ਉਚਾਰੀ ਹੈ ॥

**ਸਗਲ ਮਤਾਂਤ ॥** ਸ੍ਰਬ ਕਾ ਮਤਾਂਤ ਕਹੀਏ ਸਿਧਾਂਤ ॥

**ਸਾਧ ਨਾਮ ਨਿਰਮਲ ਤਾਕੇ ਕਰਮ ॥** ਸਾਧ ਨਾਮ ਭੀ ਉਸੀ ਕਾ ਹ ਨਿਰਮਲ ਕਰਮ ਭੀ ਉਸੀ ਕੇ ਹੈਂ ।

**ਨਾਨਕ ਇਹ ਗੁਣ ਨਾਮ ਸੁਖਮਨੀ ॥**

ਇਹ ਨਾਮਾਂ ਰੂਪੀ ਗੁਣ ਸੁਖਮਨੀ ਵਿਚ ਹੈਂ ॥ ਇਤੀ ॥ ੨੪ ॥

**ਥਿਤੀ ਗਉੜੀ ਮਹਲਾ ੫ ॥ ਸਲੋਕੁ ॥ ੧ ੴ ਸਤਿਗੁਰ ਪ੍ਰਸਾਦਿ ॥**

ਇਹ ਸਿਖਾਂ ਨੇ ਬੇਨਤੀ ਕੀਤੀ ਹੇ ਦੀਨਾ ਨਾਥ ਪੰਦ੍ਰਾਂ ਥਿਤਾਂ ਵਿਚ ਕਿਸ ਕੋ ਪੂਜੀਏ ਔਰ ਜਿਸ ਕਰਕੇ ਪੰਦ੍ਰਾਂ ਤਿਥਾਂ ਸਫਲੀਆਂ ਹੋ ਜਾਵਨ ਐਸੀ ਬਾਣੀ ਉਚਾਰਨ ਕਰੋ ॥ ਇਸ ਤੇ ਸਤਿਗੁਰ ਦੇਵ ਜੀ ਕਥਨ ਕਰਤੇ ਹੈਂ ਪੰਦ੍ਰਾਂ ਥਿਤਾਂ ਵਿਚ ਆਤਮਦੇਵਕੋ ਪੂਜੋ ਪਹਿਲਾ ਸਲੋਕ ਮੰਗਲ ਕੀਆਹੈ॥ਪਉੜੀ ਤੇ ਲੈਕੇ ਥਿਤਾਂਚਲੀਆਂਹੈਂ

**ਏਕਮ ਏਕੰਕਾਰੁ ਪ੍ਰਭੁ ਕਰਉ ਬੰਦਨਾ ਧਿਆਇ ॥**

ਏਕਮ ਦੁਆਰੇ ਕਥਨ ਕਰਤੇ ਹੈਂ । ਏਕੰਕਾਰ ਜੋ ਪ੍ਰਭੂ ਉਸੀ ਕੋ ਧਿਆਵੇ ਔਰ ਉਸਕੋ ਬੰਦਨਾ ਕਰੋ । ਵਾ ਫਲ ਕਿਆ ਹੋਵੇਗਾ ॥ ਬੰਦ ਨਾ ਬੰਦਨ ਨਹੀਂ ਹੋਵਨਗੇ ॥

**ਦਾਤਾ ਭੁਗਤਾ ਦੇਨਹਾਰੁ ॥** ਦਾਤਾ ਹੋਕੇ ਦੇਨ ਹਾਰ ਭੀ ਓਹੀ ਹੈ ਭੁਗਤਾ ਹੋਕੇ ਭੋਗਨ ਵਾਲਾ ਭੀ ਓਹੀ ਹੈ॥

**॥੨॥ ਸਲੋਕੁ ॥ ਤੀਨ ਬਿਆਪਹਿ ਜਗਤ ਕਉ ॥**

ਤਿੰਨ ਗੁਨ ॥ ਵਾ ਤਿੰਨ ਸੁਤ ਬਿਤ ਲੋਕ ਈਖਣਾ ॥ ਵਾ ਜਾਗ੍ਰਤ ਸ੍ਵਪਨ ਸ਼ਖੋਪਤੀ ਇਹ ਤਿੰਨ ਜਗਤ ਕੋ ਬਿਆਪ ਰਹੇ ਹੈਂ ॥

**॥ਪਉੜੀ॥ ਤ੍ਰਿਤੀਆ ਤ੍ਰੈ ਗੁਣ ਬਿਖੈ ਫਲ ॥**

ਤ੍ਰਿਤੀਆ ਦੁਆਰੇ ਕਹਿਤੇ ਹੈਂ ਤ੍ਰੈ ਗੁਣੀ ਜੀਵ ਬਿਖ਼ੈ ਫਲਾਂ ਵਿਚ ਲਗ ਰਹੇ ਹੈਂ ॥

**ਆਧਿ ਬਿਆਧਿ ਉਪਾਧਿ ਰਸ ਕਬਹੁ ਨ ਤੂਟੈ ਤਾਪ ॥**

ਆਧੀ ਤਾਪ ਮਾਨਸ਼ੀ ਬਿਆਧੀ ਤਾਪ ਫੋੜਾ ਫੁਨਸੀ ਉਪਾਧੀ ਉਸਕਾ ਨਾਮ ਹੈ ਜੋ ਸੋਟਾ ਡੰਡਾ ਲਗਣਾ

ਵਾ ਸਰਪ ਇਹ ਤਿੰਨੇ ਤਾਪ ਰਸਾਂ ਵਿਚ ਲਗਨੇ ਸੇ ਕਬੀ ਨਹੀਂ ਤੁਟਦੇ॥

## ॥ ਪ ॥ ਪਉੜੀ ॥ ਪੰਚਮਿ ਪੰਚ ਪ੍ਰਧਾਨ ਤੇ ਜਿਹ ਜਾਨਿਓ ਪਰਪੰਚ॥

ਪੰਚਮੀ ਦੁਆਰੇ ਕਥਨ ਕਰਤੇ ਹੈਂ ਤੇ ਕਹੀਏ ਸੋ ਪੰਚ ਕਹੀਏ ਮਹਾਤਮਾ ਅਰਥਾਤ ਸੋ ਮਹਾਤਮਾਂ ਪ੍ਰਧਾਨ ਮੁਖ਼ ਹੈਂ ॥ ਜਿਨਾਂ ਨੇ ਇਸ ਸੰਸਾਰ ਕੋ ਪਰਪੰਚ ਕਹੀਏ ਛਲ ਰੂਪ ਜਾਨਿਆ ਹੈ॥ ਵਾ ਜਿਨਾਂ ਨੇ ਪ੍ਰਪੰਚ ਕੋ ਐਸਾ ਜਾਨਿਆ ਹੈ ਕੈਸਾ ਅਗਲੀ ਪੰਗਤੀ ॥

## ਕੁਸਮ ਬਾਸ ਬਹੁ ਰੰਗੁ ਘਣੇ ॥

ਇਹ ਜੋ ਬਹੁਤ ਹੀ ਘਣੇ ਰੰਗ ਹੈਂ ਸੋ ਕੁਸਮ ਕਹੀਏ ਫੁਲ ਦੀ ਬਾਸ਼ਨਾਂ ਵਤ ਹੈਂ ॥ ਵਾ ਕੁਸੰਭੇ ਵਤ ਹੈਂ ਐਸਾ ਜਿਨਾਂ ਨੇ ਜਾਨਿਆ ਹੈ ਇਸ ਸੰਸਾਰ ਕੋ ॥

## ਨਹ ਜਾਪੈ ਨਹ ਬੂਝੀਐ ਨਹ ਕਛੁ ਕਰਤ ਬੀਚਾਰੁ ॥

ਨਹੀ ਜਪਤਾ ਨਾਮ ਕੋ,ਨਹੀ ਬੁਝਤਾ ਗੁਣਾਂ ਕੋ ॥ ਵਾ ਨਹੀਂ ਜਾਪੈ ਕਹੀਏ ਜਾਣਦਾ ਮਹਾਤਮਾਂ ਦੁਆਰੇ ਨਹੀਂ ਬੁਝਤਾ ਗੁਰਾਂ ਦੁਆਰੇ ਔਰ ਨਾਂ ਕੁਛ ਸਤ ਅਸਤ ਕਾ ਵੀਚਾਰ ਹੀ ਕਰਦਾ ਹੈ॥ ਵਾ ਨਹੀਂ ਜਾਪੈ ਸਰਵਨ ਕਰਨਾ ਨਹੀਂ ਬੁਝਦਾ ਮਨਨ ਕਰਨਾ ॥ ਨਾਂ ਕੁਛ ਨਿਧਜਾਸਨ ਕਾ ਹੀ ਵੀਚਾਰ ਕਰਦਾ ਹੈ॥ ਵਾ ਨਹੀਂ ਜਾਪੈ ਨਿਸ਼ਕਾਮ ਕਰਮ ਕਰਨੇ ਨਹੀਂ ਬੁਝਤਾ ਉਪਾਸ਼ਨਾ ਕਰਨੀ ਔਰ ਨਾ ਕੁਛ ਗਿਆਨਕਾ ਹੀ ਵਿਚਾਰ ਕਰਦਾ ਹੈ ॥ ਵਾ ਨਹੀਂ ਜਾਪੈ ਤ੍ਰੈਪਦ ਕੋ ਨਹੀਂ ਬੁਝਤਾ ਤਤ ਪਦ ਕੋ ਨਾ ਕੁਛ ਵੀਚਾਰ ਹੀ ਕਰਦਾ ਹੈ ਤਤਤ੍ਰੈ ਤ੍ਰੈਤਤ ਐਸੀ ਅਭੇਦਤਾ ਕਰਨੀ ॥ ਚਾਰ ਅਰਥ ਸੰਪ੍ਰਦਾਈ ਹੈਂ ॥

## ਅਗਿਆਨਿ ਰਚਿਓ ਸੰਸਾਰੁ ॥

ਇਸ ਸੰਸਾਰ ਮੈਂ ਅਗਜ਼ਾਨੀ ਰਚ ਰਹੇ ਹੈਂ ॥ ਵਾ ਇਹ ਸੰਸਾਰ ਅਗਜ਼ਾਨ ਨੇ ਰਚਿਆ ਹੈ ਅਗਜ਼ਾਨੀਆਂ ਕੀ ਦ੍ਰਿਸ਼ਟੀ ਵਿਚ ਸੰਸਾਰ ਹੈ ॥

## ਭਾਉ ਭਗਤਿ ਭਗਵਾਨ ਸੰਗਿ ॥

ਭਗਵਾਨ ਜੋ ਸੰਗ ਹੈ ਤਿਸੀ ਕੀ ਜਿਨਾ ਨੇ ਪ੍ਰੇਮਾਂ ਭਗਤੀ ਕੀਤੀ ਹੈ ॥ ਵਾ ਜਿਨਾਂ ਨੇ ਪ੍ਰੇਮਾਂ ਭਗਤੀ ਕੀਤੀ ਹੈ ਓਹੁ ਭਗਵਾਨ ਕੇ ਸੰਗ ਹੂਏ ਹੈਂ ਉਨਕੋ ਮਾਇਆ ਰੰਚ ਮਾਤ੍ਰ ਭੀ ਨਹੀਂ ਲਿਪਾਇਮਾਨ ਕਰਦੀ ॥

## ਪਵਿਤ੍ਰ ਇਸਨਾਨੁ ॥ ਇਸਨਾਨ ਕੀ ਪਵਿਤ੍ਰਤਾ ॥

## ॥੯॥ ਪਉੜੀ ॥ ਨਉਮੀ ਨਵੇ ਛਿਦ੍ਰ ਅਪਵੀਤ ॥

ਨਉਮੀ ਦੁਆਰੇ ਕਥਨ ਕਰਤੇ ਹੈਂ ਨਵੇ ਹੀ ਛਿਦ੍ਰ ਗੋਲਕਾਂ ਹਰ ਵਕਤ ਹੀ ਅਪਵਿਤ੍ਰ ਹੈਂ ਸਰਵਦੇ ਰਹਿਤੇ ਹੈਂ

## ਅਗਨਿ ਨ ਨਿਵਰੈ ਤ੍ਰਿਸ਼ਨਾ ਨ ਬੁਝਾਈ ॥

ਤ੍ਰਿਸਨਾਂ ਅਗਨੀ ਨਹੀਂ ਨਿਵਿਰਤ ਹੋਈ ਕਿਉਂ ਸੰਤੋਖ ਰੂਪੀ ਜਲ ਕਰਕੇ ਬੁਝਾਈ ਜੋ ਨਹੀਂ ਇਸ ਤੇ ਨਿਵਿਰਤ ਨ ਹੋਈ ॥ ਵਾ ਬੂਝ ਜੋ ਨਹੀਂ ਆਈ ਅਰਥਾਤ ਗਜਾਤ ॥ ਵਾ ਕ੍ਰੋਧ ਅਗਨੀ ਭੀ ਨਹੀਂ ਨਿਵਰੀ ਔਰ ਨਾਂ ਤ੍ਰਿਸ਼ਨਾ ਬੁਝਾਈ ॥

## ॥੯॥ ਸਲੋਕੁ ਦਸ ਦਿਸ ਖੋਜਤ ਮੈ ਫਿਰਿਓ ਜਤ ਦੇਖਉ ਤਤ ਸੋਇ ॥

ਇਹ ਪ੍ਰਸ਼ਨ ਕੀਆ ਜਗਜ਼ਾਸੂ ਨੇ ਹੇ ਸੰਤ ਜਨੋ ਦਸੋਂ ਦਿਸਾ ਵਿਚ ਮੈਂ ਦੇਖਦਾ ਫਿਰਦਾ ਹੂੰ ਕੇ ਮਨ ਵਸੀਕਾਰ ਹੋ ਗਜ਼ਾ ਹੋਵੇਗਾ ਪ੍ਰੰਤੂ ਜਿਸ ਤਰਫ ਦੇਖਦਾ ਹੂੰ ਉਸੀ ਤਰਫਸੋਮਨ ਸੰਸਾਰ ਮੈ ਭਟਕ ਰਹਿਆ ਹੈ ਇਹ

ਕੈਸੇ ਵਸੀਕਾਰ ਹੋ ਆਵੇ ॥ ਉ: ॥

**ਮਨ ਬਸਿ ਆਵੈ ਨਾਨਕਾ ਜੇ ਪੂਰਨ ਕਿਰਪਾ ਹੋਇ ॥**

ਸਤਿਗੁਰ ਦੇਵ ਜੀ ਕਹਿੰਦੇ ਹੈਂ ਜੇ ਜਦੀ ਪੂਰਨ ਪ੍ਰਮੇਸ਼੍ਵਰ ਕੀ ਕ੍ਰਿਪਾ ਹੋ ਜਾਵੇ ਤਬ ਇਹ ਮਨ ਵਸ ਆਵਤਾ ਹੈ ॥

**॥੧੦॥ ਪਉੜੀ ॥ ਦਸਮੀ ਦਸੇ ਦੁਆਰ ਬਸਿ ਕੀਨੇ ॥**

ਦਸਮੀ ਦੁਆਰੇ ਕਥਨ ਕਰਤੇ ਹੈਂ ਦਸ ਦੁਆਰਿਆਂ ਵਾਲਾ ਸ਼ਰੀਰ ਜਿਸਨੇ ਵਸੀਕਾਰ ਕੀਆ ਹੈ ॥ ਵਾ ਨੌਂ ਦੁਆਰਿਆਂ ਵਿਚ ਜੋ ਦਸ ਇੰਦ੍ਰੇ ਇਹ ਜਿਸਨੇ ਵਸ ਕੀਏ ਹੈਂ ॥ ਵਾ ਦਸੇ ਕਹੀਏ ਦਸਮੇ ਦੁਆਰ ਮੈਂ ਜਿਸਨੇ ਪ੍ਰਾਨਾਂ ਕੋ ਵਸੀ ਕਰਿਆ ਹੈ॥

**॥੧੦॥ ਸਲੋਕੁ ॥ ਸਭ ਬਿਸਮਾਦੁ ॥**

ਵੋਹੁ ਸਭ ਪੁਰਸ ਬਿਸਮਾਦ ਕਹੀਏ ਦੁਖੀ ਹੈਂ ॥ ਵਾ ਬਿਸਮਾਦ ਮਾਇਆ ਕਾ ਨਾਮ ਹੈ ਮਾਇਆ ਭੀ ਦੁਖਦਾਈ ਲਗ ਰਹੀ ਹੈ ॥

**॥੧੧॥੧੨॥ ਪਉੜੀ ॥ ਕੋਮਲ ਬਾਨੀ ਸਭ ਕਉ ਸੰਤੋਖੈ ॥**

ਕੋਮਲ ਬਾਨੀ ਬੋਲਕੇ ਸਭਕੋ ਸੰਤੋਖੈ ਕਹੀਏ ਪ੍ਰਸਨ ਕਰੇ ॥

**ਪੰਚਭੂ ਆਤਮਾ ਹਰਿ ਨਾਮ ਰਸਿ ਪੋਖੈ ॥**

ਪੰਚਭੂ ਆਤਮਾਂ ਨਾਮ ਮਨ ਕਾ ਹੈ ॥ ਪੰਚ ਭੂਤਾਂ ਕੀ ਸਤੋ ਅੰਸ ਤੇ ਮਨ ਹੂਆ ਹੈ ॥ ਇਸ ਤੇ ਮਨ ਕਾ ਨਾਮ ਪੰਚਭੂ ਆਤਮਾ ਹੈ ॥ ਇਸ ਮਨ ਕੋ ਹਰੀ ਕੇ ਨਾਮ ਕਰਕੇ ਪੋਖੈ ਕਹੀਏ ਪੁਸਟ ਕਰੇ ਅਰਥਾਤ ਤ੍ਰਿਪਤ ਕਰੇ॥

**॥੧੫। ਪਉੜੀ ॥ ਅਮਾਵਸ ਆਤਮ ਸੁਖੀ ਭਏ ॥**

ਅਮਾਵਸ ਨਾਮ ਮਸਿਆ ਦੁਆਰੇ ਕਹਿਤੇ ਹੈਂ ਮਸਿਆ ਅੰਧੇਰ ਪਖ ਦਾ ਨਾਮ ਹੈ ॥ ਉਨਕਾ ਆਤਮ ਕਹੀਏ ਮਨ ਸੁਖੀ ਹੂਆ ਹੈ ॥ ਵਾ ਉਨਕੇ ਤਾਈਂ ਆਤਮ ਕਹੀਏ ਆਪਣੇ ਆਪਦਾ ਸੁਖ ਹੂਆ ਹੈ ॥ ਜਿਨ ਕੋ ਗੁਰ ਦੇਵਾਂ ਨੇ ਸੰਤੋਖ ਰਖਨਾਂ ਦੀਆ ਹੈ ॥

**॥੧੬॥ ਪਉੜੀ ॥ ਪੂਰਨਮਾ-ਪੂਰਨ ਪ੍ਰਭ ਏਕੁ ॥**

ਪੂਰਨਮਾ ਕਹੀਏ ਪੂੰਨਿਆ ਦੁਆਰੇ ਕਥਨ ਕਰਤੇ ਹੈਂ ਪੂੰਨਿਆਂ ਚਾਂਦਨੀ ਪਖ ਦਾ ਨਾਮ ਹੈ ਏਕ ਪ੍ਰਭੂ ਸਾਰੇ ਪੂਰਨ ਹੈ ॥

**॥੧੭॥ ਪਉੜੀ ॥ ਕੋਈ ਗਾਵੈ ਕੋ ਸੁਣੈ ॥**

ਇਤਿਆਦੀ ਪਉੜੀ ਇਸ ਬਾਨੀ ਕੇ ਪੜਨੇ ਦੇ ਫਲ ਮੈਂ ਕਥਨ ਕਰਤੇ ਹੈਂ ॥ ਕੋਈ ਗਾਵੈ ਰਾਗ ਵਿਚ ਪਾਕੇ ॥ ਕੋਈ ਸ਼ਰਧਾ ਧਾਰਕੇ ਇਸ ਕੋ ਸਰਵਨ ਕਰੇਗਾ ॥

**॥੧੭॥ ਥਿਤੀ ਇਤੀ ॥**

ਇਹ ਥਿਤੀ ਬਾਈ ਵਾਰਾਂ ਵਿਚ ਨਹੀਂ ਆਵਤੀ ਕੋਈ ਲਿਖਤ ਕੀਆ ਜੋ ਬਾਈ ਵਾਰਾਂ ਹੈਂ ਉਨਾਂ ਵਿਚ ਇਹ ਥਿਤੀ ਦੇਖਣੇ ਮੈਂ ਆਈ ਹੈਂ ॥

**ਗਉੜੀ ਕੀ ਵਾਰ ਮਹਲਾ ੪ ॥ ੧ ਓ ਸਤਿਗੁਰ ਪ੍ਰਸਾਦਿ ॥ ਸਲੋਕੁ ਮ: ੪ ॥**

ਇਹ ਵਾਰ ਮਰਵਾਹਿਆਂ ਉਪਰ ਚਲਣੀ ਹੈ ਕੇ ਜੋ ਗੁਰ ਨਿੰਦਕ ਹੋਤਾ ਹੈ ਉਸ ਕੀ ਇਹ ਹਾਲਤ ਹੋਤੀ ਹੈ

ਇਹ ਇਸ ਵਿਚ ਬਤਾਇਆ ਜਾਵੇਗਾ ॥ ਵਾਰ ਕਹੀਏ ਪਉੜੀਆਂ ਇਸ ਮੈਂ ਚੌਥੀ ਪਾਤਸ਼ਾਹੀ ਦੀਆਂ ਚਲਨ ਗੀਆਂ ਜਿਥੇ ਪੰਚਮ ਪਾਤਸ਼ਾਹ ਆਪਣੀ ਪਉੜੀ ਦਰਜ਼ ਕਰਨਗੇ ਓਥੇ ਨਵੀ ਪਉੜੀ ਹੋਵੇਗੀ ॥ ਸਲੋਕ ਭੀ ਵਿਸ਼ੇਸ਼ ਚਉਥੀ ਕੇ ਆਵਨਗੇ ॥ ਸਿਖਾਂ ਨੇ ਗੁਰੂ ਰਾਮਦਾਸਜੀ ਅਗੇ ਬੇਨਤੀ ਕੀਤੀ ਹੇ ਦੀਨਾ ਨਾਥ ਆਪਕੇ ਵੱਡੇ ਸਤਿਗੁਰ ਦੇਵ ਜੀ ਸ੍ਰੀ ਗੁਰੂ ਅਮ੍ਰਦਾਸ ਜੀ ਮਰਵਾਹਿਆ ਕੇ ਨਾਲ ਵੈਰ ਕਿਉ ਕਰਦੇ ਰਹੇ ॥ ਤਿਸ ਪਰ ਗੁਰੂ ਰਾਮ ਦਾਸ ਜੀ ਕਥਨ ਕਰਤੇ ਹੈਂ ॥

**ਸਤਿਗੁਰ ਪੁਰਖੁ ਦਇਆਲ ਹੈ ਜਿਸਨੋ ਸਮਤੁ ਸਭੁ ਕੋਇ ॥**

ਹੇ ਪਿਆਰੇ ਹਮਾਰੇ ਸਤਿਗੁਰ ਪੁਰਖ ਤੂੰ ਸਦੀਵ ਕਾਲ ਹੀ ਦਇਆਲੂ ਹੈਂ ਜਿਸਨੋ ਕਹੀਏ ਜਿਨਾਂ ਹਮਾਰੇ ਸਤਿਗੁਰ ਦੇਵਾਂ ਕੋ ਸਭ ਕੋਈ ਸਮਤੁ ਕਹੀਏ ਸਮਾਨਾ ਹੈ।

**ਏਕ ਦ੍ਰਿਸਟਿ ਕਰ ਦੇਖਦਾ ਮਨਿ ਭਾਵਨੀ ਤੇ ਸਿਧਿ ਹੋਇ ॥**

ਹਮਾਰੇ ਸਤਿਗੁਰ ਦੇਵ ਤਾਂ ਸ੍ਰਬ ਉਪ੍ਰ ਇਕ ਹੀ ਦ੍ਰਿਸ੍ਰੀ ਕਰਕੇ ਦੇਖਦੇ ਹੈਂ ॥ ਪੁਨਾਂ ਸਿਖਾਂ ਕਹਿਆ ਫੇਰ ਮਰਵਾਹਿਆਂ ਕੋ ਦੁਖ ਕਿਉ ਹੋਆ ਉ: । ਹੇ ਪਿਆਰੇ ਮਨਕੀ ਭਾਵਨੀ ਤੇ ਫਲਕੀ ਸਿਧੀ ਹੋਵਨੀ ਹੈ ਜੈਸੀ ਕੋਈ ਮਨਕੀ ਭਾਵਨੀ ਕਰੇਗਾ ਉਸਕੋ ਤੈਸਾ ਹੀ ਫਲ ਹੋਵੇਗਾ ਜੋ ਨਿਦਿਆ ਕਰੇਗਾ ਗੁਰਾਂ ਕੀ ਉਸਕੋ ਨਿਦਿਆ ਕਾ ਫਲ ਹੋ ਜਾਣਾ ਹੈ ਜੋ ਸੇਵਾ ਕਰੇਗਾ ਉਸਕੋ ਸੇਵਾ ਕਾ ਫਲ ਮਿਲੇਗਾ ॥

**ਸਤਿਗੁਰ ਵਿਚਿ ਅੰਮ੍ਰਿਤੁ ਹੈ ਹਰਿ ਉਤਮੁ ਹਰਿ ਪਦੁ ਸੋਇ ॥**

ਸਤਿਗੁਰਾਂ ਵਿਚ ਅੰਮ੍ਰਤ ਹੈ ਕੌਨਸਾ ਅੰਮ੍ਰਤ ਸੋ ਜੋ ਹਰਿ ਹਰਿ ਉਤਮ ਪਦੁ ਯਿਹ ਅੰਮ੍ਰਤ ਹੈ ॥

**ਮ: ੪ ॥ ਨਿਤ ਜਗਿ ਤੋਟਾ ਸੰਸਾਰ ॥** ਨਿਤਾ ਪ੍ਰਤੀ ਸੰਸਾਰ ਮੈਂ ਜਗਿ ਕਹੀਏ ਜੀਵਾਂ ਕੋ ਘਾਟਾ ਹੈ।

**ਨਾਨਕ ਜੋ ਧੁਰਿ ਮਿਲੇ ਸੇ ਮਿਲਿ ਰਹੇ ਹਰਿ ਮੇਲੇ ਸਿਰਜਣ ਹਾਰਿ ॥**

ਸਤਿਗੁਰ ਦੇਵ ਜੋ ਕਥਨ ਕਰਤੇ ਹੈਂ ॥ ਜੋ ਧੁਰਤੇ ਹੀ ਗੁਰਾਂ ਨਾਲ ਮਿਲ ਰਹੇ ਹੈਂ ਧੁਰ ਤੇ ਕਿਆ ਬਾਲ ਅਵਸਤਾ ਸੇ ਹੀ ਸੋ ਨਾਮ ਮੈਂ ਮਿਲ ਰਹੇ ਹੈਂ।ਵਾ ਜੋ ਧੁਰੋਂ ਹੀ ਨਾਮ ਮੈ ਮਿਲੇ ਹੈਂ ਅਰਥਾਤ ਪਿਛਲੇ ਜਨਮ ਦੇ ਹਾ ਸੋ ਅਬ ਭੀ ਨਾਮ ਨਾਲ ਮਿਲ ਰਹੇ ਹੈਂ ਓਹੁ ਸਿਰਜਨ ਹਾਰ ਨੇ ਆਪਣੇ ਨਾਲ ਮੇਲੇ ਹੈਂ ॥

**ਤੇਰੀ ਸਿਫਤਿ ਸੁਆਲਿਓ ਸਰੂਪ ਹੈ ॥**

ਹੇ ਪ੍ਰਮੇਸ਼ੁਰ ਤੇਰੀ ਸਿਫਤ ਸਲਾਹਣੇ ਸਰੂਪ ਕਹੀਏ ਯੋਗ ਹੈ ਅਰਥਾਤ ਸਲਾਹੁਣੇ ਯੋਗ ਹੈ ॥ ਵਾ ਤੇਰੇ ਸਰੂਪ ਦੀ ਜੋ ਸੁਆਲਿਓ ਕਹੀਏ ਸੁੰਦ੍ਰ ਸਿਫਤ ਹੈ ਵੋਹੁ ਜਿਸਨੇ ਕੀਤੀ ਹੈ ਸੋ ਪਾਰ ਹੋ ਗਇਆ ॥ ਵਾ ਸੰਬੋਧਨ ਹੇ ਸੁਆਲਿਓ ਕਹੀਏ ਸੁੰਦ੍ਰ ਸਰੂਪ ਜਿਨਾਂ ਨੇ ਤੇਰੀ ਸਿਫਤ ਕੀਤੀ ਹੈ ਸੋ ਪਾਰ ਹੋ ਗਇਆ ॥

**॥੨॥ ਮ: ੪ ॥ ਗੁਰਮੁਖਿ ਹਰਿ ਗੁਣ ਤਾਸ ॥**

ਗੁਰਮੁਖ ਹਰੀ ਦੇ ਗੁਣਾਂ ਦੇ ਤਾਸ ਕਹੀਏ ਖਜਾਨੇ ਹੁਏ ਹੈਂ ॥ ਵਾ ਪਾਤ੍ਰ

**॥੨॥ ਪਉੜੀ ॥ ਕਿਸ ਨਾਲਿ ਤੂ ਵੜੀਐ ॥**

ਕਿਸਕੇ ਨਾਲ ਤੇਰੇ ਕੋ ਵੜੀਐ ਕਹੀਏ ਵਡਿਆਈ ਏ ॥

**ਤੂਹੈ ਪੜੀਐ ॥** ਤੂੰ ਹੀ ਪੜੀਐ ਕਹੀਏ ਉਚਾਰਨ ਕਰਿਆ ਹੈ ॥

**ਗੁਰਮੁਖਿ ਪਰਗੜੀਐ ॥** ਗੁਰਮੁਖਾਂ ਕੋ ਤੂੰ ਪਰਗੜੀਐ ਕਹੀਏ ਪ੍ਰਗਟ ਹੋਤਾ ਹੈ ॥

## ਮ: ੪ ॥ ਜਿਉ ਬੋਲਨਿ ਤਿਵੈ ਸੋਹੰਨਿ ॥

ਜੈਸੇ ਓਹੁ ਪ੍ਰੇਮ ਵਿਚ ਆਕੇ ਬੋਲਦੇ ਹੈਂ ਤਿਸੀ ਪ੍ਰਕਾਰ ਸੋਭਨੀਕ ਹੋਤੇ ਹੈਂ ਭਾਵੇਂ ਅਸਤ ਬਿਅਸਤ ਹੀ ਬੋਲਨ ॥ ਜੈਸੇ ਸ੍ਰੀ ਹਰਿ ਗੋਬਿੰਦ ਸਾਹਿਬ ਜੀ ਮੀਰੀ ਪੀਰੀ ਕੇ ਧਾਰਨ ਹਾਰ ਦੁਸ਼ਟਾਂ ਕੇ ਨਾਸ ਕਰਤੇ ਕਸ਼ਮੀਰ ਗਏ ਅਗੇ ਇਕ ਬ੍ਰਿਧਾ ਮਾਈ ਮਹਾਰਾਜ ਕੋ ਅਰਾਧ ਰਹੀ ਸੀ ਮਹਾਰਾਜ ਕੋ ਸੁੰਦ੍ਰ ਬਸਤ੍ਰ ਦੇਣੇ ਕੋ ॥ ਉਸਨੇ ਮਹਾਰਾਜ ਕੋ ਕਹਿਆ ਭਲੀ ਹੋਈ ਆਪ ਪਤਿਤਾ ਨੇ ਹਮ ਪਾਵਨਾ ਕੋ ਦਰਸ਼ਨ ਦੀਏ ਕਹਿਣਾ ਸੀ ਹਮ ਪਤਿਤਾ ਕੋ ਆਪ ਪਾਵਨਾ ਨੇ ਦਰਸ਼ਨ ਦੀਏ ॥ ਇਹ ਸੰਛੇਪ ਸਾਖੀ ॥

## ॥੪॥ ਸਲੋਕ ਮ: ੪ ॥ ਸੁਣਿ ਸਾਜਨ ਪ੍ਰੇਮ ਸੰਦੇਸਰਾ ਅਖੀ ਤਾਰ ਲਗੰਨਿ ॥

ਜਗਜਾਸੂ ਦੂਜੇ ਜਗਜਾਸੂ ਪ੍ਰਤੀ ਕਥਨ ਕਰਦਾ ਹੈ ਹੇ ਸਜਣ ਸੁਣ ਤੂੰ ਮੈਂ ਪ੍ਰੇਮ ਰੂਪੀ ਸੰਦੇਸਰਾ ਕਹੀਏ ਸਨੇਹਾ ਦੇਤਾ ਹੂੰ ਮੇਰੀਆਂ ਅਖੀਆਂ ਦੀ ਤਾਰ ਅਠੇ ਪਹਿਰ ਉਸੀ ਤਰਫ ਲਗੀ ਰਹਿਤੀ ਹੈ॥

## ॥੧॥ ਮ: ੪ ॥ ਆਪੇ ਧਰਤੀ ਸਾਜੀਅਨੁ ਆਪੇ ਆਕਾਸ ॥

ਆਪ ਹੀ ਪ੍ਰਤਖ ਧਰਤੀ ਸਾਜੀ ਹੈ ਔਰ ਆਪ ਹੀ ਅਕਾਸ ॥ ਵਾ ਧਰਤੀ ਬੁਧੀ ਸਾਜੀ ਹੈ। ਅਕਾਸ ਰਿਦਾ ॥

## ॥੬॥ ਸਲੋਕ ॥ ਮ: ੪ ॥ ਸਤਿਗੁਰ ਧਰਤੀ ਧਰਮ ਹੈ ॥

## ਤਿਸੁ ਵਿਚਿ ਜੇਹਾ ਕੋ ਬੀਜੇ ਤੇਹਾ ਫਲੁ ਪਾਏ ॥

ਹੇ ਪਿਆਰੇ ਸਤਿਗੁਰਾਂ ਵਿਚ ਧਰਤੀ ਕੀ ਨਿਆਈ ਧਰਮ ਕਹੀਏ ਸੁਭਾਵ ਹੈ ॥ ਜੈਸੇ ਕੋਈ ਧਰਤੀ ਵਿਚ ਬੀਜ ਬੋਂਦਾ ਹੈ ਤੈਸਾ ਹੀ ਓਹੁ ਕੋਈ ਫਲ ਪਾ ਲੇਤਾ ਹੈ ਅਰਥਾਤ ਜੋ ਕਣਕ ਬੀਜਦਾ ਹੈ ਸੋ ਕਣਕ ਵਢਤਾ ਹੈ ਔਰ ਜੋ ਛੋਲੇ ਬੋਂਦਾ ਹੈ ਸੋ ਛੋਲੇ ਹੀ ਵਢਤਾ ਹੈ ਤੈਸੇ ਹੀ ਜੈਸੀ ਕੋਈ ਗੁਰਾਂ ਵਿਚ ਸ਼ਰਧਾ ਰੂਪੀ ਬੀਜ ਬੋਂਦਾ ਹੈ ਤੈਸਾ ਹੀ ਫਲ ਵਢ ਲੇਤਾ ਹੈ ਅਰਥਾਤ ਜੋ ਨਿੰਦਿਆ ਕਰਦਾ ਹੈ ਉਸਕੋ ਨਿੰਦਿਆ ਕਾ ਫਲ ਪ੍ਰਾਪਤ ਹੋਤਾ ਹੈ ਜੋ ਸ਼ਰਧਾ ਕਰਦਾ ਹੈ ਉਸਕੋ ਸ਼ਰਧਾ ਕਾ ਫਲ ਹੋਤਾ ਹੈ ॥

## ਗੁਰਸਿਖੀ ਅੰਮ੍ਰਿਤੁ ਬੀਜਿਆ ਤਿਨ ਅੰਮ੍ਰਿਤ ਫਲੁ ਹਰਿ ਪਾਏ ॥

ਜਿਨਾਂ ਗੁਰ ਸਿਖਾਂ ਨੇ ਗੁਰਾਂ ਰੂਪੀ ਧਰਤੀ ਵਿਚ ਸ਼ਰਧਾ ਰੂਪੀ ਅੰਮ੍ਰਿਤ ਬੀਜਿਆ ਹੈ ਤਿਨਾਂ ਨੇ ਹਰੀ ਰੂਪੀ ਅੰਮ੍ਰਿਤ ਫਲ ਪਾਇਆ ਹੈ ॥

## ਓਹੁ ਜੇਹਾ ਬੀਜੇ ਤੇਹਾ ਫਲੁ ਖਾਏ ॥

ਓਹੁ ਜੈਸਾ ਬੀਜਦੇ ਹੈਂ ਅਰਥਾਤ ਜੈਸੀ ਸ਼ਰਧਾ ਕਰਦਾ ਹੈ ਤੈਸਾ ਹੀ ਫਲ ਖਾਂਦਾ ਹੈ ॥

## ਸੁਆਵ ਗੀਰ ਸਭਿ ਉਘੜਿ ਆਏ ॥

ਉਨਾਂ ਪਖੰਡੀਆਂ ਕਾ ਸੁਆਵ ਕਹੀਏ ਸ੍ਵੈ ਪ੍ਰਜੋਜਨ ਜੋ ਗੀਰ ਕਹੀਏ ਪਕੜਿਆ ਹੂਆ ਸੀ ਪ੍ਰਸ਼ਾਦ ਖਾਣੇ ਮਾਤ੍ਰ ਹੀ ਬੈਠੇ ਸੋ ਸਭੀ ਉਘੜ ਕਹੀਏ ਪ੍ਰਗਟ ਹੋ ਆਇਆ। ਵਾ ਸੁਆਵਗੀਰ ਕਹੀਏ ਸ੍ਵਾਂਗ ਜੋ ਧਾਰ ਰਖਿਆ ਸੀ ਅਰਥਾਤ ਪਖੰਡ ਸੋ ਉਘੜ ਆਇਆ ॥

## ਓਇ ਤੇਹੇ ਜੇਹੇ ਦਯਿ ਵਜਾਏ ॥

ਓਹੁ ਮਨਮੁਖ ਤੈਸੇ ਜੈਸੇ ਹੀ ਦਯਿ ਕਹੀਏ ਪ੍ਰੇਰਕ ਪ੍ਰਮੇਸ਼ੁਰ ਨੇ ਵਜਾਏ ਕਹੀਏ ਵੰਞਾਏ ਅਰਥਾਤ ਖਰਾਬ ਕੀਤੇ ਵਾ ਤੇਹੇ ਜੇਹਾ ਉਨਕਾ ਜਸ ਅਪਜਸ ਵਜਾਏ ਕਹੀਏ ਪ੍ਰਗਟ ਕੀਆ ॥

**॥੧॥ ਮਃ ੪॥ ਇਕੁ ਮਨੁ ਇਕੁ ਵਰਤਦਾ ਜਿਤੁ ਲਗੈ ਸੋ ਥਾਇ ਪਾਇ॥**

ਹੇ ਪਿਆਰੇ ਮਨ ਇਕ ਹੀ ਹੈ ਕੋਈ ਦਸ ਬੀਸ ਮਨ ਨਹੀਂ ਇਸਨੇ ਇਕ ਹੀ ਤ੍ਰਫ ਵਰਤਨਾ ਹੈ ਜਿਸ ਤਰਫ ਲਗਦਾ ਹੈ ਸੋਈ ਥਾਂ ਕੋ ਪਾ ਲੇਤਾ ਹੈ॥ ਵਾ ਸੋਈ ਇਸ ਕੀ ਬਾਰਤਾ ਥਾਂ ਵਿੱਚ ਪੜਦੀ ਹੈ ਅਰਥਾਤ ਕਬੂਲਤਾ ਪੜਦੀ ਹੈ

**ਕੋਈ ਗਲਾ ਕਰੇ ਘਨੇਰੀਆ ਜਿ ਘਰਿ ਵਥੁ ਹੋਵੈ ਸਾਈ ਖਾਇ॥**

ਜਦੀ ਕੋਈ ਘਨੇਰੀਆਂ ਗਲਾਂ ਕਰੇ ਕੇ ਸੰਸਾਰਕ ਅਨੰਦ ਭੀ ਭੋਗ ਲਵਾਂ ਔਰ ਬ੍ਰਹਮਾਨੰਦ ਭੀ ਭੋਗ ਲਵਾਂ ਅਰਥਾਤ ਸਭੀ ਵਸਤੂਆਂ ਮੇਰੇ ਕੋ ਮਿਲ ਜਾਵਨ ਇਹ ਜਦੀ ਆਖੇ ਜੋ ਵਥੁ ਘਰਿ ਵਿੱਚ ਹੋਵੇਗੀ ਅਰਥਾਤ ਜੋ ਪ੍ਰਾਲਭਧ ਵਿੱਚ ਹੋਵੇਗੀ ਸੋਈ ਖਾਵੇਗਾ॥ ਅਰਥਾਤ ਸਾਈ ਵਸਤੂ ਪ੍ਰਾਪਤ ਹੋਵਣੀ ਹੈ॥

**ਕੂੜ ਠਗੀ ਗੁਝੀ ਨ ਰਹੈ ਮੁਲੰਮਾ ਪਾਜੁ ਲਹਿ ਜਾਇ॥**

ਕੂੜਿਆਂ ਕੀ ਠਗੀ ਕੀਤੀ ਹੋਈ ਗੁਝੀ ਛਿਪੀ ਨਹੀਂ ਰਹਿੰਦੀ ਕੈਸੇ ਜੈਸੇ ਮੁਲੰਮੇ ਕਾ ਪਾਜ ਲਹਿ ਜਾਤਾ ਹੈ ਇਸੀ ਪ੍ਰਕਾਰ ਦਿਖਲਾਵਾ ਸਭ ਪ੍ਰਗਟ ਹੋ ਜਾਤਾ ਹੈ॥

**ਅਉਗਣ ਵਿਕਣਿ ਪਲਰੀ॥**

ਬੁਧੀ ਰੂਪੀ ਪਲੇ ਵਿਚੋਂ ਅਵਗਣਾਂ ਕੋ ਵਿਕਣਿ ਨਾਮ ਤਜਾਗ ਦੀਆ॥ ਵਾ ਪਲਰੀ ਨਾਮ ਖਾਲੀ ਜਾਣਕੇ ਤਿਆਗ ਦੀਏ॥

**ਜਿਉ ਤਸਕਰੁ ਪਾਇ ਗਲਾਵੈ॥** ਜੈਸੇ ਤਸ ਕਰਕੇ ਗਲ ਮੈਂ ਗਲਾਵਾ ਨਾਮ ਫਾਹਾ ਪਾ ਲੇਤੇ ਹੈਂ॥

**ਹਰਿ ਬਾਤਾ ਆਖਿ ਸੁਣਾਏ ਨਾਨਕੁ ਹਰਿ ਕਰਤੇ ਏਵੈ ਭਾਵੈ॥**

ਹੇ ਪਿਆਰੇ ਇਹ ਹਰੀ ਕੇ ਦਰ ਕੀਆਂ ਬਾਤਾਂ ਤੁਮਾਰੇ ਕੋ ਆਖਕੇ ਸੁਣਾਈਆਂ ਹੈ ਹਰੀ ਕੇ ਦਰ ਮੈਂ ਇਹ ਵਾਰਤਾ ਹੋ ਰਹੀ ਹੈ ਕੇ ਗੁਰ ਨਿੰਦਕ ਕੀ ਬੁਰੀ ਹਾਲਤ ਹੋਤੀ ਹੈ॥ ਹਰੀ ਕਰਤੇ ਕੋ ਇਸੀ ਪ੍ਰਕਾਰ ਭਾਂਵਦੀ ਹੈ ਕੇ ਗੁਰ ਨਿੰਦਕ ਕੀ ਬੁਰੀ ਹਾਲਤ ਕਰਨੀ ਹੈ॥

**ਅਣ ਹੋਦੇ ਝਗੜੇ ਦਯਿ ਓਸਦੈ ਗਲਿ ਪਾਇਆ॥**

ਦਈ ਪ੍ਰਮੇਸ਼੍ਵ ਨੇ ਉਸ ਗੁਰ ਨਿੰਦਕ ਦੇ ਅਣ ਹੁੰਦੇ ਹੀ ਝਗੜੇ ਗਲ ਮੈਂ ਪਾ ਦੀਏ ਅਣ ਹੁੰਦੇ ਨਾਮ ਹੋਰ ਦੇ ਝਗੜੇ ਉਸਦੇ ਗਲ ਪਾ ਦੀਏ ਵਾ ਅਣ ਹੁੰਦੇ ਕਹੀਏ ਬਿਅਰਥ ਜੋ ਝਗੜੇ ਸੋ ਗਲ ਪਾ ਦੀਏ॥

**ਓਹੁ ਗਲ ਫਰੋਸੀ ਕਰੇ ਬਹੁ ਤੇਰੀ॥**

ਓਹੁ ਗੁਰ ਨਿੰਦਕ ਗਲਾਂ ਦਾ ਫਰੋਸੀ ਕਹੀਏ ਵੇਚਣਾ ਬਹੁਤ ਹੀ ਕਰ ਰਹਿਆ ਹੈ॥ ਕਥਾ ਵਾਰਤਾ ਕਰਕੇ ਰੁਪਏ ਲੁਟਣੇ॥ ਵਾ ਮਿਠੇ ਵਚਨ ਬੋਲਕੇ॥

**ਜੋ ਗੁਰੁ ਗੋਪੇ ਆਪਣਾ ਸੁ ਭਲਾ ਨਾਹੀ ਪੰਚਹੁ॥**

ਹੇ ਪੰਚਹੁ ਕਹੀਏ ਸੰਤੋ ਵਾ ਗੋਇੰਦਵਾਲ ਕੇ ਲੰਬਰਦਾਰਾਂ ਕੋ ਕਹਿਤੇ ਹੈਂ ਹੇ ਲੰਬਰਦਾਰੋ ਜੋ ਆਪਣੇ ਗੁਰਾਂ ਕੋ ਗੋਪੇ ਕਹੀਏ ਛਪਾਂਵਦਾ ਹੈ॥ ਛਪਾਵਨਾ ਕਿਆ ਹੈ ਗੁਰ ਧਾਰਕੇ ਤਿਆਗ ਦੇਵਨੇ ਔਰ ਕੋ ਧਾਰ ਲੈਣਾ ਵਾ ਉਪਦੇਸ਼ ਨਾ ਲੈਣਾਂ॥

**ਓਨਿ ਲਾਹਾ ਮੂਲੁ ਸਭੁ ਗਵਾਇਆ॥**

ਉਸਨੇ ਮੂਲ ਸ੍ਵਾਸ ਲਾਹਾ ਭਜਨ ਇਹ ਸਭ ਗਵਾ ਲੀਆ॥ ਵਾ ਮੂਲੁ ਨਾਮ ਲਾਹਾ ਆਤਮ ਵਸਤੂ ਵਾ ਮੂਲ ਪੁੰਨ ਲਾਹਾ ਸੁਖ ਇਹ ਸਭ ਗਵਾ ਲੀਆ॥

**ਪਹਿਲਾ ਅਗਮੁ ਨਿਗਮੁ ਨਾਨਕੁ ਆਖਿ ਸੁਣਾਏ ਪੂਰੇ ਗੁਰ ਕਾ ਬਚਨੁ ਉਪਰਿ ਆਇਆ॥**

ਪਹਿਲਾ ਕਹੀਏ ਪ੍ਰਿਥਮ ਜੋ ਅਗਮ ਸ਼ਾਸਤ੍ਰਾਂ ਨੇ ਨਿਗਮ ਬੇਦਾਂ ਨੇ ਆਖਕੇ ਸੁਣਾਈ ਹੈ ਕੇ ਗੁਰ ਨਿੰਦਕ ਦੀ ਇਹ ਹਾਲਤ ਹੋਤੀ ਹੈ ਪੂਰੇ ਸਤਿਗੁਰਾਂ ਕੇ ਬਚਨ ਦਾ ਭੀ ਇਸ ਉਪਰ ਪ੍ਰਮਾਣ ਆਗਜਾ ਕਿਉਂ ਪੂਰੇ ਗੁਰੂ ਭੀ ਏਹੀ ਕਹਿਤੇ ਹੈਂ ਗੁਰ ਨਿੰਦਕ ਦੀ ਇਹ ਹਾਲਤ ਹੋਤੀ ਹੈ॥ ਵਾ ਨਿਗਮਾਂ ਸੇ ਜੋ ਅਗਮ ਵਾਤ ਥੀ ਨਿਗਮ ਜਿਸਕੋ ਕਹਿ ਨਹੀਂ ਸਕਤੇ ਸੋ ਹਮਨੇ ਪਹਿਲੇ ਹੀ ਆਖਕੇ ਸੁਣਾ ਦਿਤੀ॥ ਇਸੀ ਤੇ ਪੂਰੇ ਸਤਿਗੁਰਾਂ ਕਾ ਬਚਨ ਸ੍ਰਬ ਤੇ ਉਪ੍ਰ ਆਇਆ ਹੈ ਅਰਥਾਤ ਸ੍ਰਬ ਤੇ ਅਧਿਕ ਹੈ॥

**ਜਿਸੁ ਸਤਿਗੁਰ ਟਿਕੇ॥**

ਜਿਸ ਕੋ ਸਤਿਗੁਰ ਦੇਵ ਜੀ ਟਿਕੇ ਕਹੀਏ ਇਸਥਤ ਕਰਤੇ ਹੈਂ॥ਵਾ ਸਿਖਗ੍ਯਾ ਰੂਪੀ ਟਿਕਾ ਜਿਸਦੇ ਨਿਕਾਲਦੇ ਹੈਂ

**ਵਸਿ ਛਿਕੇ॥** ਛਿਕੇ ਕਹੀਏ ਖਿਚਕੇ ਦੂਰ ਕੀਏ॥

**ਫਿਟੁ ਫਿਟੁ ਮੁਹ ਫਿਕੇ॥** ਉਨਾਂ ਫਿਟਕਾਰਿਆਂ ਦੇ ਮੁਖ ਫਿਕੇ ਹੈਂ ਇਸ ਤੇ ਉਨਕੋ ਫਿਟੇ ਮੂੰਹ ਲਾਣਤ ਹੈ॥

**॥੮॥ ਸਲੋਕੁ॥ ਮ: ੪॥ ਹਰਿ ਪ੍ਰਭ ਕਾ ਸਭੁ ਖੇਤੁ ਹੈ ਹਰਿ ਆਪਿ ਕਿਰਸਾਣੀ ਲਾਇਆ॥**

ਇਹ ਸੰਸਾਰ ਸਭ ਹਰੀ ਪ੍ਰਭੂ ਕਾ ਖੇਤ ਹੈ ਅਰਥਾਤ ਜ਼ਮੀਨ ਹੈ ਹਰੀ ਨੇ ਆਪ ਹੀ ਇਨ੍ਹਾਂ ਜੀਵਾਂ ਕੋ ਕਰਮਾਂ ਧਰਮਾਂ ਰੂਪੀ ਕਿਰਸਾਣੀ ਕਹੀਏ ਖੇਤੀ ਕਰਨੇ ਵਿਖੇ ਲਾਇਆ ਹੈ॥

**ਗੁਰਮੁਖਿ ਬਖਸਿ ਜਮਾਈਅਨੁ ਮਨਮੁਖੀ ਮੂਲੁ ਗਵਾਇਆ॥**

ਗੁਰਮੁਖਾਂ ਉਪ੍ਰ ਜੋ ਬਖਸ਼ਸ ਹੋਈ ਹੈ ਏਹੀ ਉਨਾਂ ਨੇ ਬੋਹਲ ਜਮਾਇਆ ਹੈ॥ ਵਾ ਬਖਸ਼ਸ ਕਰਕੇ ਗਜਾਨ ਰੂਪੀ ਬੋਹਲ ਜਮਾਇਆ ਹੈ॥ ਔਰ ਮਨ ਮੁਖਾਂ ਨੇ ਮੂਲ ਸ੍ਵਾਸ॥ ਵਾ ਮੂਲ ਰੂਪ ਕੀ ਪ੍ਰਾਪਤੀ ਗਵਾਲਈ,

**ਸਭੁ ਕੋ ਬੀਜੇ ਆਪਣੇ ਭਲੇ ਨੋ ਹਰਿ ਭਾਵੈ ਸੋ ਖੇਤੁ ਜਮਾਇਆ॥**

ਸਭ ਕੋਈ ਆਪੋ ਆਪਣੇ ਭਲੇ ਵਾਸਤੇ ਕਰਮਾਂ ਧਰਮਾਂ ਰੂਪੀ ਬੀਜ ਬੀਜਦਾ ਹੈ ਪ੍ਰੰਤੂ ਰਿਦੇ ਰੂਪੀ ਖੇਤ ਮੈਂ ਉਸਦੇ ਸ਼ੁਭ ਗੁਣ ਜੰਮੇ ਹੈਂ ਜੋ ਪ੍ਰਮੇਸ਼੍ਵਰ ਕੋ ਭਾਗਜਾ ਹੈ॥

**ਗੁਰ ਸਿਖੀ ਹਰਿ ਅੰਮ੍ਰਿਤੁ ਬੀਜਿਆ ਹਰਿ ਅੰਮ੍ਰਿਤ ਨਾਮੁ ਫਲੁ ਅੰਮ੍ਰਿਤ ਪਾਇਆ॥**

ਗੁਰ ਸਿਖੋਂ ਨੇ ਹਰੀ ਨਾਮ ਰੂਪੀ ਅੰਮ੍ਰਿਤ ਬੀਜ ਬੋਇਆ ਹੈ ਤਿਸ ਹਰੀ ਨਾਮ ਰੂਪੀ ਅੰਮ੍ਰਿਤ ਕੇ ਬੋਵਣੇ ਤੇ ਗਜਾਨ ਰੂਪੀ ਅੰਮ੍ਰਿਤ ਫਲ ਪਾਇਆ ਹੈ॥

**ਜਮੁ ਚੂਹਾ ਕਿਰਸ ਨਿਤ ਕੁਰਦਾ ਹਰਿ ਕਰਤੈ ਮਾਰਿ ਕਢਾਇਆ॥**

ਹੇ ਪਿਆਰੇ ਜਮ ਰੂਪੀ ਚੂਹਾ ਜੋ ਨਿਤਾ ਪ੍ਰਤੀ ਸ੍ਵਾਸਾਂ ਰੂਪੀ ਕਿਰਸ ਕਹੀਏ ਖੇਤੀ ਕੋ ਕੁਰਦਾਸੀ ਅਰਥਾਤ ਕਟਦਾ ਸੀ॥ ਸੋ ਕਰਤੇ ਹਰੀ ਨੇ ਗੁਰਾਂ ਪਾਸੋਂ ਮਾਰਕੇ ਕਢਾ ਦੀਆ॥ ਵਾ ਹੰਕਾਰ ਰੂਪੀ ਜੋ ਚੂਹਾ ਨਿਤਾ ਪ੍ਰਤੀ ਸ਼ੁਭ ਗੁਣਾਂ ਰੂਪੀ ਖੇਤੀ ਕੋ ਜਮੁ ਕਹੀਏ ਜਮੇ ਕੋ ਕਟ ਰਹਿਆ ਸੀ ਸੋ ਹਰੀ ਕਰਤੇ ਨੇ ਮਾਰ ਕਢਿਆ॥ ਵਾ ਜੋ ਹੰਕਾਰ ਰੂਪੀ ਚੂਹਾ ਜਮਾ ਹੋ ਰਹਿਆ ਸੀ॥

**ਮਨਮੁਖਿ ਹੋਰੇ ਗਲਾ॥**

ਮਨਮੁਖ ਹੋਰ ਹੀ ਗਲਾਂ ਵਿਚ ਲਗ ਰਹੇ ਹੈਂ॥ ਵਾ ਮਨਮੁਖਾਂ ਦਾ ਗੱਲਾ ਦੀ ਗੱਲਾ ਹੋ ਰਹਿਆ ਹੈ। ਵਾ ਗਲੀਆਂ ਵਿਚ ਹੀ ਹੋਰੇ ਕਹੀਦੇ ਹੋਕਰੇ ਮਾਰਦੇ ਫਿਰਦੇ ਹੈਂ॥

**ਨਵੇ ਸੋਤ ਸਭਿ ਢਿਲਾ ॥** ਨਵਹੀ ਸੋਤ ਕਹੀਏ ਸ੍ਰੋਤ੍ਰ ਢਿਲੇ ਹੋ ਗਏ ॥

**ਮਨਮੁਖਾ ਦੇ ਸਿਰਿ ਜੋਰਾ ਅਮਰੁ ਹੈ ਨਿਤ ਦੇਵਹਿ ਭਲਾ ॥**

ਮਨਮੁਖਾਂ ਦੇ ਸਿਰ ਉਪ੍ਰ ਜੋਰਾ ਕਹੀਏ ਇਸਤ੍ਰੀਆਂ ਦਾ ਅਮਰ ਕਹੀਏ ਹੁਕਮ ਹੈ ਓਹੁ ਮਨਮੁਖ ਨਿਤਾ ਪ੍ਰਤੀ ਜੋਰਾਂ ਕੋ ਭਲੇ ਭਲੇ ਹੀ ਪਦਾਰਥ ਲਿਆਕੇ ਦੇਤੇ ਹੈਂ ॥ ਵਾ ਜੋ ਅਗੇ ਤੇ ਓਹੁ ਇਸਤ੍ਰੀਆਂ ਹੁਕਮ ਕਰਦੀਆਂ ਹੈਂ ਉਸਕਾ ਭਲਾ ਹੀ ਜਵਾਬ ਦੇਤੇ ਹੈਂ ਸਤ ਬਚਨ ਮਹਾਰਾਜ ਕਰਕੇ ਮੰਨਦੇ ਹੈਂ ॥ ਵਾ ਨਿਤਾ ਪ੍ਰਤੀ ਉਨਕੇ ਖਲਾਵਣੇ ਵਾਸਤੇ ਭੱਲੇ ਦਹੀਂ ਲਿਆਕੇ ਦੇਤੇ ਹੈਂ ॥ ਵਾ ਓਹੁ ਇਸਤ੍ਰੀਆਂ ਅਗੇ ਤੇ ਐਸਾ ਕੌੜਾ ਬਚਨ ਬੋਲਦੀਆਂ ਹੈਂ ਬਚਨ ਰੂਪੀ ਭਲਾ ਨਾਮ ਨੇਜਾ ਸ਼ਸਤ੍ਰ ਦੇਤੀਆ ਹੈਂ ਅਰਥਾਤ ਮਾਰਦੀਆਂ ਹੈ ॥ ਚਾਰ ਅਰਥ ॥

**ਜੋਰਾ ਦਾ ਆਖਿਆ ਪੁਰਖ ਕਮਾਵਦੇ ਸੇ ਅਪਵਿਤ ਅਮੇਧ ਖਲਾ ॥**

ਜੋ ਪੁਰਸ਼ ਜੋਰਾਂ ਇਸਤ੍ਰੀਆਂ ਦਾ ਆਖਿਆ ਹੂਆ ਹੁਕਮ ਕਮਾਂਵਦੇ ਹੈਂ ਸੋ ਪੁਰਸ ਅਪਵਿਤ੍ਰ ਹੈਂ ਮਨ ਕਰਕੇ ਅਮੇਧ ਨਾਮ ਭੀ ਅਪਵਿਤ੍ਰ ਕਾ ਹੈ ਇਸਤੇ ਬਾਣੀ ਕਰਕੇ ਅਮੇਧ ਹੈਂ ਖਲਾ ਨਾਮ ਭੀ ਅਪਵਿਤ੍ਰ ਕਾ ਹੈ ਤਨ ਕਰਕੇ ਖਲਾ ਹੈ ॥ ਵਾ ਜੈਸੇ ਖਲ ਦੀ ਜੁਤੀ ਅਰਥਾਤ ਅਮੇਧ ਹੋਤੀ ਹੈ ਤੈਸੇ ਹੀ ਓਹੁ ਅਪਵਿਤ੍ਰ ਹੈਂ ॥ ਵਾ ਓਹੁ ਖਲ ਮੂਰਖ ਅਪਵਿਤ੍ਰ ਤੇ ਅਪਵਿਤ੍ਰ ਹੈਂ ॥ ਵਾ ਖਲਾ ਬੁੱਜੇ ॥

**ਕਾਮ ਵਿਆਪੇ ਕੁਸੁਧ ਨ ਰਸੇ ਜੋਰਾ ਪੁਛਿ ਚਲਾ ॥**

ਜੋ ਕੁਸੁਧ ਅਪਵਿਤ੍ਰ ਨਰ ਕਾਮ ਵਿਚ ਵਿਆਪਤ ਹੈਂ ਅਰਥਾਤ ਕਾਮ ਕਰਕੇ ਆਤੁਰ ਹੈਂ ਕਿਆ ਪੀੜਤ ਸੋ ਪੁਰਸ਼ ਜੋਰਾਂ ਇਸਤ੍ਰੀਆਂ ਕੋ ਪੁਛਕੇ ਚਲਦੇ ਹੈਂ ਜੋ ਕੰਮ ਕਰਨਾ ਸੋ ਇਸਤ੍ਰੀ ਕੋ ਪਹਿਲੇ ਪੁਛ ਲੈਤੇ ਹੈਂ ॥ ਯਥਾ ਇਸ ਪਰ ਕਹਿਆ ਹੈ:–ਏਕ ਸਮੇਂ ਕਾਲੀ ਦਾਸ ਕੀ ਇਸਤ੍ਰੀ ਔਰ ਭੋਜ ਰਾਜਾ ਕੀ ਇਸਤ੍ਰੀ ਭਾਨੂ ਮਤੀ ਨਾਮ ਕਰਕੇ ਇਹ ਦੋਨੋ ਆਪਸ ਮੈ ਕਲੋਲਾਂ ਕਰ ਰਹੀਆਂ ਸੀਆਂ ਭਾਨੂ ਮਤੀ ਨੇ ਕਹਿਆ ਕਾਲੀ ਦਾਸ ਕੀ ਇਸਤ੍ਰੀ ਕੋ ਕੇ ਮੇਰਾ ਪਤੀ ਜੋ ਭੋਜ ਸੋ ਮੇਰੇ ਅਧੀਨ ਹੈ ਜੋ ਮੈਂ ਕਹਾਂ ਸੋ ਕਰਦਾ ਹੈ ਕਾਲੀ ਦਾਸ ਕੀ ਇਸਤ੍ਰੀ ਨੇ ਕਹਿਆ ਕੇ ਮੇਰਾ ਪਤੀ ਜੋ ਕਾਲੀ ਦਾਸ ਸੋ ਮੇਰੇ ਅਧੀਨ ਹੈ ਜੋ ਮੈਂ ਕਹਾਂ ਸੋ ਕਰਦਾ ਹੈ ॥ ਭਾਨੂ ਮਤੀ ਨੇ ਕਹਿਆ ਮੈਂ ਤਾਂ ਆਪਣੇ ਪਤੀ ਕੋ ਭਾਵੇਂ ਗਧਾ ਬਣਾ ਲੇਵਾਂ ਸੋ ਮੰਨੇਗਾ ॥ ਕਾਲੀ ਦਾਸ ਕੀ ਇਸਤ੍ਰੀ ਨੇ ਕਹਿਆ ਕਾਲੀ ਦਾਸ ਕੀ ਇਸਤ੍ਰੀ ਵਿਦਿਆ ਨਾਮ ਕਰਕੇ ਜੇ ਮੈਂ ਅਬ ਚਾਹਾਂ ਆਪਣੇ ਪਤੀ ਕਾਲੀ ਦਾਸ ਕੋ ਸਿਰ ਮੂੰਹ ਮੁੰਡਕੇ ਖੜਾ ਦੇਤੀ ਹੂੰ ॥ ਇਹ ਗਲ ਕਰਕੇ ਜਦੋਂ ਸ਼ਾਮ ਕੋ ਆਪੋ ਆਪਣੇ ਗ੍ਰਹ ਵਿਖੇ ਗਈਆਂ ਉਸ ਵਕਤ ਰਾਤ੍ਰੀ ਕੋ ਕਾਲੀ ਦਾਸ ਕੀ ਇਸਤ੍ਰੀ ਨੇ ਕਾਲੀ ਦਾਸ ਕੋ ਕਹਿਆ ਕੇ ਆਜ ਭੋਜ ਕੀ ਇਸਤ੍ਰੀ ਨੇ ਭੋਜ ਕੋ ਗਧਾ ਬਣਾਵਣਾ ਹੈ ॥ ਉਸਤਰਫ ਭਾਨੂ ਮਤੀ ਨੇ ਭੋਜ ਕੋ ਕਹਿਆ ਕੇ ਆਜ ਕੀ ਰਾਤ੍ਰ ਕਾਲੀ ਦਾਸ ਕਾ ਉਸਕੀ ਇਸਤ੍ਰੀ ਨੇ ਸਿਰ ਮੁਖ ਮੁੰਡਾ ਦੇਵਣਾ ਹੈ ॥ ਇਸ ਪ੍ਰਕਾਰ ਭਾਨੂ ਮਤੀ ਨੇ ਭੋਜਕੋ ਕਹਿਆ ਹੇ ਰਾਜਨ ਤੇਰੇ ਰਾਜ ਵਿਚ ਮੈਂ ਕਿਆ ਦੇਖਿਆ ਹੈ ਕੁਝ ਨਹੀਂ ਦੇਖਿਆ ॥ ਛਤ੍ਰਿਆਂ ਵਿਚ ਹੀ ਰਹੀ ਅਰਥਾਤ ਤੰਬੂਆਂ ਵਿਚ ਹੀ ਰਹੀ ਮੈ ਤੇਰੇ ਰਾਜ ਵਿਚ ਗਧਾ ਹੀ ਨਹੀਂ ਦੇਖਿਆ ॥ ਮੇਰੇ ਕੋ ਗਦਾ ਦੇਖਾ ਨਹੀਂ ਮੈ ਮਰਦੀ ਹੂੰ ॥ ਰਾਜਾ ਨੇ ਕਹਿਆ ਇਹ ਕੋਈ ਵੱਡੀ ਬਾਤ ਹੈ ਰਾਜਾ ਆਪ ਹੀ ਗਧੇ ਕੀ ਨਿਆਈ ਟੇਡਾ ਹੋ ਕਰਕੇ ਟਪਣੇ ਲਗ ਗਇਆ ॥ ਭਾਨੂ ਮਤੀ ਰਾਜਾ ਕੇ ਉਪ੍ਰ ਚੜ ਬੈਠੀ ॥ ਇਸ ਤਰਫ ਕਾਲੀ ਦਾਸ ਬਹੁਤ ਕਾਮੀ ਥੀ ਜਦੋਂ ਭੋਗ ਕਰਨੇ ਲਗਿਆ ਉਸ ਵਕਤ ਕਾਲੀ ਦਾਸ ਕੀ ਇਸਤ੍ਰੀ ਨੇ ਕਹਿਆ ਇਹ ਤੇਰੇ ਰੋਮਾਂਚ ਮੇਰੇ ਚੁਭਦੇ ਹੈਂ ਇਨਕੋ ਮੁੰਡ ਦੇਹਿ ॥ ਉਸਨੇ ਕਹਿਆ ਅਬ ਫੇਰ ਇਨਕੋ ਕੌਣ ਮੁੰਡੇ ਉਸਕੀ ਇਸਤ੍ਰੀ ਨੇ ਕਹਿਆ ਮੈਂ ਆਪ ਹੀ ਮੁੰਡ ਦੇਤੀ ਹੂੰ ॥ ਉਸਨੇ ਉਸਤ੍ਰਾ ਲੈਕੇ ਸਿਰ ਮੂੰਹ ਮੁੰਡ ਦੀਆ ॥ ਜਿਸ ਵਕਤ ਸਭਾ ਮੈ ਕਾਲੀ ਦਾਸ ਆਇਆ ਉਸ ਵਕਤ, ਭੋਜ ਰਾਜਾ ਨੇ ਕਹਿਆ ॥

**ਇਹ ਸਲੋਕ ਦਾ ਪਾਦ ਉਚਾਰਿਆ ॥**

**॥ ਸਲੋਕ ॥ ਕਾਲੀ ਦਾਸ ਕਵਿ ਸ੍ਰੇਸ੍ਟ੍ਰ ਕਸਮਿਨ ਪਰਵਣੀ ਮੁੰਡਨੰ ॥**

**ਗਰਦਭਾ ਯਤ੍ਰ ਗਾਯੰਤੀ ਤਸਮਿਨ ਪਰਵਣੀ ਮੁੰਡਨੰ ॥**

ਭੋਜ ਕਹਿੰਦਾ ਹੈ ਹੇ ਕਾਲੀ ਦਾਸ ਸ੍ਰੇਸ੍ਟ੍ਰ ਕਵੀਸ਼ਰ ਕਸਮਿਨ ਕਹੀਏ ਕਿਸ ਪ੍ਰਵ ਉਪਰ ਜਾਕੇ ਸਿਰ ਕੋ ਮੁਡਾ ਆਇਆ ਉਪ੍ਰ ਭਾਵ ਕਿਸ ਕੁੰਭੀ ਉਪ੍ਰ ਜਾਕੇ ਸਿਰ ਕੋ ਮੁਡਾ ਆਇਆ ॥ ਕਾਲੀ ਦਾਸ ਨੇ ਅਗੇ ਤੇ ਕਹਿਆ ਹੇ ਰਾਜਨ ਯਤ੍ਰ ਕਹੀਏ ਜਿਸ ਪ੍ਰਕਾਰ ਆਪ ਗਧਾ ਰੂਪ ਧਾਰਕੇਗਾਯੰਤੀ ਕਹੀਏ ਗੋਨ ਕੀਆ ਅਰਥਾਤ ਹਿਣਕੋ ਤਸਮਿਨ ਤਿਸੀ ਪ੍ਰਕਾਰ ਮੈ ਪਰਵਣੀ ਕਹੀਏ ਕਿਸੀ ਕੁੰਭੀ ਉਪਰ ਜਾਕੇ ਸਿਰ ਕੋ ਮੁਡਾ ਆਇਆ।

**॥੯॥ ਸਲੋਕ ਮਃ ੪॥ ਵਖਿ ਕਢੇ ਜਜਮਾਲੇ ॥** ਜਜਮਾਲੇ ਕਹੀਏ ਦੁਖੀ ਕਰਕੇ ਸਭ ਵਖਰੇ ਕਢ ਦੀਏ

**ਤਿਨਾ ਮੁਹ ਭਲੇਰੇ ਫਿਰਹਿ ਦਯਿ ਗਾਲੇ ॥**

ਤਿਨਕੇ ਮੁਖ ਦਈ ਪ੍ਰਮੇਸ੍ਵਰ ਨੇ ਭਲੇਰੇ ਕਹੀਏ ਚੰਗੇ ਅਰਥਾਤ ਭਲੇਰੇ ਪਦ ਬੁਰੇ ਦਾ ਵਾਚਕ ਹੈ ਬੁਰੇ ਮੁਖ ਗਲੇ ਹੂਏ ਫਿਰਦੇ ਹੈਂ ॥

**ਸੇ ਕਿਚਰਕੁ ਵੇਰਾਈ ॥**

ਅਨਿਸੇ ਮਨਮੁਖ ਕਿਚਰਕੁ ਕਹੀਏ ਕਬ ਤਕ ਵੇਰਾਈ ਕਹੀਏ ਪਿਲਚਾਵੇ ਜਾਣਗੇ ਅਰਥਾਤ ਪਰਚਾਏ ਜਾਣਗੇ ਕੇ ਤੁਮ ਦੋ ਘੜੀ ਔਰ ਸਤਸੰਗਤ ਮੈਂ ਬੈਠੋ॥

**ਓਹੁ ਆਪਿ ਵਰਤੈ ਆਪਣੀ ਵਥੁ ਨਾਲੇ ॥**

ਓਹੁ ਗੁਰਮੁਖ ਆਪ ਆਪਣੀ ਸ਼ਰਧਾ ਰੂਪੀ ਵਸਤੂ ਨਾਲ ਵਰਤਤਾ ਹੈ ॥ ਵਾ ਨਾਮ ਰੂਪੀ ਵਸਤ ਨਾਲ ਵਾ ਆਤਮ ਵਸਤੂ ਨਾਲ॥

**ਗੁਰਬਾਣੀ ਬਣੀਐ ॥**

ਗੁਰਬਾਣੀ ਦੇ ਗ੍ਰਹਨ ਕਰਨੇ ਤੇ ਗੁਰੂ ਬਣੀਦਾ ਹੈ॥ ਵਾ ਪ੍ਰਮੇਸ਼੍ਵਰ ਰੂਪ ਬਣੀਦਾ ਹੈ॥ਵਾ ਦੇਵਤਾ ਰੂਪਬਣੀਂਦਾ ਹੈ।

**ਕਚੁ ਪਿਚੁ ਬੋਲਦੇ ॥**

ਓਹੁ ਮਨਮੁਖ ਕਚ ਪਿਚ ਕਹੀਏ ਕਚੇ ਪਿੱਲੇ ਵਚਨ ਬੋਲਦੇ ਹੈਂ ॥ ਵਾ ਅਸਤ ਬਿਅਸਤ ਬੋਲਦੇ ਹੈਂ ॥

**॥੧੦॥ ਸਲੋਕ ॥ ਮ: ੪ ॥ ਅਗੋ ਦੇ ਸਤ ਭਾਉ ਨ ਦਿਚੈ ॥**

ਇਸ ਸ਼ਬਦ ਸ੍ਰੀ ਗੁਰੂ ਰਾਮਦਾਸ ਜੀ ਨੇ ਉਸ ਵਕਤ ਉਚਾਰਿਆ ਹੈ ਜਿਸ ਵਕਤ ਬਾਵਲੀ ਸਾਹਿਬ ਕੀ ਸਮਾਪਤੀ ਹੋ ਗਈ ਤਿਸ ਵਕਤ ਸ੍ਰੀ ਗੁਰੂ ਅਮਰ ਦੇਵ ਜੀ ਨੇ ਗੁਰੂ ਰਾਮਦਾਸ ਜੀ ਕੇ ਹਥ ਬਾਵਲੀ ਸਾਹਿਬ ਜੀ ਦੀ ਚਠ ਦਾ ਸਰਬ ਕੋ ਨਿਮੰਤ੍ਰਨ ਦੀਆ ॥ ਚਠ ਨਾਮ ਉਸਕਾ ਹੈ ਜੈਸੇ ਕੋਈ ਘਰ ਪਾਕੇ ਅਥਵਾ ਕੂਆ ਲਾਕੇ ਸੌ ਪਚਾਸ ਕੋ ਅੰਨ ਛਕਾ ਦੇਵਨਾ॥ ਸ੍ਰੀ ਗੁਰੂ ਅਮਰਦਾਸ ਜੀ ਨੇ ਇਹ ਕਹਿ ਦੀਆ ਕੇ ਜੋ ਨਿਮੰਤ੍ਰਨ ਛਕਨ ਆਵੇਗਾ ਉਸਕੋ ਰੁਪਯਾ ਦੀਆ ਜਾਵੇਗਾ ਦਖਣਾ ॥ ਇਕ ਤਪਾ ਸੀ ਤਪਾ ਉਸਕੀ ਸੰਗਤਾਸੀ ਮਰਵਾਹਿਆ ਕਾ ਗੁਰੂ ਥੀ ਆਪਣੇ ਆਪਕੋ ਗੁਰੂ ਕਰਕੇ ਮਨਾਵਦਾ ਸੀ ॥ ਜਿਸ ਵਕਤ ਉਸਨੇ ਇਹ ਵਾਰਤਾ ਸੁਨੀ ਕਹਿਣੇ ਲਗਾ ਮੈਂ ਨਹੀਂ ਨਿਮੰਤ੍ਰ ਛਕਣ ਜਾਂਦਾ ਗ੍ਰਿਹਸਤੀ ਗੁਰੂ ਹੋਕੇ ਆਪਣੇ ਆਪਕੋ ਪੁਜਾਵਤੇ ਹੈਂ ॥ ਪੁਨਾ ਸ੍ਰੀ ਗੁਰੂ ਰਾਮਦਾਸ ਜੀ ਨੇ ਫੇਰ ਇਹ ਡੌਂਡੀ ਪਿਟਾਈ ਕੇ ਜੋ ਨਿਮੰਤ੍ਰਨ ਛਕਣ ਆਵੇਗਾ ਉਸਕੋ ਪਾਂਚ ਪਾਂਚ ਮੋਹਿਰਾਂ ਮਿਲਨਗੀਆਂ ਇਸ ਵਾਰਤਾ ਕੋ ਸੁਣਕੇ ਤਪਾ। ਲੋਭ ਲਹਰਾਂ ਹੈ ਗਾਲਿਆ ॥ ਤਪੇ ਨੇ ਵਿਚਾਰਿਆ ਜਦੀ ਅਬ ਮੈਂ ਨਿਮੰਤ੍ਰਨ ਛਕਣ ਜਾਵਾਂ ਤਬ ਇਕ ਮੈਂ ਹੂ ਇਕ ਮੇਰਾ ਪੁਤ੍ਰ ਹੈ ਹਮਾਰੇ ਕੋ ਦਸ ਮੋਹਰਾਂ ਆਉਣਗੀਆਂ

ਹੋਰਨਾਂ ਲੋਕਾਂ ਪਾਸ ਕਹਿਣੇ ਲਗਾ ਕੇ ਜਦੀ ਅਬ ਮੇਰੇ ਕੋ ਓਹੁ ਬੁਲਾਵਨ ਤਬ ਮੈਂ ਚਲਿਆ ਜਾਵਾਂ ਇਹ ਸੁਣਕੇ ਗੁਰੂ ਰਾਮ ਦਾਸ ਜੀ ਸ਼ਬਦ ਉਚਾਰਨ ਕਰਦੇ ਹੈਂ ॥

## ਅਗੋ ਦੇ ਸਤ ਭਾਉ ਨ ਦਿਚੈ ॥

ਅਗੋ ਦੇ ਕਹੀਏ ਪ੍ਰਿਥਮ ਸਤ ਭਾਉ ਕਹੀਏ ਸਤ ਵਚਨ ਨਹੀਂ ਦੀਆ ਕੇ ਮੈਂ ਆਵਤਾ ਹੂੰ ॥ ਵਾ ਗੁਰੂ ਰਾਮ ਦਾਸ ਜੀ ਕਥਨ ਕਰਤੇ ਹੈਂ ਹਮਨੇ ਅਗੋਂ ਇਸਕੋ ਸਤ ਕਹੀਏ ਸਤਕਾਰ ਦੀਆ ਭਾਉ ਕਹੀਏ ਪ੍ਰੇਮ ਪੂਰਬਕ ਪ੍ਰੰਤੂ ਇਸ ਨੇ ਨਹੀ ਮੰਨਿਆ।

## ਪਿਛੋਦੇ ਆਖਿਆ ਕੰਮਿ ਨ ਆਵੈ ॥

ਪਿਛੋਂ ਦੇ ਆਖਿਆ ਹੂਆ ਅਬ ਕੰਮ ਨਹੀਂ ਆਵਤਾ ਅਰਥਾਤ ਅਬਦਾ ਕਹਿਆ ਨਿਸਫਲ ਹੈ॥

## ਅਧ ਵਿਚਿ ਫਿਰੈ ਮਨਮੁਖੁ ਵੇਚਾਰਾ ॥

ਮਨਮੁਖ ਜੋ ਵੇਚਾਰਾ ਗਰੀਬ ਸੋ ਅਧਵਾਟੇ ਹੀ ਫਿਰਦਾ ਹੈ ॥ ਭਾਵ ਕਿਆ ਨਾ ਤੋਂ ਘਰ ਵਿਚ ਹੀ ਚੈਨ ਕਰਕੇ ਬੈਠਦਾ ਹੈ ਔਰ ਨਾ ਸ੍ਰੀ ਗੁਰੂ ਰਾਮ ਦਾਸ ਹੀ ਅੰਦ੍ਰ ਪ੍ਰਵੇਸ਼ ਹੋਣੇ ਦੇਤੇ ਹੈਂ ਛਟੀ ਪਕੜਕੇ ਦਰਵਜੇ ਅਗਾਰੀ ਖੜੇ ਹੈਂ ॥ ਵਾ

## ਅਗੋਂ ਦੇ ਸਤ ਭਾਉ ਨ ਦਿਚੈ ॥

ਮ੍ਰਿਤੂ ਕਾਲ ਸੇ ਅਗੇ ਤਾਂ ਸਤਿ ਰੂਪ ਪ੍ਰੇਮੇਸ਼ੂਰ ਵਿਚ ਇਸਨੇ ਭਾਉ ਕਹੀਏ ਜਦੋਂ ਪ੍ਰੇਮ ਨਹੀਂ ਦੀਆ ॥ ਜਮਾਂ ਨੇ ਗ੍ਰਸ ਲਿਆ ਪਿਛੋਂ ਆਖਿਆ ਮੇਰੇ ਕੋ ਛੋੜ ਦੇਵੋ ਮੈਂ ਅਬ ਭੁਜਨ ਸਿਮਰਨ ਕਰ ਲੇਤਾ ਹੂੰ ਪ੍ਰੰਤੂ ਜਮ ਅਗੇ ਤੇ ਕਹਿੰਦੇ ਹੈਂ (ਇਵਕੇ ਰਾਹੇ ਜੰਮਨ ਨਾਹੀ) ਪਿਛੋਂ ਆਖਜਾ ਕੰਮ ਨਹੀਂ ਆਉਤਾ ॥ ਮਨਮੁਖ ਵਿਚਾਰਾ ਅਧ ਵਿਚ ਕਹੀਏ ਅਧਵਾਟੇ ਹੀ ਫਿਰਦਾ ਹੈ ਭਾਵ ਲਖ ਚੁਰਾਸੀ ਜੂਨ ਵਿਚ ॥

## ਸੁ ਕੂੜੀ ਆਵੈ ਕੂੜੀ ਜਾਵੈ ॥

ਸੋ ਜੀਵ ਰੂਪੀ ਕੂੜੀ ਇਸਤ੍ਰੀ ਜਮਕੇ ਆਵਤੀ ਹੈ ਮਰਕੇ ਜਾਤੀ ਹੈ ॥ ਵਾ ਕੂੜੇ ਪਦਾਰਥਾਂ ਵਿਚ ਲਗਣੇ ਤੇ

## ਸੇ ਮੁਏ ਮਰਿ ਜੰਮੇ ਕੋੜੇ ॥

ਸੇ ਜੋ ਪ੍ਰਮੇਸ਼ੂਰ ਕੀ ਤਰਫੋ ਮੂਏ ਹੋਏ ਹੈਂ ਵੋਹੁ ਕ੍ਰੋੜਾਂ ਹੀ ਮਰਦੇ ਜਨਮਦੇ ਹੈਂ ॥ ਵਾ ਕੋੜੇ ਕਹੀਏ ਕੁਸਟੀ ਹੋਕੇ ॥ ਵਾ ਕੋੜੇ ਕਹੀਏ ਕੋੜੀਆਂ ਦੀ ਕੋੜੀਆਂ ਅਰਥਾਤ ਬੀਸੀਆਂ ਦੀ ਬੀਸੀਆਂ ॥

## ॥੧੧॥ ਸਲੋਕੁ ॥ ਮ: ੪ ॥ ਮਲੁ ਜੂਈ ਭਰਿਆ ॥

ਇਹ ਸ਼ਬਦ ਉਸ ਵਕਤ ਉਚਾਰਿਆ ਹੈ ॥ ਜਿਸਵਕਤ ਸ੍ਰੀ ਗੁਰੂ ਅਮਰਦੇਵ ਕੀ ਬਹੁਤ ਹੀ ਪੂਜਾ ਪ੍ਰਤਿਸ਼੍ਰਾ ਹੋਣੇ ਲਗੀ ਤਬ ਤਪਾ ਭੀ ਔਰ ਗੋਂਦੇ ਦਾ ਪਤ੍ਰ ਭੀ ਇਹ ਸੜਿਆ ਕਰਨ ਖਵ ਨ ਸਕਣ ਗੋਂਦੇ ਕਾ ਪੁਤ੍ਰ ਗੁਰੂ ਜੀ ਕੇ ਕਹਿਣੇ ਲਗਿਆ ਕੇ ਜੋ ਪੂਜਾ ਚੜੇ ਸੋ ਅਧੀ ਹਮ ਕੋ ਮਿਲਨੀ ਚਾਹੀਏ ਗੁਰੂ ਅਮਰਦੇਵ ਜੀ ਕਹਿਣੇ ਲਗੇ ਤੈਨੇ ਪੂਜਾ ਤੇ ਕਿਆ ਲੈਣਾ ਹੈ ਤੂੰ ਲੰਗਰੋਂ ਅੰਨ ਪਾਣੀ ਛਕਕੇ ਹਰੀ ਚਿੰਤਨ ਕਰਿਆ ਕਰ॥ ਜਦੋਂ ਇਹ ਵਾਰਤਾ ਮਹਾਰਾਜ ਕੇ ਮੁਖਾਰ ਬਿੰਦ ਸੇ ਸ੍ਰਵਨ ਕਰੀ ਤਿਸ ਵਕਤ ਉਸਨੇ ਦਿਲੀ ਮੈਂ ਜਾਕੇ ਅਕਬਰ ਪਾਤਸ਼ਾਹਾ ਪਾਸ ਪੁਕਾਰ ਕਰੀ ਪਾਤਸ਼ਾਹਾ ਨੇ ਪੁਕਾਰ ਸੁਣੀ ਹੀ ਨਹੀ ਕਈ ਵੇਰੀ ਜਾਕੇ ਪੁਕਾਰ ਕਰੀ ਹੈ ਪ੍ਰੰਤੂ ਬਾਦਸ਼ਾਹ ਸੁਣਿਆ ਨ ਕਰੇ ਉਸ ਜ਼ਮਾਨੇ ਕੀ ਇਹ ਰੀਤੀ ਸੀ ਕੇ ਜੋ ਬਹੁਤ ਹੀ ਮੰਦ ਭਜਾਨਕ ਰੂਪ ਧਾਰਕੇ ਪਾਤਸ਼ਾਹਾ ਆਗੇ ਪੁਕਾਰ ਕਰੇ ॥ ਤਬ ਉਸਕੀ ਬੇਨਤੀ ਕੋ ਪਾਤਸ਼ਾਹਾ ਲੋਕ ਸ਼ੀਘਰ ਹੀ ਸੁਣ ਲੇਤੇ ਸੇ ਇਸ ਤੇ

ਉਨਾਂ ਸਭਨਾਂ ਨੇ ਮਿਲਕੇ ਗੌਂਦੇ ਕੇ ਪੁਤ੍ਰ ਦੇ ਵਾ ਨਫਰ ਦੇ ਗਲ ਵਿਚ ਇਹ ਖਿਧੋਲਾ ਪਾ ਦੀਆ॥ ਸੋ ਅਬ ਕਹਿਤੇ ਹੈਂ॥

## ਮਲੁ ਜੂਈ ਭਰਿਆ ਨੀਲਾ ਕਾਲਾ ਖਿਧੋਲੜਾ ਤਿਨਿ ਵੇਮੁਖਿ ਵੇਮੁਖੈ ਨੋ ਪਾਇਆ॥

ਮੈਲ ਕਰਕੇ ਔਰ ਜੂਆਂ ਕਰਕੇ ਜੋ ਭਰਿਆ ਹੂਆ ਸੀ ਨੀਲੀ ਆਟੱਲੀਆ ਔਰ ਕਾਲੀਆਂ ਪੀਲੀਆਂ ਕਾ ਬਣਾਇਆ ਹੂਆ ਖਿਧੋਲੜਾ ਕਹੀਏ ਚੋਗਾ ਗੋਦੜੀ॥ ਤਿਨਿ ਕਹੀਏ ਤਿਸ ਵੇਮੁਖ ਤਪੇ ਨੇ ਮਰਵਾਹਿਆ ਨੇ ਮਿਲ ਕਰਕੇ ਵੇ ਮੁਖਾਂ ਦੇ ਗਲ ਵਿਚ ਪਾ ਦੀਆ ਵੇ ਮੁਖ ਕੌਣ ਗੌਂਦੇ ਕਾ ਪੁਤ੍ਰ॥

## ਪਾਸਿ ਨ ਦੇਈ ਕੋਈ ਬਹਣਿ ਜਗਤ ਮਹਿ॥

ਉਸ ਗੁਰ ਨਿੰਦਕ ਕੋ ਕੋਈ ਭੀ ਆਪਣੇ ਪਾਸ ਨਹੀਂ ਬੈਠਣ ਦੇਤਾ ਗੁਰੂ ਅਮਰਦੇਵ ਜੀ ਨੇ ਇਹ ਕਹ ਦੀਆ ਕੇ ਏਹ ਗੁਰ ਨਿੰਦਕ ਹੈ॥ ਵਾ ਗੁਰੂ ਰਾਮ ਦਾਸ ਜੀ ਨੇ ਇਹ ਕਹ ਦੀਆ ਕੇ ਏਹ ਗੁਰ ਨਿੰਦਕ ਹੈ ਇਸ ਕੋ ਕਿਸੀ ਨੇ ਆਪਣੇ ਪਾਸ ਬੈਠਣ ਨਹੀਂ ਦੇਵਣਾ॥

## ਗੂਹ ਪੜਿ ਸਗਵੀ ਮਲੁ ਲਾਇ ਮਨ ਮੁਖੁ ਆਇਆ॥

ਗੂਹ ਨਾਮ ਗੰਦਾ ਪੜਿ ਕਹੀਏ ਪਾਵਣੇ ਕੇ ਦੋ ਕਾਰਨ ਹੈਂ ਇਕ ਤਾਂ ਏਹ ਹੈ ਕੇ ਜਦੋਂ ਰਸਤੇ ਵਿਚ ਚਲਿਆ ਜਾਂਦਾ ਸੀ ਉਸ ਵਕਤ ਸਿਖਾਂ ਨੇ ਗੁਰ ਨਿੰਦਕ ਜਾਣਕੇ ਵਿਸ਼ਟੇ ਨਾਲ ਭਰ ਦੀਆ ਦੂਜਾ ਜਦੋਂ ਜਾਕੇ ਪਾਤਸ਼ਾਹਾ ਕੇ ਅਗਰਭਾਗ ਬੇਨਤੀਕੀਤੀ ਪਾਤਸ਼ਾਹਾ ਨੇ ਔਰਾਂ ਪਾਸੋਂ ਪੁਛਿਆ ਕੇ ਏਹ ਕਿਸ ਉਪਰਪੁਕਾਰ ਕਰ ਰਹਿਆ ਹੈ ਕੋਈ ਮਹਾਰਾਜ ਕਾ ਸਿਖ ਸੀ ਅਗੋਂ ਓਹੁ ਕਹਿਣੇ ਲਗਾ ਹੇ ਦੀਨਾ ਨਾਥ ਜਿਨਾ ਸਤਿਗੁਰ ਦੇਵਾਂ ਕਾ ਆਪ ਨੰਗੇ ਪੈਰੀ ਦਰਸ਼ਨਕਰਨੇ ਕੋ ਗਏ ਥੇ ਉਨਾਂ ਉਪਰ ਇਹ ਪੁਕਾਰ ਕਰਦਾ ਹੈ ਇਹ ਸੁਣਕੇ ਪਾਤਸ਼ਾਹਾ ਨੇ ਹੁਕਮ ਦੀਆ ਕੇ ਇਸ ਕੋ ਇਸ ਗੰਦੇ ਨਾਲੇ ਵਿਚ ਸੁਟ ਦੇਵੋ ਉਨਾਂ ਨੇ ਗੰਦੇ ਨਾਲੇ ਵਿਚ ਉਸ ਗੁਰ ਨਿੰਦਕ ਕੋ ਸੁਟ ਦੀਆ ਇਸ ਤੇ ਸਗਵੀ ਕਹੀਏ ਓਥੋਂ ਉਲਟੀ ਔਰ ਮੈਲ ਲਾਕੇ ਮਨ ਮੁਖ ਆਗਿਆ॥

## ਪਰਾਈ ਜੋ ਨਿੰਦਾ ਚੁਗਲੀ ਨੋਵੇ ਮੁਖੁ ਕਰਕੈ ਭੇਜਿਆ॥

ਜੋ ਪਰਾਈ ਨਿੰਦਿਆ ਚੁਗਲੀ ਕਰਕੇ ਵੇ ਮੁਖ ਭੇਜਿਆ ਥੀ॥

## ਓਥੈ ਭੀ ਮੁਹੁ ਕਾਲਾ ਦੁਹਾਵੇ ਮੁਖਾ ਦਾ ਕਰਾਇਆ॥

ਓਥੇ ਪਾਤਸ਼ਾਹਾ ਕੀ ਕਚੈਹਰੀ ਵਿਚ ਭੀ ਦੋਨੋ ਵੇਮੁਖਾਂ ਦਾ ਮੁਖ ਕਾਲਾ ਕਰਵਾਇਆ ਤਵੇ ਕੀ ਸੁਆਹ ਮਲ ਦਿਤੀ

## ਤੜ ਸੁਣਿਆ ਸਭਤੁ ਜਗਤ ਵਿਚਿ ਭਾਈ॥

ਹੇ ਭਾਈ ਇਹ ਵਾਰਤਾ ਸਾਰੇ ਜਗਤ ਮੈਂ ਤੜ ਕਹੀਏ ਸ਼ੀਘਰ ਹੀ ਸੁਣੀ ਗਈ ਕੇ ਗੁਰ ਨਿੰਦਕ ਦੀ ਏਹ ਹਾਲਤ ਹੋਂਦੀ ਹੈ॥

## ਵੇ ਮੁਖੁ ਸਣੈ ਨਫਰੈ ਪਉਲੀ ਪਉਦੀ ਫਾਵਾ ਹੋਇਕੈ ਉਠਿ ਘਰਿ ਆਇਆ॥

ਓਹੁ ਜੋ ਵੇਮੁਖ ਗੌਂਦੇ ਕਾ ਪੁਤ੍ਰ ਸੋ ਸਣੇ ਨਫਰ ਕਹੀਏ ਨੌਕਰ ਦੇ ਪਉਲੀ ਕਹੀਏ ਜੁਤੀਆਂ ਪੈਂਦੀਆਂ ਹੀ ਫਾਵਾ ਕਹੀਏ ਛਿਥੇ ਹੋਕੇ ਉਠਕੇ ਘਰਿ ਮੈਂ ਆਏ॥

## ਅਗੈ ਸੰਗਤੀ ਕੁੜਮੀ ਵੇਮੁਖੁ ਰਲਣਾ ਨ ਮਿਲੈ॥

ਅਗੇ ਜਦੋਂ ਆਇਆ ਤਬ ਸੰਗਤ ਨੇ ਤਾਂ ਕਿਆ ਰਲਾਵਣਾ ਥੀ ਗੁਰ ਨਿੰਦਕ ਕੋ ਕੁੜਮ ਭੀ ਨਹੀਂ ਰਲਣੇ ਦੇਤਾ॥ ਆਕੇ ਬਿਆਸਾ ਦੇ ਕਨਾਰੇ ਉਪਰ ਪੜ ਗਿਆ ਸ਼ਰਮਿੰਦਾ ਹੂਆ ਗ੍ਰਾਮ ਵਿਚ ਵੜਿਆ ਨਹੀਂ॥

**ਤਾ ਵਹੁਟੀ ਭਤੀਜੀ ਫਿਰਿ ਆਣਿ ਘਰਿ ਪਾਇਆ ॥**

ਤਬ ਵਹੁਟੀ ਕੋ ਔਰ ਭਤੀਜੀ ਕੋ ਦਇਆ ਆਈ ਕੇ ਰਾਤ੍ਰ ਕੋ ਉਂਵ ਹਰੀ ਹਰ ਹੀ ਨਾ ਹੋ ਜਾਵੇ ਫੇਰ ਘਰ ਮੈ ਲਿਆਕੇ ਪਾ ਦੀਆ ॥

**। ਮਃ ੪ ॥ ਸਾਹਿਬੁ ਜਿਸਕਾ ਨੰਗਾ ਭੁਖਾ ਹੋਵੈ ਤਿਸਦਾ ਨਫਰੁ ਕਿਥਹੁ ਰਜਿ ਖਾਏ ॥**

ਪ੍ਰਤਖ ਦ੍ਰਿਸ਼ਟਾਂਤ ॥ ਜੈਸੇ ਕਿਸੀ ਕਾ ਸਾਹਿਬ ਹੀ ਨੰਗਾ ਭੁਖਾ ਹੋਵੇ ਤਿਸਕੇ ਨਫਰਾਂ ਨੇ ਕਿਥੋਂ ਰਜਕੇ ਖਾ ਲੈਣਾ ਹੈ ॥ ਇਸੀ ਪ੍ਰਕਾਰ ਸਾਹਿਬ ਕੌਣ ਮਰਵਾਹੇ ਓਹੀ ਜਬ ਨੰਗੇ ਭੁਖੇਹੈਂ ਗੁਰਾਂ ਉਪਰ ਸ਼ਰਧਾ ਨਹੀਂ ਤਬ ਮਰਵਾਹਿਆ ਕੇ ਨਫਰ.ਨੌਕਰ ਕਿਥੋਂ ਰਜਕੇ ਖਾਵਨ ਅਰਥਾਤ ਗੁਰਾਂ ਵਿਚ ਸ਼ਰਧਾ ਕਰਨ ॥ ਵਾ ਸਾਹਿਬ ਤਪਾ ਹੀ ਨੰਗ ਭੁਖ ਹੈ ਗੁਰਾਂ ਉਪਰ ਸ਼ਰਧਾ ਨਹੀਂ ਉਸਕੇ ਨਫਰ ਮਰਵਾਹੇ ਕਿਥੋਂ ਰਜਕੇ ਖਾਵਨ ਅਰਥਾਤ ਕੈਸੇ ਗੁਰਾਂ ਵਿਚ ਸ਼ਰਧਾ ਕਰਨ ਨਹੀਂ ਕਰਦੇ ॥

**॥ ਪਉੜੀ ॥ ਓਇ ਲੋਚਨਿ ਓਨਾ ਗੁਣੈ ਨੋ ਓਇ ਅਹੰਕਾਰਿ ਸੜੰਦੇ ॥**

ਓਹੁ ਮਹਾਤਮਾਂ ਉਨਾਂ ਗੁਣਾਂ ਕੋ ਲੋਚਦੇ ਹੈ ਕੇ ਜੋ ਗੁਣ ਨਿੰਮ੍ਰਤਾ ਆਦਕ ਹਮਾਰੇ ਵਿਚ ਹੈਂ ਸੋ ਇਨਾ ਵਿਚ ਆ ਜਾਵਨ ਤਾਂ ਠੀਕ ਹੈ ਪਰ ਓਹੁ ਹੰਕਾਰ ਵਿਚ ਸੜ ਰਹੇ ਹੈਂ ਉਨਾਂ ਵਿਚ ਓਹੁ ਗੁਣ ਕੈਸੇ ਹੋਵਨ ਵਾ ਜੋ ਗੁਣ ਮਹਾਤਮਾਂ ਵਿੱਚ ਹੈਂ ਉਨ੍ਹਾਂ ਕੋ ਮਨਮੁਖ ਚਹੁੰਦੇ ਹੈਂ ਕੇ ਜੈਸੇ ਇਨਕੀ ਪ੍ਰਤਿਸ਼੍ਟਾ ਹੈ ਤੈਸੇ ਹੀ ਹਮਾਰੀ ਹੋਜਾਵੇ ।

**ਪੇਡ ਮੁੰਢਾਹੂ ਕਟਿਆ ਤਿਸੁ ਡਾਲ ਸੁਕੰਦੇ ॥**

ਦ੍ਰਿਸ਼ਟਾਂਤ ਜੈਸੇ ਪੇਡ ਬੂਟਾ ਮੁਢ ਸੇ ਹੀ ਕਟਿਆ ਜਾਵੇ ਤਿਸਕੇ ਡਾਲੇ ਛੇਤੀ ਸੁਕਦੇ ਹੈਂ ॥ ਇਸੀ ਪ੍ਰਕਾਰ ਪੇਡ ਕੌਣ ਮਰਵਾਹੇ ਸੋ ਮੁਡ ਸੇ ਹੀ ਕਟੇ ਹੂਏ ਹੈਂ ਸ਼ਰਧਾ ਰਹਿਤ ਹਾਂ ਤਿਨਕੇ ਡਾਲੇ ਨਫਰ ਓਹੁ ਸੁਕ ਗਏ ਉਨ੍ਹਾਂ ਨੇ ਫੇਰ ਕ੍ਰਿਆ ਸ਼ਰਧਾ ਕਰਨੀ ਹੈ॥ ਵਾ ਪੇਡ ਕੌਣ ਤਪਾ ॥ ਡਾਲੇ ਮਰਵਾਹੇ ਵਾ ਪੇਡ ਕਹੀਏ ਨਾਮ ਡਾਲ ਸੁਭਗੁਨ ਵਾ ਪੇਡ ਕੌਣ ਪੁੰਨ ਡਾਲ ਸੁਖ ॥ ਵਾ ਪੇਡ ਪ੍ਰੇਮ ਡਾਲ ਜਪ ਤਪ ॥ ਪੰਜ ਅਰਥ ਸੰਪ੍ਰਦਾਈ ਹੈਂ ॥

**॥ ੧੨ ਸਲੋਕ ਮਃ ੪ ॥**

ਸਿੱਖਾਂ ਨੇ ਬੇਨਤੀ ਕੀਤੀ ਹੇ ਦੀਨਾ ਨਾਥ ਸ੍ਰੀ ਗੁਰੂ ਅਮਰ ਦੇਵ ਜੀ ਕੀ ਵਡਿਆਈ ਕਿਉਂ ਹੋ ਰਹੀ ਹੈ ॥

**ਅੰਤਰਿ ਹਰਿ ਗੁਰੂ ਧਿਆਇਦਾ ਵਡੀ ਵਡਿਆਈ ॥**

ਗੁਰੂ ਸਾਹਿਬ ਰਿਦੇ ਅੰਤਰ ਹਰੀ ਕੋ ਧਿਆਵਤੇ ਹੈਂ ਇਸਤੇ ਗੁਰਾਂ ਕੀ ਵਡੀ ਵਡਿਆਈ ਹੋ ਰਹੀ ਹੈ ॥

**ਤੁਸਿ ਦਿਤੀ ਪੂਰੈ ਸਤਿਗੁਰੂ ॥**

ਪੂਰੇ ਸਤਿਗੁਰੂ ਕੌਣ ਗੁਰੂ ਅੰਗਦ ਦੇਵ ਜੀ ਤਿਨਾ ਨੇ ਹਮਾਰੇ ਸਤਿਗੁਰਾਂ ਕੋ ਤੁਸਿ ਕਹੀਏ ਪ੍ਰਸ਼ੰਨ ਹੋਕੇ ਵਡਿਆਈ ਦਿਤੀ ਹੈ ॥

**ਤਾਂ ਝਖਿ ਝਖਿ ਮਰੈ ਸਭ ਲੋਕਾਈ ॥**

ਤਾਂ ਝਖਾਂ ਨੂੰ ਝਖਕੇ ਸਭ ਲੁਕਾਈ ਮਰ ਰਹੀ ਹੈ ॥ ਪਾਠ ਲੋਕਾਈ ਹੈ ਅਰਥ ਲੁਕਾਈ ਹੈ ॥

**ਹਰਿ ਕਰਤੈ ਆਪਿ ਵਧਾਈ ॥** ਹਰੀ ਕਰਤੇ ਨੇ ਗੁਰਾਂ ਕੀ ਵਡਿਆਈ ਆਪ ਹੀ ਵਧਾਈ ਹੈ॥

**ਨਿਤ ਝਹੀਆ ਪਾਏ ਝਗੂ ਸੁਟੇ ॥**

ਨਿਤਾ ਪ੍ਰਤੀ ਝਹੀਆ ਕਹੀਏ ਕਚੀਚੀਆਂ ਪਾਂਵਦਾ ਨਿੰਦਿਆ ਰੂਪੀ ਮੁਖ ਸੇ ਝਗ ਸੁਟਦਾ ਹੈ ਊ ਵਿਸ਼ੇਸ ਕਰਕੇ ॥

**ਸਹਸਾ ਦੂਖੁ ਪਇਆ ॥** ਦੁਖਦਾਈ ਸੰਸਾ ਪੜ ਰਹਿਆ ਹੈ ॥

**ਜਿਸੁ ਅੰਦਰਿ ਨਿੰਦਾ ਮੁਹਿ ਅੰਬੁ ਪਇਆ ॥**

ਜਿਸਕੇ ਮੁਖ ਅੰਦਰ ਨਿੰਦਿਆ ਰੂਪੀ ਅੰਬ ਹੈ ਅਰਥਾਤ ਨਿੰਦਿਆ ਰੂਪੀ ਅੰਬੀ ਕੋ ਚੂਸ ਰਹਿਆ ਹੈ ॥ ਵਾ ਨਿੰਦਿਆ ਰੂਪੀ ਅੰਬ ਕਹੀਏ ਜਲ ਜਿਸਕੇ ਮੁਖ ਮੈਂ ਪੜ ਰਹਿਆ ਹੈ ਅਰਥਾਤ ਨਿੰਦਿਆ ਰੂਪੀ ਜਲ ਕੋ ਹੀ ਪਾਨ ਕਰ ਰਹਿਆ ਹੈ ਵਾ ਨਿੰਦਿਆ ਕਰਕੇ ਮੁਖ ਅੰਬ ਕਹੀਏ ਪਕ ਗਜਾ ॥

**॥ ੨੩ ਸਲੋਕ ਮਃ ੪ ॥ ਧੁਰਿਮਾਰੇ ਪੂਰੇ ਸਤਿਗੁਰੂ ॥**

ਜਦੋਂ ਸ੍ਰੀ ਸਤਿਗੁਰ ਨਾਨਕ ਦੇਵ ਜੀ ਦੇਸਾਂ ਦੇਸਾਤ੍ਰਾਂ ਵਿਚ ਰਟਨ ਕਰਤੇ ਹੂਏ ਲਾਹੌਰ ਮੈਂ ਆਏ ਹੈਂ ਆਗੇ ਕਿਆ ਕੌਤਕ ਦੇਖਿਆ ਬਹੁਤ ਗਊਆਂ ਕਾ ਬਧ ਹੋ ਰਹਿਆ ਹੈ ਇਸ ਹਾਲਤ ਕੋ ਦੇਖਕੇ ਮਹਾਰਾਜ ਜੀ ਨੇ ਲਾਹੌਰ ਕੋ ਸਰਾਪ ਦੀਆ ਅਗੇ ਵਾਰਾਂ ਤੇ ਵਧੀਕ ਮੈਂ ਆਵਣਾ ਹੈ ॥ (ਲਾਹੌਰ ਸ਼ਹਿਰ ਜਹਰ ਕਹਰ ਸਵਾ ਪਹਰ ॥) ਇਹ ਸਰਾਪ ਦੀਆ ਪੁਨਾ ਸਿੱਖਾਂ ਨੇ ਬੇਨਤੀ ਕੀਤੀ ਹੇ ਦੀਨਾ ਨਾਥ ਜੋ ਗੁਰ ਨਾਨਕ ਦੇਵ ਜੀ ਨੇ ਲਾਹੌਰੀਆਂ ਕੋ ਸਰਾਪ ਦੀਆ ਥੀ ਓਹੁ ਸਰਾਪ ਗੁਰੂ ਅੰਗਦ ਦੇਵ ਜੀ ਨੇ ਬਖਸ਼ਿਆ ਹੈ ਅਥਵਾ ਨਹੀਂ ॥ ਤਿਸ ਪਰ ਗੁਰੂ ਰਾਮਦਾਸ ਜੀ ਸ਼ਬਦ ਉਚਰਦੇ ਹੈਂ ਕੇ ਗੁਰੂ ਅੰਗਦ ਦੇਵ ਜੀ ਨੇ ਨਹੀਂ ਬਖਸ਼ੇ ਹਮਾਰੇ ਸਤਿਗੁਰ ਦੇਵਾਂ ਨੇ ਸ੍ਰੀ ਗੁਰੂ ਅਮਰ ਦਾਸ ਜੀ ਨੇ ਬਖਸ਼ੇ ਹੈਂ ॥

**ਧੁਰਿ ਮਾਰੇ ਪੂਰੇ ਸਤਿਗੁਰੂ ਸੇਈ ਸਤਿਗੁਰਿ ਮਾਰੇ ॥**

ਹੁਣ ਪਦ ਛੋਡ ਦੇਵਣਾ ਇਸਕੋ ਅਗਲੀ ਪੰਗਤੀ ਮੈਂ ਲਗਾਵਾਂਗੇ ਜੋ ਧੁਰੋ ਹੀ ਪੂਰੇ ਸਤਿਗੁਰਾਂ ਨੇ ਮਾਰੇ ਹੈਂ ਗੁਰੂ ਨਾਨਕ ਦੇਵ ਜੀ ਨੇ ਸਰਾਪੇ ਹੈਂ ਸੇਈ ਸਤਿਗੁਰ ਅੰਗਦ ਦੇਵ ਜੀ ਨੇ ਮਾਰੇ ॥

**ਜੇ ਮੇਲਣ ਨੋ ਬਹੁਤੇਰਾ ਲੋਚੀਐ ਨ ਦੇਈ ਮਿਲਣ ਕਰਤਾਰੇ ॥**

ਜਦੀ ਸਤਿਗੁਰਾਂ ਨਾਲ ਕੋਈ ਉਨਕੋ ਮੇਲਣਾ ਲੋਚੇ ਕਰਤਾਰ ਆਪ ਹੀ ਨਹੀਂ ਮਿਲਣੇ ਦੇਤਾ ॥

**ਸਤ ਸੰਗਤਿ ਢੋਈ ਨ ਲਹਨਿ ਵਿਚਿ ਸੰਗਤਿ ਗੁਰ ਵੀਚਾਰੇ ॥**

ਗੁਰਾਂ ਨੇ ਸੰਗਤ ਵਿੱਚ ਇਸਥਤ ਹੋਕੇ ਇਹ ਵਿਚਾਰ ਕੀਆ ਹੈ ਕੇ ਸਤਿ ਸੰਗਤ ਵਿਚ ਢੋਈ ਕਹੀਏ ਢੁਕਣਾ ਨਾ ਲੈਣ ਵਾ ਢੋਈ ਆਸਰਾ ਨਾ ਲੈਣ ॥

**ਗੁਰਿ ਬਾਬੈ ਫਿਟਕੇ ਸੇ ਫਿਟੇ ਗੁਰਿ ਅੰਗਦਿ ਕੀਤੇ ਕੂੜਿਆਰੇ ॥**

ਜੋ ਗੁਰੂ ਬਾਬੇ ਨਾਨਕ ਦੇ ਫਿਟਕਾਰੇ ਹੂਏ ਸੇ ਗੁਰੂ ਅੰਗਦ ਦੇਵ ਜੀ ਨੇ ਭੀ ਕੂੜਿਆਰੇ ਕਰਕੇ ਫਿਟਕਾਰੇ ॥

**ਗੁਰਿ ਤੀਜੀ ਪੀੜੀ ਵੀਚਾਰਿਆ ਕਿਆ ਹਥਿ ਏਨਾ ਵੇਚਾਰੇ ॥**

ਤੀਜੀ ਪੀੜੀ ਜੋ ਗੁਰ ਅਮਰ ਦੇਵ ਤਿਨ੍ਹਾਂ ਨੇ ਵਿਚਾਰਿਆ ਇਨ੍ਹਾਂ ਵਿਚਾਰਿਆਂ ਕੇ ਕਿਆ ਅਖਿਤਿਆਰ ਹੈ ਮਹਾਰਾਜ ਕੇ ਪਾਸ ਚਲਕੇ ਆਏ ਲਾਹੌਰੀ ਸ੍ਰੀ ਗੁਰੂ ਅਮਰ ਦੇਵ ਜੀ ਨੇ ਵਿਚਾਰਿਆ ਗੁਰੂ ਰਾਮਦਾਸ ਜੀ ਕਾ ਲਾਹੌਰ ਕਾ ਜਨਮ ਹੈ ਇਹ ਜਾਣਕੇ ਬਖਸ਼ ਲਏ ॥ ਕਹਿਆ (ਲਾਹੌਰ ਸਹਰ ਅੰਮ੍ਰਿਤਸਰ ਸਿਫਤੀ ਕਾ ਘਰ) ॥

**ਗੁਰ ਚਉਥੀ ਪੀੜੀ ਟਿਕਿਆ ਤਿਨਿ ਨਿੰਦਕ ਦੁਸਟ ਸਭਿ ਤਾਰੇ ॥**

ਗੁਰੂ ਰਾਮਦਾਸ ਜੀ ਕਥਨ ਕਰਤੇ ਹੈਂ ਜਿਨ੍ਹਾਂ ਸਤਿਗੁਰ ਦੇਵਾਂ ਨੇ ਹਮਕੋ ਚਉਥੀ ਪੀੜੀ ਮੈਂ ਇਸਥਤ ਕੀਆ ਹੈ ਤਿਨ੍ਹਾਂ ਨੇ ਹੁਣ ਸਰਬ ਨਿੰਦਕ ਦੁਸਟ ਪੁਰਸ਼ ਤਾਰ ਦੀਏ ॥

## ਪੁਤੁ ਧਨੁ ਲਖਮੀ ਖੜਿ ਮੇਲੇ ਹਰਿ ਨਿਸਤਾਰੇ ॥

ਜੋ ਪੁਤ੍ਰ ਔਰ ਧਨ ਲਖਮੀ ਇਸਤ੍ਰੀ ਆਪਣੀ ਇਹ ਸਭ ਖੜ ਕਹੀਏ ਲਜਾਕੇ ਸਤਿਗੁਰਾਂ ਅਗੇ ਭੇਟਾ ਕਰੇ ਅਰਥਾਤ ਅਰਪ ਦੇਵੇ ਹੰਕਾਰ ਨਾ ਕਰੇ ਤਬ ਹਰੀ ਸਰੂਪ ਸਤਿਗੁਰ ਦੇਵ ਜੀ ਤਾਰ ਦੇਤੇ ਹੈਂ ॥

## ਹਰਿ ਕੀਰਤਿ ਭਗਤਿ ਨਿਤ ਆਪਿ ਕਰਾਏ ॥

ਹਰੀ ਸਤਿਗੁਰਾਂ ਪਾਸੋਂ ਆਪਣੀ ਕੀਰਤਨ ਭਗਤੀ ਨਿਤਾਪ੍ਰਤੀ ਕਰਵਾਵਤਾ ਹੈ ॥ ਵਾ ਸਤਿਗੁਰਾਂ ਕੀ ਕੀਰਤਨ ਭਗਤੀ ਹਰੀ ਜੀਵਾਂ ਪਾਸੋਂ ਨਿਤਾਪ੍ਰਤੀ ਆਪ ਕਰਵਾਵਤਾ ਹੈ ॥

## ਹਰਿ ਕਰਤਾ ਸਤਿਗੁਰ ਘਰੀ ਵਸਾਏ ॥

ਸਤਿਗੁਰ ਦੇਵ ਜੀ ਹਰੀ ਕਰਤੇ ਰੂਪੀ ਘਰ ਮੈਂ ਵਸਾ ਦੇਤੇ ਹੈਂ ਵਾ ਹਰੀ ਕਰਤੇ ਕਾ ਸਰੂਪ ਜੋ ਸਤਿਗੁਰ ਦੇਵ ਜੀ ਸੋ ਸਰੂਪ ਰੂਪੀ ਘਰ ਮੈਂ ਵਸਾ ਦੇਤੇ ਹੈਂ ॥

## ॥ ੧੪ ਸਲੋਕ ਮਃ ੪ ॥ ਜਿਸੁ ਅੰਦਰਿ ਤਾਤਿ ਪਰਾਈ ਹੋਵੈ ॥

ਜਿਸਕੇ ਰਿਦੇ ਅੰਦਰ ਦੂਸਰੇ ਕੋ ਦੁਖ ਦੇਣੇ ਕੀ ਤਾਤ ਨਾਮ ਇਛਿਆ ਹੋਵੇ ॥

## ਨਿਤ ਚੁਗਲੀ ਕਰੇ ਅਣਹੋਦੀ ਪਰਾਈ ਮੁਹੁ ਕਢਿ ਨ ਸਕੈ ਓਸਦਾ ਕਾਲਾ ਭਇਆ ॥

ਜੋ ਨਿਤਾਪ੍ਰਤੀ ਪਰਾਈ ਅਣਹੋਂਦੀ ਹੀ ਚੁਗਲੀ ਕਰਦਾ ਹੈ ਕੋਈ ਅਉਗੁਣ ਹੈ ਨਹੀਂ ਉਂਵ ਅਰੋਪ ਦੇਵਣਾ ਏਹ ਅਣਹੋਦੀ ਉਸ ਮਨਮੁਖ ਦਾ ਮੂਹੁ ਕਾਲਾ ਹੋ ਗਿਆ ਮੁਖ ਕੋ ਬਾਹਿਰ ਲੋਕਾਂ ਮੈਂ ਕਢ ਨਹੀਂ ਸਕਤਾ ਸਰਮਿੰਦਾ ਹੋ ਰਹਿਆ ਹੈ ।

## ਕਰਮ ਧਰਤੀ ਸਰੀਰੁ ਕਲਿਜੁਗ ਵਿਚਿ ॥

ਕਲਜੁਗ ਵਿਚ ਇਹ ਸਰੀਰ ਕਰਮਾਂ ਦੀ ਧਰਤੀ ਹੈ ॥ ਵਾ ਕਲਜੁਗ ਭੀ ਔਰ ਸਰੀਰ ਭੀ ਇਹ ਕਰਮਾਂ ਕੀ ਧਰਤੀ ਹੈ ॥ ਵਾ ਭਾਰਥ ਖੰਡ ਭੂਮੀ ॥

## ਮਃ ੪ ॥ ਹੋਦੇ ਪਰਤਖਿ ਗੁਰੂ ਜੋ ਵਿਛੁੜੇ ॥

ਜੋ ਪੁਰਸ਼ ਗੁਰਾਂ ਕੇ ਪ੍ਰਤਖ ਹੋਂਦਿਆ ਹੀ ਵਿਛੜ ਗਏ ਮਰਵਾਹਿਆਂ ਨੇ ਪਹਿਲੇ ਗੁਰੂ ਅਮਰ ਦੇਵ ਕੋ ਗੁਰੂ ਧਾਰੇ ਫੇਰ ਤਪੇ ਕੋ ਗੁਰੂ ਧਾਰ ਲਿਆ ।

## ਨਿਤ ਭੰਭਲ ਭੂਸੇ ਖਾਹੀ ॥

ਨਿਤਾਪ੍ਰਤੀ ਓਹੁ ਭੰਭਲ ਭੂਸੇ ਕਹੀਏ ਧਕੇ ਧਕੋੜੇ ਖਾਂਦੇ ਹੈ ॥ ਵਾ ਜੈਸੇ ਭੰਭਲ ਕਹੀਏ ਤਤੀ ਭੁਬਲ ਉਪਰ ਜਲ ਪਾਈਏ ਓਹੁ ਭੁਸ ਭੁਸ ਕਰਦੀ ਹੈ ਤੈਸੇ ਹੀ ਮਨਮੁਖਾਂ ਦੇ ਰਿਦੇ ਸੜਦੇ ਰਹਿੰਦੇ ਹੈਂ ॥

## ਸੋ ਲੈਦੇ ਢਹਾ ਫਿਰਾਹੀ ॥

ਸੋ ਢਹਾਂ ਮਾਰਦੇ ਫਿਰਦੇ ਹੈਂ ॥ ਵਾ ਸੋ ਹੋਰਨਾਂ ਕੇ ਢਹਾ ਕਹੀਏ ਆਸਰੇ ਲੈਂਦੇ ਫਿਰਦੇ ਹੈਂ ॥

## ਨਿਤ ਹਉਲੇ ਹਉਲਿ ਮਰਾਹੀ ॥

ਨਿਤਾਪ੍ਰਤੀ ਹਉਲੇ ਹਉਲ ਕਹੀਏ ਤੁਛ ਹੀ ਤੁਛਤਾਈ ਵਿਚ ਮਰਦੇ ਹੈਂ ॥ ਹਉਲ ਤਾਈ ਕਰਕੇ ਹਉਲੇ ਕਹੀਏ ਖੌਫ ਤਾਈ ਵਿਚ ਮਰਦੇ ਹੈਂ ।

## ਰਹਦੀ ਖੁਹਦੀ ਸਭ ਪਤਿ ਗਵਾਹੀ ॥

ਉਸਕੀ ਰਹੰਦੀ ਖੁਹਦੀ ਕਹੀਏ ਬਚੀ ਖੁਚੀ ਪਤਿ ਸਭ ਗਵਾਈ ਗਈ ॥ ਵਾ ਉਨ੍ਹਾਂ ਮੇਂ ਰਹਿਕੇ ਜੋ

ਖਹਿੰਦਾ ਹੈ ਤਿਸਕੀ ਪਤ ਗਵਾਈ ॥

**ਹਰਿ ਤਿਨਕਾ ਦਰਸਨੁ ਨਾ ਕਰਹੁ ॥**

ਤਿ ੍ਹਾਂ ਕਾ ਦਰਸਨ ਹਰ ਪ੍ਰਕਾਰ ਸੇ ਅਰਥਾਤ ਜਿਥੋਂ ਤਕ ਪੇਸ਼ ਜਾਂਦੀ ਹੈ ਤਿਥੋ ਤਕ ਉਨਕਾ ਦਰਸ਼ਨ ਨ ਕਰੋ ॥ ਵਾ ਹੇ ਹਰੀ ਤਿਨਕਾ ਦਰਸ਼ਨ ਨਾ ਕਰਵਾਵੇ ॥

**॥ ੨ ਮਃ ੪ ॥ ਜਿ ਹੋਦੈ ਗੁਰੂ ਬਹਿ ਟਿਕਿਆ ॥**

ਜਿਨ੍ਹਾਂ ਸ੍ਰੀ ਗੁਰੂ ਅੰਗਦ ਦੇਵਾਂ ਨੇ ਆਪਣੇ ਹੁੰਦਿਆ ਹੀ ਸ੍ਰੀ ਗੁਰੂ ਅਮਰ ਦੇਵ ਜੀ ਕੋ ਗਦੀ ਉਪਰ ਬੈਠਾਕੇ ਇਸਥਤ ਕੀਏ ਹੈਂ ਤਿਨ੍ਹਾਂ ਕੀ ਵਡਿਆਈ ਵਡੀ ਹੋ ਰਹੀ ਹੈ ॥

**॥ ੩ ਪਉੜੀ ॥ ਕਾਇਆ ਕੋਟੁ ਅਪਾਰੁ ਹੈ ਅੰਦਰਿ ਹਟ ਨਾਲੇ ॥**

ਕਾਇਆ ਰੂਪੀ ਕੋਟ ਅਪਾਰ ਕਹੀਏ ਸ੍ਰੇਸ੍ਟ ਹੈ ਇਸਕੇ ਅੰਦ੍ਰ ਹਟ ਨਾਲੇ ਕਹੀਏ ਇੰਦ੍ਰੀਆ ਰੂਪੀ ਬਜ਼ਾਰ ਹੈ॥

**ਹੀਰੇ ਪਰਵਾਲੇ ॥** ਏਹੀ ਹੀਰੇ ਏਹੀ ਪਰਵਾਲੇ ਕਹੀਏ ਮੂੰਗੇ ॥

**ਓਹੁ ਢੋਇਆ ॥** ਢੋਇਆ ਕਹੀਏ ਮਿਲਾਇਆ ॥

**ਜੈਸਾ ਬੀਜੇ ਸੋ ਲੁਣੈ ਜੇਹਾ ਪੁਰਬਿ ਕਿਨੇ ਬੋਇਆ ॥**

ਜੇਹਾ ਕਿਸੀ ਨੇ ਪੂਰਬ ਜਨਮ ਵਿਖੇ ਬੋਇਆ ਸੀ ਤੇਹਾ ਅਬ ਲੁਣਦਾ ਹੈ ਜੈਸਾ ਅਬ ਬੀਜੇਗਾ ਤੈਸਾ ਹੀ ਅਗੇ ਕੋ ਲੁਣੇਗਾ ॥

**੨ ॥ ਪਉੜੀ ॥ ਇਹੁ ਸਰੀਰੁ ਸਭੁ ਧਰਮੁ ਹੈ ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ ॥**

ਇਹੁ ਸਰੀਰ ਹੋਰ ਸਭ ਦੂਨੀਆਂ ਕੀ ਅਪੇਖਜਾ ਅੰਦਰ ਧਰਮ ਕਹੀਏ ਸ੍ਰੇਸ੍ਟ ਹੈ ਕਿਉਂ ਜਿਸ ਇਸ ਸਰੀਰ ਵਿਚ ਸਚੇ ਕੀ ਜੋਤਿ ਹੈ ਬਹੁਲਤਾ ਸੇ ਅਰਥਾਤ ਭਲੇ ਬੁਰੇ ਕੀ ਗਜ਼ਾਤ ਹੈ ਵਾ ॥ ਸਭ ਸਰੀਰਾਂ ਅੰਦਰ ਇਹੁਸਰੀਰ ਧਰਮ ਕਹੀਏ ਸ੍ਰੇਸ੍ਟ ਹੈ ਕੌਣ ਸਾ ਜਿਸ ਸਰੀਰ ਵਿਚ ਸਚੇ ਆਤਮ ਦੇਵ ਕੀ ਜੋਤਿ ਕਹੀਏ ਗਜ਼ਾਤ ਹੋਈ ਹੈ ਅਰਥਾਤ ਪ੍ਰਾਪਤੀ ਹੋਈ ਹੈ ॥

**ਗੁਹਜ ਰਤਨ ਖੋਤਿ ॥** ਗੁਹਜ ਰਤਨ ਸ਼ੁਭ ਗੁਨ ਵਾ ਪ੍ਰੇਮੇਸ਼ੁਰ ਖੋਤਿ ਕਹੀਏ ਵਿਚਾਰਕੇ ॥

**ਤਾਂ ਇਕੋ ਰਵਿਆ ਇਕੋ ਓਤਿ ਪੋਤਿ ॥**

ਤਬ ਇਕ ਕੋ ਹੀ ਰਵਿਆ ਕਹੀਏ ਉਚਾਰਿਆ ਔਰ ਇਕ ਹੀ ਓਤ ਪੋਤ ਤਾਣੇ ਪੇਟੇ ਕੀ ਨਿਆਈ ਜਾਣਿਆ ॥

**ਜਨ ਨਾਨਕ ਨਾਮੁ ਸਲਾਹਿ ਤੂ ਸਚੁ ਸਚੇ ਤੇਰੀ ਸੇਵਾ ਹੋਤਿ ॥**

ਹੇ ਜੀਵ ਤੂੰ ਨਾਮ ਕੋ ਸਲਾਹੁਣਾ ਕਰ ਸਚ ਨਿਸਚੇ ਕਰਕੇ ਉਸ ਸਚੇ ਨਾਮ ਕਰਕੇ ਤੇਰੀ ਸੇਵਾ ਹੋਵੇਗੀ॥ ਵਾ ਤੂ ਕਹੀਏ ਪੁਨਾ ਜੋ ਹੇ ਸਚੇ ਤੇਰਾ ਨਾਮ ਸਲਾਹੁਣਾ ਹੈ ਹੇ ਸਚੇ ਸਚ ਨਿਸਚੇ ਕਰਕੇ ਏਹੀ ਤੇਰੀ ਸੇਵਾ ਹੋਤੀਹੈ॥

**॥ ੧੬॥ਮਃ ੪ ॥ ਸਾ ਧਰਤਿ ਭਈ ਹਰੀਆਵਲੀ ਜਿਥੈ ਮੇਰਾ ਸਤਿਗੁਰੁ ਬੈਠਾ ਆਇ ॥**

ਸਾਹੀ ਧਰਤੀ ਸੋਭ ਨੀਕ ਹੈ ਜਿਥੇ ਮੇਰੇ ਸਤਿਗੁਰ ਦੇਵ ਜੀ ਆਕੇ ਬੈਠੇ ਹੈਂ ॥ ਪ੍ਰਿਥਮ ਗੋਂਦਵਾਲ ਉਜੜ ਜਾਤਾ ਸੀ ਭੂਤ ਵਸਣੇ ਨਹੀਂ ਦੇਤੇ ਸੇ ॥ ਵਾ ਸਾਹੀ ਬੁਧੀ ਰੂਪੀ ਧਰਤੀ ਹਰੀਆਵਲੀ ਹੈ ਸ਼ੁਭ ਗੁਨਾਂ ਕਰਕੇ ਜਿਸ ਬੁਧੀ ਮੈਂ ਮੇਰੇ ਸਤਿਗੁਰਾਂ ਕਾ ਉਪਦੇਸ ਆਕੇ ਬੈਠਾ ਹੈ ॥

**ਧਨੁ ਧੰਨੁ ਪਿਤਾ ਧਨੁ ਧੰਨੁ ਕੁਲੁ ਧਨੁ ਧਨੁ ਸੁ ਜਨਨੀ ਜਿਨਿ ਗੁਰੂ ਜਣਿਆ ਮਾਇ ॥**

ਹਮਾਰੇ ਸਤਿਗੁਰਾਂ ਕਾ ਪਿਤਾ ਤੇਜ ਭਾਨੁ ਜੀ ਧੰਨਤਾ ਯੋਗ ਹੈਂ ॥ ਔਰ ਸਤਿਗੁਰਾਂ ਕੀ ਕੁਲ ਭੱਲੇ ਸੋ ਭੀ ਧੰਨਤਾ ਯੋਗ ਹੈ ਸੁਜਨਨੀ ਮਾਤਾ ਬਖਤ ਕੌਰ ਜੀ ਸੋ ਭੀ ਧੰਨਤਾ ਯੋਗ ਹੈ ਮਾਇ ਕਹੀਏ ਹੇ ਭਾਈ ਜਿਨ ਮਾਤਾ ਸਾਹਿਬ ਜੀ ਨੇ ਗੁਰਾਂ ਕੋ ਜਣਿਆ ਪਿਰਾਦਰ ਭਾਵ ਕੀਆ ਹੈ।

**॥ਪਉੜੀ॥ ਸਾਲਾਹੀ ਸਚੁ ਸਲਾਹ ਸਚੁ ॥** ਸਾਲਾਹੀ ਜੋ ਸਚਾ ਤਿਸਕੇ ਸਚ ਨਿਸਚੇ ਕਰਕੇ ਸਲਾਹ ॥

**॥੧੮॥ ਸਲੋਕ ॥ ਮਃ ੪ ॥ ਜਿਨਾ ਅੰਦਰਿ ਉਮਰ ਥਲ ਸੇਈ ਜਾਣਨਿ ਸੂਲੀਆ॥**

**ਹਰਿ ਜਾਣਹਿ ਸੇਈ ਬਿਰਹੁ ॥**

ਜਿਨਕੇ ਸ਼ਰੀਰ ਅੰਦ੍ਰ ਉਮਰ ਥਲ ਨਾਮ ਕਰਕੇ ਫੋੜਾ ਹੈ ॥ ਵਾ ਉਸਕੋ ਅਦ੍ਰਿਸ਼੍ਰ ਫੋੜਾ ਭੀ ਬੋਲਦੇ ਹੈਂ ॥ ਵਾ ਗੱਦੋ ਦਾਣਾ ਭੀ ਇਸੀ ਕਾ ਨਾਮ ਹੈ ਮੂੰਗਲੀ ਭੀ ਉਸੀ ਕਾ ਨਾਮ ਹੈ ॥ ਸੇਈ ਪੁਰਸ ਸੂਲੀਆ ਕਹੀਏ ਦੁਖ ਕੋ ਜਾਣਦੇ ਹੈਂ ॥ ਇਸੀ ਪ੍ਰਕਾਰ ਜਿਨ ਕੋ ਹਰੀ ਕੇ ਵਿਰਹੁ ਕਹੀਏ ਵਿਛੋੜੇ ਕਾ ਦੁਖ ਹੋ ਰਹਿਆ ਹੈ ॥ ਵਾ ਬਿਰਹੁ ਪ੍ਰੇਮ ਦਾ ਦੁਖ ਹੋ ਰਹਿਆ ਹੈ ॥ ਉਸ ਦੁਖ ਕੋ ਸੋਈ ਜਾਣਦੇ ਹੈਂ ਜਾਂ ਹਰੀ ਜਾਣਦਾ ਹੈ ॥ ਯਥਾ 'ਅਵਰ ਕੈ ਜਾਨੈ ਪੀਰ ਪਰਾਈ' ॥ ਵਾ ਜਿਨਕੀ ਉਮਰ ਕਾ ਥੱਲਾ ਆਗਯਾ ਹੈ ਅਰਥਾਤ ਅਤਜੈਤ ਕਰਕੇ ਬ੍ਰਿਧ ਹੋ ਗਏ ਉਨਕੇ ਸ਼ਰੀਰ ਅੰਦ੍ਰ ਜੋ ਸੂਲੀਆ ਦੁਖ ਹੋ ਰਹਿਆ ਹੈ ਉਸ ਦੁਖਕੋ ਓਹੀ ਜਾਣਦਾ ਹੈ ਇਸੀ ਪ੍ਰਕਾਰ ਜਿਸਕੋ ਹਰੀ ਕਾ ਵਿਛੋੜਾ ਹੈ ਉਸ ਕੇ ਦੁਖ ਕੋ ਓਹੀ ਜਾਣਦਾ ਹੈ ਜਾਂ ਪ੍ਰਮੇਸ਼੍ਵਰ ਹਰੀ ਜਾਨਦਾ ਹੈ॥ ਵਾ ਜਿਨ ਕਾ ਰਿਦਾ ਅਸਥਲ ਅੰਦਰ ਸੇ ਪ੍ਰਮੇਸ਼੍ਵਰ ਕੀ ਤਰਫ ਕੋ ਉਮਰ ਕਹੀਏ ਉਮਗਿਆ ਹੈ ਔਰ ਪ੍ਰਾਪਤੀ ਹੋਈ ਨਹੀਂ ਉਸ ਦੁਖ ਕੋ ਓਹੀ ਜਾਣਦਾ ਹੈ ॥ ਇਹ ਤਿੰਨ ਅਰਥ ਹੈਂ ॥

**ਓਹੁ ਆਲੁ ਪਤਾਲੁ ਮੁਹਹੁ ਬੋਲਦੇ ॥**

ਓਹੁ ਮਨਮੁਖ ਮੁਖ ਸੇ ਆਲ ਪਤਾਲ ਕਹੀਏ ਅਸਤ ਬਿਅਸਤ ਬੋਲਦੇ ਹੈਂ ਜਦ ਵਾਤ ਦਵਾ ॥

**॥੧੯॥ ਸਲੋਕ ॥ ਮਃ ੩ ॥**

ਕੋਈ ਗਉੜੀ ਰਾਗਣੀ ਕੋ ਅਲਾਪ ਰਹਿਆ ਸੀ ਸਿਖਾਂ ਨੇ ਕਹਿਆ ਹੇ ਦੀਨਾ ਨਾਥ ਦੇਖੋ ਇਹ ਗਉੜੀ ਰਾਗਣੀ ਕੈਸੇ ਸੁੰਦ੍ਰ ਅਲਾਪਨ ਕਰਦਾ ਹੈ ॥ ਤਿਸ ਪ੍ਰਤੀ ॥

**ਗਉੜੀ ਰਾਗਿ ਸੁਲਖਣੀ ਜੇ ਖਸਮੈ ਚਿਤਿ ਕਰੇਇ ॥**

ਹੇ ਪਿਆਰੇ ਗਉੜੀ ਰਾਗਣੀ ਗੈਨ ਕਰਨੀ ਤਬ ਤੋਂ ਸੁਲਖਣੀ ਕਹੀਏ ਸ੍ਰੇਸ਼੍ਰ ਹੈ ॥ ਜਦੀ ਖਸਮ ਕੋ ਚਿਤ ਕਹੀਏ ਯਾਦ ਕਰਦਾ ਹੈ॥ ਨਹੀਂ ਨਿਸਫਲ ਹੈ ॥ ਵਾ ਜੋ ਗਉੜੀ ਕਹੀਏ ਬੁਧੀ ਪ੍ਰਮੇਸ਼੍ਵਰ ਵਿਚ ਰਾਗ ਪ੍ਰੇਮ ਕਰਦੀ ਹੈ ਸੋ ਸ੍ਰੇਸ਼੍ਰ ਲਖਣਾ ਵਾਲੀ ਹੈ ॥

**ਸਚਾ ਸਬਦੁ ਭਤਾਰੁ ਹੈ ॥** ਸਚਾ ਸ਼ਬਦ ਬ੍ਰਹਮ ਭਤਾਰ ਪਤੀ ਹੈ ॥

**ਜਿਉ ਉਬਲੀ ਮਜੀਠੈ ਰੰਗੁ ਗਹ ਗਹਾ ਤਿਉ ਸਚੇ ਨੋ ਜੀਉ ਦੇਇ ॥**

ਜੈਸੇ ਉਬਲੀ ਕਹੀਏ ਉਬਲੀ ਹੋਈ ਮਜੀਠ ਕਾ ਰੰਗ ਗਹ ਗਚ ਹੋਤਾ ਹੈ ॥ ਤੈਸੇ ਹੀ ਸਚੇ ਕੋ ਜੀਵ ਦੇ ਦੇਵੇ ਤਬ ਐਸਾ ਹੀ ਗਯਾਨ ਰੂਪੀ ਨਾਮ ਰੂਪੀ ਭਗਤੀ ਰੂਪੀ ਮਜੀਠ ਰੰਗ ਚੜ੍ਹ ਜਾਤਾ ਹੈ ॥

**ਤੂ ਆਪੇ ਪੂਜਹਿ ਪੂਜ ਕਰਾਵਹਿ ਸਤਿਗੁਰ ਕਉ ਸਿਰਜਣਹਾਰਿਆ ॥**

ਹੇ ਸਿਰਜਣਹਾਰਿਆ ਤੂੰ ਆਪ ਭੀ ਅਵਤਾਰ ਧਾਰਕੇ ਸਤਿਗੁਰਾਂ ਕੋ ਪੂਜਦਾ ਹੈਂ ਔਰਾਂ ਪਾਸੋਂ ਭੀ

ਸਤਿਗੁਰਾਂ ਕੀ ਪੂਜਾ ਕਰਵਾਵਤਾ ਹੈਂ ॥ ਵਾ ਹੇ ਜਿਰਜਨਹਾਰਿਆ ਜੋ ਸਤਿਗੁਰੂ ਤੇਰੇ ਕੋ ਪੂਜਦੇ ਹੈਂ ਉਨਕੀ ਤੂੰ ਪੂਜਾ ਕਰਵਾਵਤਾ ਹੈਂ ॥

**॥੨॥ਮਹਲਾ ੩ ॥ ਸੇ ਮਨਿ ਸਚੀ ਦਰਗਹ ਲਿਜੈ॥**ਸੇ ਪੁਰਸ ਸਚੀ ਦਰਗਾਹ ਵਿਖੇ ਮੰਨ ਲਈਂਦੇ ਹੈਂ

**॥੨੦॥ ਸਲੋਕ ਮਃ ੪ ॥ ਚੁਣਿ ਕਢੇ ਲਧੋ ਵਾਰੇ ॥**

ਲਧਣੇ ਵਾਲੇ ਗੁਰ ਸਿਖ ਉਨਾਂ ਮਨਮੁਖਾਂ ਕੋ ਚਣਿਕੇ ਕਢ ਦੇਤੇ ਹੈਂ ॥

**ਓਇ ਅਗੈ ਪਿਛੈ ਬਹਿ ਮੁਹੁ ਛਪਾਇਨਿ ॥**

ਓਹੁ ਸਾਕਤ ਜਦੋਂ ਕੁਝ ਖਾਣੇ ਪੀਣੇ ਕੋ ਮਿਲਦਾ ਹੈ ਓਦੋਂ ਅਗੇ ਹੋਕੇ ਬਹਿ ਜਾਤੇ ਹੈਂ ਜਦੋਂ ਕੁਛ ਨਾਂ ਮਿਲਣਾ ਓਦੋਂ ਪਿਛਾੜੀ ਮੁਖ ਲਕੋ ਕੇ ਬੈਠ ਜਾਣਾ ॥

**ਓਨਾ ਦਾ ਭੁਖ ਸੁ ਓਥੈ ਨਾਹੀ ਜਾਇ ਕੂੜੁ ਲਹਨਿ ਭੇਡਾਰੇ ॥**

ਉਨਾਂ ਸਾਕਤਾਂ ਕਾ ਭੁਖ ਖਾਣਾ ਮਾਸ ਸ਼ਰਾਬ ਸੋ ਓਥੇ ਸਤਿ ਸੰਗਤ ਵਿਚ ਹੈ ਨਹੀਂ ॥ ਓਹ ਸਾਕਤ ਭੇਡਾਂ ਵਤ ਕੂੜ ਬੋਲਨੇ ਰੂਪੀ ਵਿਸ਼ਟਾ ਕੋ ਜਾਕੇ ਲੇਤੇ ਹੈਂ ॥

**ਸਤਿਗੁਰੂ ਕਾ ਖੜਗੁ ਸੰਜੋਉ ਹਰ ਭਗਤਿ ਹੈ ॥**

ਸਤਗੁਰਾਂ ਕਾ ਸੰਜੋਉ ਔਰ ਖੜਗੁ ਖੰਡਾ ਹਰੀ ਕੀ ਭਗਤੀ ਹੀ ਹੈ ਵਾ ਗਜਾਨ ਖੰਡਾ ਭਗਤੀ ਸੰਜੋਉ ॥

**ਜਨ ਨਾਨਕ ਅਗਮ ਵੀਚਾਰਿਆ ॥**

ਮੈਂ ਜਨ ਨੇ ਅਗਮ ਕਹੀਏ ਅਗੋ ਹੀ ਵਿਚਾਰਕੇ ਕਹਿ ਦਿਤੀ ॥ ਵਾ ਤੁਮ ਤਾਂ ਜਦੋ ਅਗਮ ਕਹੀਏ ਸ਼ਾਸ ਪੜ੍ਹੋਗੇ ਤਬ ਦੇਖੋਗੇ ਮੈਂ ਅਬੀ ਵੀਚਾਰਕੇ ਕਹਿ ਦਿਤੀ ॥

**॥ ੨ ਪਉੜੀ ॥ ਸਚ ਸੁਤਿਆ ਜਿਨੀ ਅਰਾਧਿਆ ਜਾ ਉਠੇ ਸਚ ਚਵੇ ॥**

ਪਹਿਲਾ ਅਰਥ ਸਪਸ਼ਟ ॥ ਵਾ ਸੁਤਿਆਂ ਸਮਾਧੀ ਵਿਚ ਉਠਦਿਆਂ ਸਮਾਧੀ ਤੇ ਉਥਾਨ ਹੂਏ ਵਾ ਸੁਤਿਆਂ ਵਿਵਹਾਰ ਵਿੱਚ ਉਠਦਿਆਂ ਵਿਵਹਾਰ ਤੇ ਰਹਿਤ ਹੋਏ ॥

**॥੨੧॥ ਸਲੋਕੁ ਮਃ ੪ ॥ ਕਿਆ ਸਵਣਾ ਕਿਆ ਜਾਗਣਾ ਗੁਰਮੁਖਿ ਤੇ ਪਰਵਾਣੁ ॥**

ਗੁਰਮੁਖਾਂ ਦਾ ਸੈਨ ਕਰਨਾ ਕਿਆ ਹੈ ਔਰ ਜਾਗਣਾ ਕਿਆ ਹੈ ਜਦੀ ਸੈਨ ਕਰਦੇਹੈਂ ਤਬ ਭੀ ਪ੍ਰਵਾਨਨੀਕ ਹੈ ਔਰ ਜਦੀ ਜਾਗਦੇ ਹੈਂ ਤਬ ਭੀ ਪ੍ਰਵਾਨਨੀਕ ਹੈ ॥ ਵਾ ਸਵਣਾ ਵਿਵਹਾਰ ਵਿਚ ਜਾਗਣਾ ਵਿਵਹਾਰ ਤੇ ਰਹਿਤ ਹੂਏ ॥ ਵਾ ਸਵਣਾ ਸਮਾਧੀ ਵਿਚ ਜਾਗਣਾ ਸਮਾਧੀ ਤੇ ਉਥਾਨ ਹੋਵਣਾ ॥

**ਵਣਜਾਰੇ ਸਿਖ ਆਵਦੇ ॥**

ਜੋ ਵਣਜਾਰੇ ਸਿਖ ਸਤਿਗੁਰਾਂ ਪਾਸ ਅਉਂਦੇ ਹੈਂ ਉਨਕੋ ਗੁਰੂ ਉਪਦੇਸ ਦੇਕੇ ਸੰਸਾਰ ਤੇ ਲੰਘਾਵਣੇ ਵਾਲੇ ਹੈਂ

**॥੨੨॥ ਮਃ ੩ ॥ ਬਹੁ ਰੋਲ ਘਚੋਲਾ ॥**

ਬਹੁਤ ਹੀ ਰੌਲਾ ਘਚੋਲ ਕਹੀਏ ਪਾ ਦੇਤਾ ਹੈ ॥ ਵਾ ਰੌਲਾ ਰੂਪ ਸੰਸਾਰ ਇਸ ਮੈ ਘਚੋਲਾ ਕਹੀਏ ਮਿਲ ਰਹਿਆ ਹੈ

**ਨਾਹੀ ਕਿਸੈ ਪਰਤੈ ॥**

ਓਹੁ ਕਿਸੀ ਪਾਸੋ ਪਰਤਿਆ ਨਹੀਂ ਜਾਤਾ ਅਰਥਾਤ ਮੋੜਿਆ ਨਹੀਂ ਜਾਤਾ ॥ ਵਾ ਕਿਸੀ ਵਿਸ਼ੇ ਵਿਕਾਰਾਂ ਵਿਚ ਪਰਤੈ ਕਹੀਏ ਪੈਂਦਾ ਨਹੀਂ ॥

**॥੨੪॥ ਮ: ੩ ॥ ਮਨਮੁਖੁ ਅਹੰਕਾਰੀ ਮਹਲੁ ਨ ਜਾਪੈ ਖਿਨੁ ਆਗੈ ਖਿਨੁ ਪੀਛੈ ॥**

ਮਨਮੁਖ ਜੋ ਹੰਕਾਰੀ ਸੋ ਮਹਲ ਸਰੂਪ ਕੋ ਨਹੀਂ ਜਾਣਦੇ ॥ ਵਾ ਮਹਲ ਸਤ ਸੰਗਤ ਉਸਕੋ ਨਹੀਂ ਜਾਣਦੇ ਵਾ ਮਹਲ ਕਹੀਏ ਸਫਲ ਹੋਣਾ ਨਹੀਂ ਜਾਣਦੇ ॥ ਜਿਸ ਖਿਨ ਮੈਂ ਪ੍ਰਸ਼ਾਦ ਹਛਾ ਖਾਣਾ ਆਦਕ ਮਿਲੇ ਉਸ ਖਿਨ ਮੈਂ ਸਾਕਤ ਅਗੇ ਜਿਸ ਖਿਨ ਨਾ ਕੁਝ ਮਿਲਿਆ ਉਸ ਖਿਨ ਮੈਂ ਸਾਕਤ ਪੀਛੇ ਹੋ ਬੈਠਤੇ ਹੈਂ ॥

**ਸਤਿਗੁਰ ਕਾ ਮਹਲ ਵਿਰਲਾ ਜਾਣੈ ॥**

ਸਤਿਗੁਰਾਂ ਕਾ ਮਹਲ ਸਰੂਪ ਅਰਥਾਤ ਦਰਸ਼ਨ ॥ ਵਾ ਸਤਿਗੁਰਾਂ ਕਾ ਮਹਲ ਸਤ ਸੰਗਤ ॥ ਵਾ ਗੁਰਾਂ ਦੁਆਰੇ ਮਹਲ ਸਰੂਪ ਕੋ ਵਿਰਲਾ ਹੀ ਜਾਣਦਾ ਹੈ ॥

**॥ਪਉੜੀ॥ ਤਾ ਪਾਪ ਕਸੰਮਲ ਭੰਨੇ ॥**

ਤਬ ਪਾਪ ਜੋ ਕਸੰ ਕਹੀਏ ਕਸੀਸ ਦੇਣੇ ਵਾਲੇ ਮਲ ਰੂਪ ਸੋ ਭੰਨੇ ॥ ਵਾ ਕਸੰਮਲ ਵਡੇ ਔਰ ਛੋਟੇ ਪਾਪ ਭੰਨ ਦੀਏ

**ਤਿਨ ਚੜੀ ਚਵਗਣਿ ਵੰਨੇ ॥** ਤਿਨ ਕੋ ਚਵਗਣਿ ਕਹੀਏ ਚੌਥੀ ਭੂਮਕਾ ਰੂਪੀ ਵੰਨ ਰੰਗ ਚੜਿਆ ॥

**ਸਤਿਗੁਰ ਕੀ ਗਣਤੈ ਘੁਸੀਐ ॥**

ਜੋ ਸਤਿਗੁਰਾਂ ਕੀ ਗਿਣਤੀ ਵਿਚੋਂ ਘੁਸਗਜਾ ਗੁਰਾਂ ਨੇ ਗਿਣਤੀ ਕਰੀ ਹਮਾਰੇ ਇਤਨੇ ਸ਼ਿਸ਼ ਹੈਂ ਇਕ ਗਿਣਤੀ ਵਿਚ ਆਇਆ ਨਹੀਂ ॥ ਵਾ ਗੁਰਾਂ ਨੇ ਜੋ ਗਿਣਤੀ ਕਹੀਏ ਵਿਚਾਰ ਦੀ ਆਸ਼ਤ ਅਸਤ ਕਾ ਉਸਤੇ ਜੋ ਘੁਸ ਗਜਾ ਗ੍ਰਹਨ ਨਹੀਂ ਕਰੀ ਓਹੁ ਗਿਣਤੀ ॥ ਖੁਇ ॥ ਕਹੀਏ ਭੁਲ ਕਰਕੇ ਸੰਸਾਰ ਉਜਾੜ ॥

**॥ ਪਉੜੀ ॥ ਓਇ ਵਲ ਛਲ ਕਰਿ ਝਤਿ ਕਢਦੇ ॥**

ਓਹੁ ਸਾਕਤ ਵਲਾਂ ਛਲਾਂ ਕੋ ਕਰਕੇ ਓਥੇ ਝਤ ਕਹੀਕੇ ਸਮਾਂ ਕਢਦੇ ਹੈਂ ।

**॥੨੬॥ ਸਲੋਕ ਮ: ੫ ॥ ਰਹਦੇ ਖੁਹਦੇ ਨਿੰਦਕ ਮਾਰਿਅਨੁ ਕਰਿ ਆਪੇ ਆਹਰੁ ॥**

ਸ੍ਰੀ ਗੁਰੂ ਅਰਜਨ ਦੇਵ ਜੀ ਕਥਨ ਕਰਤੇ ਹੈਂ ਕੁਛਕ ਨਿੰਦਕ ਜੋ ਪਹਿਲ ਪਾਤਸ਼ਾਹਾ ਤੇ ਔਰ ਦੂਤੀ ਪਾਤਸ਼ਾਹਾ ਤੇ ਬਚੇ ਖੁਚੇ ਤੇ ਸੋ ਸੁਲਹੀ ਸਲੱਬੀ ਆਦਕ ਪ੍ਰਮੇਸ਼੍ਰਰ ਨੇ ਆਪ ਆਹਰ ਕਰਕੇ ਮਾਰ ਦੀਏ ॥ ਵਾ ਰਹਕੇ ਖਹਦੇ ਸੇ ਜੋ ॥

**॥ ਮ: ੫ ॥ ਮੁੰਢਹੁ ਭੁਲੇ ਮੁੰਢਤੇ ॥**

ਜੋ ਮੁੰਢਹੁ ਕਹੀਏ ਆਦ ਸੇ ਹੀ ਅਰਥਾਤ ਬਾਲਜ ਵਸਥਾ ਸੇ ਹੀ ਮੂੰਢ ਰੂਪ ਪ੍ਰਮੇਸ਼੍ਰਰ ਤੇ ਭੁਲ ਗਏ ਓਹੁ ਕਿਥੇ ਹਥ ਪਾਵਨ ॥

**॥ ਪਉੜੀ ੫ ॥ ਪ੍ਰਭ ਜਾਣੈ ਪ੍ਰਾਣੀ ॥** ਹੇ ਪ੍ਰਾਣੀ ਪ੍ਰਭੂ ਤਾਂ ਜਾਣੀ ਜਾਣ ਹੈ ॥

**ਤਕਹਿ ਨਾਰਿ ਪਰਾਈ ਆਲੁਕਿ ਅੰਦਰਿ ਠਾਣੀ ॥**

ਜੋ ਪਰਾਈਆਂ ਨਾਰਾਂ ਅੰਦਰ ਲੇ ਠਾਣੀ ਕਹੀਏ ਅਸਥਾਨ ਵਿਚ ਲੁਕ ਰਹਿਆ ਹੈ ਅਰਥਾਤ ਸਤਰਿਆਂ ਵਿਚ ਜੋ ਲੁਕ ਰਹੀਆਂ ਹੈ॥ ਉਨਕੋ ਤਕਦਾ ਹੈ ॥ ਵਾ ਪਰਾਈ ਨਾਰ ਕੌਣ ਮਾਇਆ ॥ ਉਸਕੋ ਤਕਦਾ ਹੈ। ਪਉੜੀ ੫ ॥ ਪਉੜੀ ਮਹਲਾ ਪੰਜਵਾਂ ਬੁਲਾਵੇ ॥

**ਨਾਰਾਇਣ ਲਇਆ ਨਾ ਠੂੰਗੜਾ ॥**

ਜਿਸਨੇ ਨਾਰਾਇਣ ਪ੍ਰਮੇਸ਼੍ਰਰ ਪਾਸੋਂ ਨਾ ਠੂੰਗੜਾ ਕਹੀਏ ਨਠਣਾ ਲਇਆ ਹੈ ॥ ਵਾ ਨਾਰਾਇਣ ਨੇ ਜਿਸ

ਕੇ ਠੂੰਗੜਾ ਕਹੀਏ ਠੋਲਾ ਲਾਇਆ ਹੈ ਮਾਇਆ ਦੇ ਮੋਹੁ ਰੂਪੀ ਓਹੁ ਮਨ ਬੁਧੀ ਰੂਪੀ ਪੈਰ ਕਿਥੇ ਰਖੇ ॥

**ਵਿਚਿ ਦੇਹੀ ਭਖੈ ॥** ਦੇਹੀ ਵਿਚ ਭਖੈ ਕਹੀਏ ਕਿਰਝਦਾ ਰਹਿਤਾ ਹੈ ਅਰਥਾਤ ਸੜਦਾ ਰਹਿਤਾ ਹੈ ॥

**॥੨੮॥ ਸਲੋਕੁ ਮ: ੫॥ ਹੋਇ ਹੋਇ ਮੁਏ ਹਰਾਮ ॥** ਹਰਾਮ ਕਹੀਏ ਬਿਗੜੇ ਹੋ ਹੋਕੇ ਮਰਗਏ।

**ਹੁਇ ਮਰਸਨਿ ਬੁਟੁ ॥**

ਬੁਟੁ ਕਹੀਏ ਅੰਗ ਪਤੰਗ ਝੜਕੇ ਮਰਨਾ ਹੋਤਾ ਹੈ ॥ ਵਾ ਬੁਟ ਕਹੀਏ ਜ਼ੁਬਾਨ ਠਾਕੀ ਗਈ ॥ ਵਾ ਬੁਟੁ ਕਹੀਏ ਬੁਥ ਹੋਕੇ ਮਰੇ ॥

**॥੨੯॥ਸਲੋਕਮ:੪॥ਤਪਾ ਨ ਹੋਵੈ ਅੰਦ੍ਰਹੁ ਲੋਭੀ ਨਿਤਮਾਇਆ ਨੋ ਫਿਰੈਜਜਮਾਲਿਆ॥**

ਤਪੇ ਕਾ ਪ੍ਰਸੰਗ ਏਥੇ ਖੋਲਕੇ ਸਪਸ਼ਟ ਕਰਕੇ ਕਹਿਤੇ ਹੈਂ ॥ ਜਦੋਂ ਤਪੇ ਕੀ ਕੋਈ ਭੀ ਪੇਸ਼ ਨ ਗਈ ਤਬ ਆਪਣੇ ਪੁਤ੍ਰ ਕੋ ਜਿਥੇ ਅੰਦਰ ਪੰਗਤ ਲਗ ਰਹੀ ਸੀ ਓਥੇ ਕੰਧ ਉਪਰ ਦੀ ਆਪਣੇ ਪੁਤ੍ਰ ਕੋ ਅੰਦਰ ਸੁਟ ਦੀਆ ਉਸਕੀ ਟੰਗ ਟੁਟ ਗਈ ਇਸਤੇ ਸਤਿਗੁਰੂ ਰਾਮਦਾਸ ਜੀ ਕਥਨ ਕਰਤੇ ਹੈਂ ॥ ਜੋ ਅੰਦਰ ਲੋਭੀ ਹੈ ਹੇ ਪਿਆਰੇ ਵੋਹੁ ਤਪਾ ਨਹੀਂ ਹੋਤਾ ॥ ਨਿਤਾਪ੍ਰਤੀ ਜੋ ਮਾਇਆ ਵਾਸਤੇ ਫਿਰਦਾ ਹੈ ਜਜਮਾਲਿਆ ਕਹੀਏਂ ਦੁਖੀ ਹੂਆ ਰਞਾਣਾ ਵਾ ਜਜਮਾਲਿਆ ਕਹੀਏ ਦਬਾਇਆ ਹੂਆ ॥

**ਅਗੋ ਦੇ ਸਦਿਆ ਸਤੈ ਦੀ ਭਿਖਿਆ ਲਏ ਨਾਹੀ ॥**

ਅਗੋ ਦੇ ਨਾਮ ਪ੍ਰਿਥਮ ਬੁਲਾਇਆ ਉਸ ਵਕਤ ਤਾਂ ਸਤ ਵਚਨ ਰੂਪੀ ਭਿਖਿ ਲਈ ਨਹੀਂ ॥

**ਅੰਦਰਿ ਬਹੈ ਤਪਾ ਪਾਪ ਕਮਾਏ ॥**

ਅੰਦਰ ਬੈਠਕੇ ਤਪਾ ਪਾਪਾਂ ਕੋ ਸੇਵਨ ਕਰਦਾ ਹੈ॥ਕੈਸੇ ਇਕ ਦਿਨ ਮਰਵਾਹਿਆਂ ਨੇ ਕਿਸੀ ਔਰ ਹੀ ਪਿੰਡ ਕੋ ਜਾਣਾ ਸੀ ਤਿਨਾ ਨੇ ਵਿਚਾਰਿਆ ਕਿ ਆਪਣੇ ਗੁਰੂ ਕਾ ਦਰਸ਼ਨ ਕਰ ਚਲੀਏ ਜਿਸ ਵਕਤ ਮਰਵਾਹੇ ਸੁਬੇ ਹੀ ਤਪੇ ਕਾ ਦਰਸ਼ਨ ਕਰਨੇ ਵਾਸਤੇ ਆਏ ਅਗੇ ਤਪੇ ਕੇ ਕਿਵਾੜ ਲਗ ਰਹੇ ਹੈਂ ਮਰਵਾਹਿਆਂ ਨੇ ਆਕੇ ਕਿਵਾੜ ਖੜਕਾਏ ਤਪਾ ਬੋਲਿਆ ਨਹੀ, ਉਨਾਂ ਨੇ ਕਿਆ ਕੀਆ ਕਿਵਾੜ ਭੰਨਕੇ ਅੰਦ੍ਰ ਪ੍ਰਵੇਸ਼ ਕਰ ਗਏ ਅਗੇ ਦੇਖਿਆ ਤਪਾ ਪਰਇਸਤ੍ਰੀ ਗਾਮੀ ਹੋ ਰਹਿਆ ਹੈ ਮਰਵਾਹਿਆਂ ਨੇ ਬਹੁਤ ਹਥ ਹੌਲਾ ਕੀਆ ਮਾਰਿਆ ਇਹ ਅੰਦ੍ਰ ਬੈਠਕੇ ਪਾਪ ਕਮਾਏ ॥

**॥ਪਉੜੀ॥ ਮ: ੫ ॥ ਆਇਲਗੇਨੀ ਦਿਹ ਥੋੜੜੇ ॥**

ਆਕੇ ਲਗ ਗਏ ਦਿਹ ਕਹੀਏ ਦਿਨ ਥੋੜੇ ॥ ਆਇ ਲਗੇ ਨੀ ॥ ਪਾਠ ਹੈ ॥

**ਤੇ ਵੇਹੇ ਭਣੀਐ ॥** ਤੈਸਾ ਹੀ ਫਲ ਉਨਕੋ ਭਨਿਆ ਗਯਾ ॥

**॥੩੦॥ ਮ: ੪ ॥ ਨਾਨਕ ਧਾਤੁ ਲਿਵੈ ਜੋੜੁ ਨ ਆਵਈ ॥**

ਧਾਤੁ ਨਾਮ ਮਾਇਆ ਅਰਥਾਤ ਇਕ ਤਾਂ ਮਾਇਆ ਵਿਚ ਲਗਣੇ ਵਾਲੇ ਹੈਂ ਔਰ ਪ੍ਰਮੇਸ਼੍ਵਰ ਵਿਚ ਲਿਵ ਲਾਵਣੇ ਵਾਲੇ ਹੈਂ ਇਨਕਾ ਜੈਸੇ ਜੋੜ ਨਹੀਂ ਅਉਤਾ ॥

**॥੩੧॥ਸਲੋਕੁ॥ ਮ: ੫ ॥ ਗੁਰ ਨਾਨਕ ਹਰਿ ਨਾਮੁ ਦ੍ਰਿੜਾਇਆ ਭੰਨਣ ਘੜਣ ਸਮਰਥੁ**

ਹੇ ਪਿਆਰੇ ਗੁਰ ਨਾਨਕ ਨੇ ਹਰੀ ਨਾਮ ਦ੍ਰਿੜਾਇਆ ਓਹੁ ਗੁਰ ਨਾਨਕ ਕੈਸੇ ਹੈਂ ਜੋ ਭੰਨਣੇ ਘੜਣੇ ਕੋ ਸਮਰਥ ਹੈਂ ॥ ਵਾ ਗੁਰ ਨਾਨਕ ਨੇ ਹਰੀ ਨਾਮ ਦ੍ਰਿੜਾਇਆ ਕਿਸ ਹਰੀ ਦਾ ਨਾਮ ਜੋ ਹਰੀ ਭੰਨਣ ਘੜਣੇ ਕੋ

ਸਮਰਥ ਹੈ ਗੁਰ ਨਾਨਕ ਨੇ ਜੋ ਨਾਮ ਦ੍ਰਿੜਾਇਆ ਹੈ ਓਹੁ ਨਾਮ ਕੈਸਾ ਹੈ ਸੁਭ ਗੁਣਾਂ ਕੇ ਘੜਨੇ ਕੋ ਸਮਰਥ ਹੈ ॥

## ॥ ਮ: ੫ ॥ ਖੁਧਿਆ ਵੰਤੁ ਨ ਜਾਣਈ ॥

ਜੈਸੇ ਖੁਧਿਆਰਥੀ ਪੁਰਸ਼ ਲਾਜ ਕੁਲਾਜ ਬੋਲ ਕੁਬੋਲ ਇਨਕੋ ਨਹੀਂ ਜਾਣਦਾ ਅੰਨ ਮਿਲ ਜਾਵੇ ਅਨੰਦ ਹੋ ਜਾਤਾ ਹੈ ॥ ਇਸੀ ਪ੍ਰਕਾਰ ॥

## ਨਾਨਕ ਮਾਂਗੈ ਨਾਮ ਹਰਿ ॥

ਹੇ ਹਰੀ ਗੁਰਮੁਖ ਆਪਕੇ ਨਾਮ ਕੋ ਮਾਂਗਤੇ ਹੈਂ ਕ੍ਰਿਪਾ ਕਰਕੇ ਉਨਕਾ ਨਾਮ ਜਪਨੇ ਨਾਲ ਸੰਜੋਗ ਕਰਦੇਹਿ ਓਹੁ ਲੱਜਜਾ ਕੁਲੱਜਜ਼ਾ ਕੁਬੋਲ ਬੋਲ ਨਹੀਂ ਕੁਝ ਜਾਨਦੇ ॥

## ॥ਪਉੜੀ॥ ਚਬੇ ਤਤਾ ਲੋਹ ਸਾਰੁ ਵਿਚਿ ਸੰਘੈ ਪਲਤੇ ॥

ਜੈਸੇ ਕੋਈ ਸਾਰ ਕਹੀਏ ਰੇਤਿਆ ਹੂਆ ਤਤਾ ਲੋਹਾ ਚਬੇ ਉਸਨੇ ਸੰਘ ਵਿਚ ਹੀ ਪਲਤੇ ਕਹੀਏ ਫਸ ਜਾਣਾ ਹੈ ਇਸੀ ਪ੍ਰਕਾਰ ਰੇਤਿਆ ਹੂਆ ਤਤਾ ਲੋਹਾ ਕੌਣ ਪਾਪ ਉਨਕੋ ਜੋ ਕਰਦਾ ਹੈ ਤਿਸਕੇ ਸੰਘ ਵਿਚ ਫਸਣਾ ਕੌਣ ਦੁਖ ਪੈਦਾ ਹੋਵਣਾ ॥ ਵਾ ਪ੍ਰਲੋਕ ਮੈਂ ਮਨਮੁਖ ਦੀ ਐਸੀ ਹਾਲਤ ਹੋਤੀ ਹੈ ॥ ਸੰਘ ਮੈਂ ਤਤਾ ਲੋਹਾ ਰੇਤਿਆ ਹੂਆ ਫਸਾਵਤੇ ਹੈਂ ॥

## ਘਤਿ ਗਲਾਵਾਂ ਚਾਲਿਆ ॥

ਗਲਾਵਾਂ ਨਾਮ ਫਾਹਾ ਘਤ ਕਹੀਏ ਪਾਕੇ ਚਲਾਇਆ ॥ ਤਿਨਾ ਦੂਤਾਂ ਨੇ ਅਮਲ ਤੇ ਕਹੀਏ ਕ੍ਰਮਾਂ ਅਨੁਸਾਰ ਵਾ ਅਮਲ ਤੇ ਕਹੀਏ ਹੁਕਮ ਕਰਕੇ ॥

**ਨਿਤ ਪਰਮਲ ਹਿਰਤੇ ॥** ਨਿਤਾਪ੍ਰਤੀ ਪਰਾਈ ਨਿੰਦਿਆ ਰੂਪੀ ਮਲਕੋ ਹਰਿਤੇ ਸੇ ॥

## ਸਭੇ ਧਿਰਾ ਨਿਖੁਟੀਅਸੁ ਹਿਰਿ ਲਈਅਸੁ ਧਰਤੇ ॥

ਨਿਖੁਟੀਅਸੁ ॥ ਹਿਰਲਈਅਸੁ ॥ ਇਕਠਾ ਹੀ ਪਾਠ ਹੈ ਸਸੇ ਭਿੰਨ ਨਹੀਂ ਉਠਾਵਨੇ ॥ ਸਭ ਹੀ ਧਿਰਾਂ ਕਹੀਏ ਆਸਰੇ ਨਿਖੁਟ ਗਏ ਹਿਰ ਲਇਆ ਹੈ ਉਨਕੋ ਧਰਤੀ ਉਪਰੋਂ ॥ ਵਾ ਧੜ ਨਾਲੋਂ ਸਿਰ ॥

## ਵਿਝਣ ਕਲਹ ਨ ਦੇਵਦਾ ਤਾਂ ਲਇਆ ਕਰਤੇ ॥

ਜੋ ਕਲਹ ਕਹੀਏ ਲੜਾਈ ਕੋ ਵਿਝਣ ਕਹੀਏ ਬੁਝਣੇ ਨਹੀ ਦੇਤਾ ਸੀ ਹਰ ਵਕਤ ਹੀ ਲੜਾਈ ਕਰਦਾ ਸੀ ਇਹ ਜਾਣਕੇ ਕਰਤੇ ਨੇ ਲੈ ਲਇਆ ਅਰਥਾਤ ਮਾਰ ਲਇਆ ॥

## ॥੩੨॥ ਸਲੋਕੁ ਮ: ੩ ॥ ਗੁਰਮੁਖਿ ਗਿਆਨੁ ਬਿਬੇਕ ਬੁਧਿ ਹੋਇ ॥

ਗੁਰਮੁਖਾਂ ਦੀ ਬੁਧੀ ਵਿਚ ਬਿਬਤੇ ਇਕ ਦਾ ਗਯਾਨ ਹੂਆ ਹੈ ॥

## ॥ ਮ: ੪ ॥ ਜੋ ਸਿਖਾਂ ਨੋ ਲੋਚੈ ਸੋ ਗੁਰ ਖੁਸੀ ਆਵੈ ॥

ਜੋ ਸਿਖਾਂ ਨੂੰ ਲੋਚੈ ਕਹੀਏ ਚਹੁੰਦਾ ਹੈ ਉਸ ਉਪਰ ਗੁਰੂ ਖੁਸ਼ੀ ਆਵਤੇ ਹੈਂ ॥

## ਸਤਿਗੁਰ ਸੇਵੇ ਮਨ ਗਡ ਗਡੇ ॥

ਜੋ ਗੁਰਾਂ ਕੋ ਸੇਵਨ ਕਰਦਾ ਹੈ, ਮਨ ਕੋ ਗਡ ਗਡੇ ਕਹੀਏ ਗਡ ਕਰਕੇ ਅਰਥਾਤ ਅਤਯੰਤ ਮਨ ਲਾਕੇ ਵਾ ਗਡੇ ਵਤ ਮਨ ਕੋ ਗਡਕੇ ॥੩੩॥ ੧ ॥ ਸੁਧੁ ਇਸਕਾ ਅਰਥ ਸਿਰੀ ਰਾਗ ਕੀ ਵਾਰ ਵਿਚ ਕਰ ਆਏ ਹਾਂ ॥

## ॥ ਗਉੜੀ ਕੀ ਵਾਰ ਮਹਲਾ ੫ ॥

## ਰਾਇਕਮਾਲਦੀ ਮੋਜਦੀ ਕੀ ਵਾਰ ਕੀ ਧੁਨਿ ਉਪਰਿ ਗਾਵਣੀ ॥

ਇਸ ਮੈ ਪਉੜੀਆਂ ਭੀ ਪੰਚਮ ਪਾਤਸ਼ਾਹ ਕੀਆਂ ਔਰ ਸਲੋਕ ਭੀ ਪੰਚਮ ਕੇ, ਸਾਖੀ ਏਕ ਰਾਇਕਮਾਲਦੀ ਔਰ ਏਕ ਸਾਰੰਗਰਾਇ ਇਹ ਦੋਨੋਂ ਸਹੋਦ੍ਰ ਭ੍ਰਾਤਾ ਸੇ ਦੋਨੋ ਦਿਲੀ ਮੈਂ ਅਕਬਰ ਪਾਤਸ਼ਾਹਾ ਪਾਸ ਟਕੇ ਭਰਦੇ ਸੇ ਸਾਰੰਗਰਾਇ ਅੰਦ੍ਰ ਸੇ ਬਹੁਤ ਸਫਾ ਥੀ ਔਰ ਰਾਇਕਮਾਲਦੀ ਬਹੁਤ ਕਪਟੀ ਥੀ ਜਦੋਂ ਰਾਇਕਮਾਲਦੀ ਟਕੇ ਭਰਨੇ ਜਾਤਾ ਸੀ ਉਸ ਵਕਤ ਸਾਰੰਗਰਾਇ ਆਪਣੇ ਟਕੇ ਰਾਇਕਮਾਲਦੀ ਕੋ ਦੇ ਦਿਆ ਕਰੇ ਕੇ ਮੇਰੇ ਟਕੇ ਭੀ ਤੂੰ ਹੀ ਭਰ ਆਵੀਂ ਤੋਂ ਜਿਸ ਵਕਤ ਰਾਇਕਮਾਲਦੀ ਟਕੇ ਭਰਨੇ ਜਾਇਆ ਕਰੇ ਉਸ ਵਕਤ ਇਹ ਲਿਖਾ ਦਿਆ ਕਰੇ ਕੇ ਸਾਰੰਗਰਾਇ ਗ਼ੈਰ ਹਾਜ਼ਰ ਔਰ ਰਾਇ ਕਮਾਲਦੀ ਹਾਜ਼ਰ ਰਾਜਾ ਨੇ ਸਾਰੰਗ ਕੋ ਬੁਲਵਾਕੇ ਕੈਦ ਕਰ ਦੀਆ ਏਕ ਉਮਰਾਵ ਉਸ ਸਾਰੰਗ ਕਾ ਮਿਤ੍ਰ ਥੀ ਉਸਨੇ ਰਾਜਾ ਕੋ ਆਖਿਆ ਹੇ ਰਾਜਨ ਇਸ ਮੈਂ ਕੋਈ ਭੀ ਗੁਨਾਹ ਨਹੀਂ ਤੋ ਰਾਜਾ ਨੇ ਸਾਰੰਗ ਕੋ ਛੋਡ ਦੀਆ ॥ ਇਸ ਤਰਫ ਸੇ ਰਾਇਕਮਾਲਦੀ ਕੋ ਖਬਰ ਪਹੁੰਚੀ ਕੇ ਸਾਰੰਗ ਰਾਜਾ ਨੇ ਛੋਡ ਦੀਆ । ਇਕ ਮਦਰਾ ਕੀ ਸ਼ੀਸੀ ਭਰਕੇ ਇਕ ਮਹੁਰੇ ਕੀ ਸ਼ੀਸੀ ਭਰਕੇ ਅਗਾਰੀ ਰਸਤੇ ਆਵਤੇ ਕੋ ਹੀ ਜਾਕੇ ਮਿਲਿਆ ਰਾਇਕਮਾਲਦੀ ਸਾਰੰਗ ਰਾਇਕੇ ਚਰਨਾਂ ਵਿਚ ਪੜਗਜਾ ਆਖਿਆ ਕੇ ਮੇਰੀ ਭੁਲ ਬਖਸ਼ ਸਾਰੰਗ ਨੇ ਕਹਿਆ ਨਹੀਂ ਮੈਂ ਤੇਰੇ ਉਪਰ ਬਹੁਤ ਪ੍ਰਸੰਨ ਹੂੰ ਇਹ ਸੁਣਕੇ ਰਾਇ-ਕਮਾਲਦੀ ਨੇ ਕਹਿਆ ਕੇ ਮੈਂ ਤਬ ਤੇਰੇ ਕੋ ਪ੍ਰਸੰਨ ਜਾਣਾਗਾ ਜਦੀ ਇਹ ਸ਼ਰਾਬ ਕੀ ਸ਼ੀਸੋ ਮੇਰੇ ਪਾਸੋਂ ਲੈਕੇ ਤੂੰ ਮੇਰੇ ਕੋ ਦੇਵੇਗਾ ਮੈਂ ਤੇਰੇ ਕੋ ਦੇਵਾਂਗਾ ਇਹ ਸੁਣਕੇ ਸਾਰੰਗ ਨੇ ਕਹਿਆ ਲਿਆ ਮੇਰੇ ਕੋ ਸ਼ੀਸੀ ਦੇਹ ਜਿਸ ਸ਼ੀਸੀ ਵਿਚ ਮਦਰਾਸੀ ਓਹ ਤਾਂ ਸਾਰੰਗ ਕੋ ਪਕੜਾਈ ਜਿਸ ਮੈਂ ਮਹੁਰਾ ਪਾਇਆ ਹੂਆ ਸੀ ਓਹ ਆਪਣੇ ਹਥ ਮੈਂ ਰਖੀ ਫੇਰ ਕਹਿਆ ਰਾਇਕਮਾਲਦੀ ਨੇ ਸਾਰੰਗ ਕੋ ਲਇਆ ਅਬ ਤੂੰ ਮੇਰੇ ਕੋ ਸ਼ੀਸੀ ਦੇਹਿ ਮੈਂ ਤੇਰੇ ਕੋ ਸ਼ੀਸੀ ਦੇਤਾ ਹੂੰ ਜਿਸ ਸ਼ੀਸੀ ਮੇ ਮਦਰਾਸੀ ਓਹੁ ਸ਼ੀਸੀ ਰਾਇਕਮਾਲਦੀ ਕੇ ਹਥ ਮੈਂ ਆ ਗਈ ਔਰ ਜਿਸ ਸ਼ੀਸੀ ਮੈ ਮਹੁਰਾ ਸੀ ਸੋ ਸਾਰੰਗਰਾਇ ਕੇ ਹਥ ਮੈ ਆ ਗਈ ਜਦੋਂ ਸਾਰੰਗ ਨੇ ਪਾਨ ਕਰਿਆ ਉਸੀ ਵਕਤ ਮ੍ਰਿਤੂ ਕੋ ਪ੍ਰਾਪਤ ਭਇਆ ॥ ਮੋਜਦੀ ਸਾਰੰਗ ਰਾਇ ਕਾ ਪੁਤ੍ਰ ਸੀ ਜਦੋਂ ਉਸਕੋ ਖਬਰ ਪੜੀ ਕੇ ਮੇਰਾ ਪਿਤਾ ਮਾਰ ਦੀਆ ਰਾਇਕਮਾਲਦੀ ਨੇ ਉਸ ਵਕਤ ਮੋਜਦੀ ਨੇ ਰਾਇਕਮਾਲਦੀ ਸਾਥ ਆਕੇ ਬਹੁਤ ਜੁਧ ਕੀਆ ਜਿਸ ਵਕਤ ਮੋਜ ਦੀ ਕੇ ਹਥੋਂ ਖੰਡਾ ਛੁਟਿਆ ਉਸੀ ਵਕਤ ਰਾਇਕਮਾਲਦੀ ਕੋ ਮਾਰ ਦੀਆ ਰਾਇਕਮਾਲਦੀ ਕਾ ਪੁਤ੍ਰ ਰਣਧੀਰਾ ਨਾਮ ਰਕੇ ਥੀ ਉਸਕੋ ਮੋਜਦੀ ਨੇ ਅਧਾ ਰਾਜ ਮਾਲ ਦੇ ਦੀਆ ਢਾਡੀਆਂ ਨੇ ਉਨਕੀ ਵਾਰ ਬਣਾਕੇ ਅਕਾਲ ਤਖਤ ਸਾਹਿਬ ਆਕੇ ਗੋਨ ਕਰੀ ਛੇਵੇ ਪਾਤਸ਼ਾਹਾ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਮੀਰੀ ਪੀਰੀ ਕੇ ਧਾਰਨ ਹਾਰੇ ਦੁਸ਼ਟਾਂ ਕਾ ਨਾਸ ਕਰਤਾ ਉਨਕੋ ਇਹ ਵਾਰ ਬਹੁਤ ਪਸੰਦ ਆਈ ਗਉੜੀ ਕੀ ਵਾਰ ਮੈਂ ਇਹ ਰਖਵਾਈ ; ਪਉੜੀ ॥ ਰਾਣਾ ਰਾਇ ਕਮਾਲ ਦੀਨ ਰਣ ਭਾਰਾ ਬਾਹੀ ॥ ਮੋਜ ਦੀਨ ਤਲਵੰਡੀਓਂ ਚੜਿਆ ਸਾਬਾਹੀ । ਢਾਲੀ ਅੰਬਰ ਛਾਇਆ ਵਾਗ ਫੁਲੀ ਕਾਹੀ ॥ ਜੁਟੇ ਆਮੋ ਸਾਮਣੇ ਨੇਜੇ ਬਲਕਾਹੀ ॥ ਸੋ ਜੋ ਘਰ ਵਾਦਾਈਆ ਘਰ ਜਾਹੇ ਚਾਹੀ ॥ ਇਹ ਪੰਜ ਤੁਕੀ ਪਉੜੀ ਹੈ ਗੁਰੂ ਜੀ ਨੇ ਇਸ ਕੇ ਨਾਲ ਪੰਜ ਤੁਕੀ ਪਉੜੀ ਮੇਲੀ ॥ ਪਉੜੀ ॥ ਜੋ ਤੁਧੁ ਭਾਵੈ ਸੋ ਭਲਾ ਸਚ ਤੇਰਾ ਭਾਣਾ ॥ ਇਤਿਆਦਕ ॥ ਮੇਲੀਆਂ ॥

## ॥ ਮਃ ੫ ॥ ਭਲਕੇ ਉਠਿ ਪਰਾਹੁਣਾ ਮੇਰੈ ਘਰਿ ਆਵਉ ॥

ਜਗਜਾਸੂ ਰੁਪੀ ਇਸਤ੍ਰੀ ਸੰਤ ਜਨਾਂ ਅਗਾਰੀ ਬੇਨਤੀ ਕਰਦੀ ਹੈ ॥ ਵਾ ਐਸੀ ਬੇਨਤੀ ਕਰੇ ਤਬ ਤਰਨਾ ਹੋਤਾ ਹੈ ॥ ਹੇ ਸੰਤ ਜਨਾਂ ਰੂਪੀ ਪਰਾਹੁਣਿਓ ਭਲਕੇ ਕਹੀਏ ਹਮੇਸਾਂ ਹੀ ਉਠਕੇ ਹਮਾਰੇ ਗ੍ਰਹ ਵਿਖੇ ਆਵੋ ਸੰਤਾਂ ਕੋ ਪਰਾਹੁਣੇ ਕਿਉ ਕਹਿਆ ਪਰਾਹੁਣਾ ਪੂਜ ਹੋਤਾ ਹੈ ਇਸ ਤੇ ਸੰਤ ਪੂਜ ਹੈਂ ॥ ਵਾ ਪਰਾਹੁਣਾ ਏਹ ਜਾਣਦਾ

ਹੈ ਮੈਂ ਏਥੇ ਕੋਈ ਪਸਾਰਾ ਨਹੀਂ ਪਸਾਰ ਲੈਣਾ ਇਸੀ ਪ੍ਰਕਾਰ ਸੰਤਾਂ ਨੇ ਆਪਣੇ ਆਪਕੋ ਪਰਾਹੁਣੇ ਵਤ ਨਿਸਚੇ ਕੀਆ ਹੈ ॥

**ਪਾਉ ਪਖਾਲਾ ਤਿਸੁਕੇ ਮਨਿ ਤਨਿ ਨਿਤ ਭਾਵਉ ॥**

ਹੇ ਸੰਤ ਜਨੋਂ ਤਿਸ ਆਪਕੇ ਪੈਰਾਂ ਕੋ ਪਖਾ ਲਾਂ ਗੀ ਆਪ ਨਿਤਾ ਪ੍ਰਤੀ ਮੇਰੇ ਮਨ ਤਨ ਵਿਚ ਭਾਵਤੇ ਹੋ ।

**॥ ਸਲੋਕੁ ਮ: ੫ ॥ ਚੇਤਾਈ ਤਾ ਚੇਤਿ ਸਾਹਿਬੁ ਸਚਾ ਸੋਧਣੀ ॥**

ਹੇ ਪਿਆਰੇ ਮਾਤਾ ਕੇ ਉਦਰ ਮੈ ਜੋ ਕਬੂਲ ਕਰਕੇ ਆਇਆ ਸੀ ਜਦੀ ਓਹੁ ਚੇਤਾ ਹਈ ਤਬ ਚੇਤ ਸੋ ਸਚਾ ਸਾਹਿਬ ਧਣੀ ॥ ਵਾ ਜਦੀ ਤੇਰੇ ਕੋ ਪਤਾ ਨਹੀ ਤੂੰ ਭੁਲ ਗਜਾ ਤਬ ਹਮਨੇ ਤੇਰੇ ਕੋ ਇਹ ਵਾਰਤਾ ਚੇਤਾਈ ਹੈ ਅਰਥਾਤ ਯਾਦ ਕਰਵਾਈ ਹੈ ਤਾਂ ਤੂੰ ਚੇਤ ॥ ਵਾ ਜਦੀ ਚੇਤਾਈ ਕਹੀਏ ਬੁਧੀ ਹਈ ਤਾਂ ਚੇਤ ਉਸਕੋ ॥

**॥ ਮ: ੫ ॥ ਵਾਉ ਸੰਦੇ ਕਪੜੇ ਪਹਿਰਹਿ ਗਰਬਿ ਗਬਾਰ ॥**

ਸੰਦੇ ਕਹੀਏ ਦੇ ਅਰਥਾਤ ਵਾਯੂ ਦੇ ਕਪੜੇ ਭਾਵ ਮਲਮਲਾਂ ਆਦਕ ਵਾਯੂ ਕਰਕੇ ਉਡ ਜਾਣੇ ਵਾਲੇ ਕਪੜੇ ਇਹ ਗੁਵਾਰ ਝਲਾ ਪਹਿਰ ਕੇ ਗਰਬੀ ਹੋ ਰਹਿਆ ਹੈ ॥ ਵਾ ਵਾਯੂ ਦੇ ਕਪੜੇ ਇਹ ਸ਼ਰੀਰ ਅਰਥਾਤ ਵਾਯੂਆਂ ਦੀ ਤਤਾਂ ਸੇ ਉਤਪੰਨ ਹੂਆ ਇਸ ਸ਼ਰੀਰ ਰੂਪੀ ਕਪੜੇ ਕੋ ਪਹਰ ਕੈ ਗੁਵਾਰ ਗਰਬੀ ਹੋ ਰਹਿਆ ਹੈ ਕੇ ਮੇਰਾ ਵੱਡਾ ਸੁੰਦ੍ਰ ਸਰੀਰ ਹੈ ॥

**ਨਾਨਕ ਨਾਲਿ ਨ ਚਲਨੀ ਜਲਿ ਬਲਿ ਹੋਏ ਛਾਰੁ ॥**

ਇਨਾਂ ਨੇ ਨਾਲ ਨਹੀਂ ਚਲਨਾ ਜਲ ਬਲ ਕਹੀਏ ਸੜ ਬਲਕੇ ਛਾਰ ਹੋ ਜਾਣਗੇ ॥ ਵਾ ਪ੍ਰਤਖ ਕਪੜਿਆਂ ਨੇ ਭੀ ਜਲਕੇ ਛਾਰ ਹੋ ਜਾਣਾ ਹੈ ਔਰ ਸ਼ਰੀਰ ਰੂਪੀ ਕਪੜਾ ਭੀ ਬਲਕੇ ਛਾਰ ਹੋ ਜਾਣਾ ਹੈ ॥

**ਫਿਟੁ ਭਲੇਰੀ ਰੁਤਿ ॥**

ਜਦੀ ਭਲੀ ਰੁਤਿ ਬਸੰਤ ਆਦਕ ਭੀ ਹੈ ਤਉ ਭੀ ਉਸਕੋ ਫਿਟੇ ਮੂੰਹੁ ॥ ਵਾ ਅੰਤ੍ਰੀਵ ਬਸੰਤ ਰੁਤ ਸਰੀਰ ॥ ਵਾ ਜੁਗਾ ਰੂਪੀ ਭੀ ਭਾਵੇਂ ਭਲੀ ਰੁਤ ਹੈ ਸਤਜੁਗ ॥ ਵਾ ਤ੍ਰੇਤਾ ਵਾ ਦੁਆਪਰ ਵਾ ਕਲਜੁਗ ਵਾ ਅਵਸਥਾ ਰੂਪੀ ਭਲੀ ਰੁਤ ਹੋਵੇ ਬਾਲਜ ਵਸਥਾਵ ਜੋਬਨ ਵਾ ਬ੍ਰਿਧ ਹੋਵੇ ॥

**ਇਕ ਵਿਖ ਨ ਚਲਹਿ ਸਾਥਿ ॥** ਜੋ ਇਕ ਵਿਖ ਕਹੀਏ ਕਦਮ ਭਰ ਭੀ ਸਾਥ ਨਹੀਂ ਚਲਦੇ ॥

**॥੧॥ ਮ: ੫ ॥ ਦਾਮਨੀ ਚਮਤਕਾਰ ਤਿਉ ਵਰਤਾਰਾ ਜਗ ਖੇ ॥**

ਅੰਨ੍ਹੈ ॥ ਜੈਸੇ ਖੇ ਕਹੀਏ ਅਕਾਸ ਮੈਂ ਦਾਮਨੀ ਬਿਜਲੀ ਕਾ ਚਮਤਕਾਰ ਹੋਤਾ ਹੈ ਤੈਸੇ ਹੀ ਜਗਤ ਕਾ ਵਰਤਾਰਾ ਵਰਤ ਰਹਿਆ ਹੈ ॥

**ਵਥੁ ਸੁਹਾਵੀ ਸਾਇ ਨਾਨਕ ਨਾਉ ਜਪੰਦੋ ਤਿਸੁ ਧਣੀ ॥**

ਸਾਹੀ ਮਨੁਖਾ ਦੇਹਿ ਰੂਪੀ ਵਸਤੂ ਸੋਭਨੀਕ ਹੈ ਜਿਸ ਮਨੁਖਾ ਦੇਹ ਰੂਪੀ ਵਥ ਕਰਕੇ ਤਿਸ ਧਣੀ ਕਾ ਨਾਮ ਜਪਿਆ ਜਾਂਦਾ ਹੈ ॥ ਵਾ ਪ੍ਰਤਖ ਵਥ ਭੀ ਸੋਈ ਸੋਭਨੀਕ ਹੈ ਧਨ ਆਦਕ ਜਿਸ ਕਰਕੇ ਧਣੀ ਕਾ ਨਾਮ ਜਪਿਆ ਜਾਂਦਾ ਹੈ ਵਾ ਸਾਈ ਵਸਤੂ ਸੋਭਨੀਕ ਹੈ ਤਿਸ ਧਨੀ ਕਾ ਨਾਮ ਜਪਣਾ ਹੈ ॥

**ਤੋਸਾ ਦਿਚੈ ਸਚੁ ਨਾਮੁ ਨਾਨਕ ਮਿਹਮਾਣੀ ॥**

ਹੇ ਪ੍ਰਮੇਸ਼੍ਵਰ ਹਮ ਮਿਹਮਾਣੀ ਨਾਮ ਪਰਾਹੁਣੇ ਹਾਂ ਹਮਾਰੇ ਕੋ ਸਚ ਨਾਮ ਰੂਪੀ ਤੋਸਾ ਕਹੀਏ ਖਰਚ ਦੇਵੋ ॥ ਵਾ ਜਦੀ ਨਾਮ ਖਰਚ ਦੇਵੋਂਗੇ ਤਬ ਹਮ ਮਿਹਮਾਣੀ ਕਹੀਏ ਪੂਜ ਹੋ ਜਾਵਾਂਗੇ ॥

## ॥੪॥ ਸਲੋਕ ਮ: ੫ ॥

ਸਿਖਾਂ ਨੇ ਬੇਨਤੀ ਕੀਤੀ ਹੇ ਦੀਨਾ ਨਾਥ ਜੋ ਧਨਾਢ ਪੁਰਸ਼ ਹੈ ਸੋ ਬਹੁਤ ਹੀ ਸੁਖੀ ਹੈ ॥ ਤਿਸ ਪਰ ਗੁਰੂ ਜੀ ਉਚਾਰਤੇ ਹੈਂ ॥

## ਅੰਤਰਿ ਚਿੰਤਾ ਨੈਣੀ ਸੁਖੀ ॥

ਹੇ ਪਿਆਰੇ ਓਹੁ ਧਨਾਢਾਂ ਕੇ ਅੰਦਰ ਬਹੁਤ ਚਿੰਤਾ ਰਹਿਤੀ ਹੈ ਔਰ ਨੇਤ੍ਰਾਂ ਸੇ ਸੁਖੀ ਦਿਸਦੇ ਹੈਂ ॥

## ੫ ॥ ਸਲੋਕ ਮਃ ੫ ॥

ਸਿੱਖਾਂ ਨੇ ਬੇਨਤੀ ਕੀਤੀ ਹੇ ਦੀਨਾ ਨਾਥ ਦਿਨ ਉਦੇ ਸਾਥ ਸੰਸਾਰੀ ਜੀਵ ਕਿਸ ਮੈਂ ਲਗਤੇ ਹੈਂ ਔਰ ਸੰਤ ਕਿਸ ਮੈਂ ਰਚਤੇ ਹੈਂ ॥ ਉਃ ਤਿਸ ਪ੍ਰਥਾਇ ॥

## ਚਿੜੀ ਚੁਹਕੀ ਪਹੁ ਫੁਟੀ ਵਗਨਿ ਬਹੁਤੁ ਤਰੰਗ ॥

ਜਬ ਪੈਹ ਫਟਤੀ ਹੈ ਚਿੜੀਆਂ ਪੰਖੀ ਬੋਲਦੇ ਹੈਂ ਉਸ ਵਕਤ ਸੰਸਾਰੀ ਜੀਵਾਂ ਕੇ ਰਿਦਿਆਂ ਵਿਚ ਤਾਂ ਨਾਨਾ ਪ੍ਰਕਾਰ ਕੇ ਤਰੰਗ ਸੰਕਲਪ ਬਿਕਲਪ ਵਗਦੇ ਹੈਂ ਵਿਵਹਾਰਾਂ ਵਿਚ ॥

## ਅਚਰਜ ਰੂਪ ਸੰਤਨ ਰਚੇ ਨਾਨਕ ਨਾਮਹਿ ਰੰਗ ॥

ਉਸ ਵਕਤ ਸੰਤ ਅਚਰਜ ਰੂਪ ਕੇ ਨਾਮ ਵਿਚ ਰੰਗ ਪ੍ਰੇਮ ਪੂਰਬਕ ਰਚਦੇ ਹੈਂ ॥ ਵਾ ਬੇਨਤੀ ਕੀਤੀ ਅੰਤ ਕੇ ਸਮੇਂ ਸੰਸਾਰੀ ਜੀਵਾਂ ਕੀ ਬ੍ਰਿਤੀ ਕਿਸ ਮੈਂ ਲਗਤੀ ਹੈ ਔਰ ਸੰਤਾਂ ਕੀ ਬ੍ਰਿਤੀ ਕਿਸ ਮੈਂ ਲਗਤੀ ਹੈ ॥ ਉਃ ॥ ਜਬ ਕਾਲ ਰੂਪੀ ਪਹੁ ਫਟੀ ਤਬ ਸੰਸਾਰੀ ਜੀਵਾਂ ਕੀ ਚਿੜੀ ਕਹੀਏ ਰਸਨਾ ਚੁਹਕਦੀ ਹੈ ਇਹ ਮੇਰੀ ਇਸਤ੍ਰੀ ਹੈ ਏਹ ਮੇਰਾ ਪੁਤ੍ਰ ਹੈ ਇਨ ਕੋ ਛੋਡਕੇ ਅਬ ਮੈਂ ਚਲਾ ਜਾਵਾਂਗਾ ॥ ਇਸ ਪ੍ਰਕਾਰ ਕੇ ਤਰੰਗ ਵਗਦੇ ਹੈਂ ਔਰ ਸੰਤ ਉਸ ਵਕਤ ਅਸਚਰਜ ਰੂਪ ਕੇ ਨਾਮ ਮੈਂ ਰੰਗ ਪ੍ਰੇਮ ਕਰਕੇ ਰਚਦੇ ਹੈਂ ॥ ਵਾ ਜੋ ਸੰਤ ਅਚਰਜ ਰੂਪ ਕੇ ਨਾਮ ਮੈਂ ਰੰਗ ਪ੍ਰੇਮ ਪੂਰਬਕ ਰਚੇ ਹੈਂ ਉਨ ਕੋ ਗਜ਼ਾਨ ਰੂਪੀ ਪਹੁ ਫਟੀ ਹੈ ਉਨਕੀ ਚਿੜੀ ਬ੍ਰਿਤੀ ਬੁਧੀ ਚੂਹੇ ਕੀ ਬੋਲੀ ਅਹਿਬ੍ਰਹ ਮਾਸਮੀ ਸ਼ੁਧੋਹੰ ਸ਼ਿਵੋਹੰ ਕਰਤਬਾ ਭਾਵੋਹੰ ਇਸਪ੍ਰਕਾਰ ਕੇ ਸ਼ਬਦ ਬੋਲੀ ਤਰੰਗ ਸੰਕਲਪ ਬਿਕਲਪਾਂ ਰੂਪੀ ਸਭ ਵਗ ਗਏ ਚਲੇ ਗਏ ॥ ਤਿੰਨ ਅਰਥ ਸੰਪ੍ਰਦਾਈ ॥

## ਮਨ ਤਨ ਭੀਤਰਿ ਮਉਲਿਆ ॥

ਤਨ ਕੇ ਭੀਤਰ ਜੋ ਮਨ ਸੋ ਮਉਲਿਆ ਕਹੀਏ ਖਿੜਿਆ ॥

## ॥ ੬ ॥ ਸਲੋਕ ਮਃ ੫ ॥ ਖਖੜੀਆ ਸੁਹਾਵੀਆ ਲਗੜੀਆ ਅਕ ਕੰਠਿ ॥

ਜੋ ਖਖੜੀਆ ਕਹੀਏ ਕੁੱਕੜ ਅਕ ਦੇ ਕੰਠ ਨਾਲ ਲਗ ਰਹੇ ਹੈਂ ਸੋ ਤਾਂ ਸੋਭਨੀਕ ਹੈਂ ॥

## ਵਿਛੋੜਾ ਧਣੀ ਸਿਉ ਨਾਨਕ ਸਹਸੈ ਗੰਠਿ ॥

ਜਦੋਂ ਧਣੀ ਜੋ ਸੁਆਮੀ ਅਕ ਉਸ ਨਾਲੋਂ ਵਿਛੋੜਾ ਹੋ ਗਿਆ ਤਬ ਹਜ਼ਾਰੋਂ ਹੀ ਗੰਠ ਕਹੀਏ ਤੁੰਮੇ ਹੋ ਜਾਤੇ ਹੈਂ ਖਿਲਰ ਜਾਤੇ ਹੈਂ ॥ ਇਸੀ ਪ੍ਰਕਾਰ ਇਹ ਜੀਵ ਰੂਪੀ ਖਖੜੀ ਤਬ ਸੋਭਨੀਕ ਹੈ ਜਦੀ ਅਕ ਕਹੀਏ ਇਕ ਪ੍ਰਮੇਸ੍ਰ ਦੇ ਕੰਠ ਨਾਲ ਲਗ ਰਹੀ ਹੈ ਅਰਥਾਤ ਅਭੇਦ ਹੋ ਰਹੀ ਹੈ ਜਦੀ ਧਣੀ ਕੇ ਵਿਰਹ ਕਹੀਏ ਪ੍ਰੇਮ ਨਾਲੋਂ ਵਿਛੋੜਾ ਹੋ ਗਇਆ ਤਬ ਹਜ਼ਾਰੋਂ ਹੀ ਜੂਨਾਂ ਰੂਪੀ ਗੰਠਾਂ ਪੜ ਜਾਤੀਆਂ ਹੈਂ ਵਾ ਸਹਸੈ ਕਹੀਏ ਸੰਸਿਆਂ ਰੂਪੀ ਗੰਠਾਂ ਚਿਤ ਜੜ ਕੀ ਗੰਠ ਪੜੀ ਰਹਿਤੀ ਹੈਂ ਖੁਲਦੀ ਨਹੀਂ ॥

**ਮਰਿਭਿ ਨ ਸਕਹਿ ਮੂਲਿ ॥** ਮੂਲ ਜੜ੍ਹ ਤੇ ਨਹੀਂ ਮਰ ਸਕਤਾ ਅਵਿਦਿਆ ਜੜ॥

**॥੭॥ ਸਲੋਕ ਮ: ੫ ॥ ਅਠੇ ਪਹਰ ਭਉਦਾ ਫਿਰੈ ਖਾਵਣ ਸੰਦੜੇ ਸੂਲਿ ॥**

ਇਹ ਜੀਵ ਅਠੇ ਪਹਰ ਹੀ ਭਉਂਦਾ ਫਿਰਦਾ ਹੈ ਖਾਵਣੇ ਕੇ ਦੁਖ ਕੋ ॥

**ਦੋਜਕਿ ਪਉਦਾ ਕਿਉ ਰਹੈ ਜਾਂ ਚਿਤਿ ਨ ਹੋਇ ਰਸੂਲਿ ॥**

ਜਦੀ ਇਸਕੇ ਚਿਤ ਮੈਂ ਰਸੂਲ ਨਾਮ ਪੈਕੰਬਰ ਪੈਕੰਬਰ ਵਿਚੋਂ ਗੁਰੂ ਓਹੁ ਨਹੀਂ ਵਸਦੇ ਤਬ ਦੋਜਕਾਂ ਵਿਚ ਪੈਣ ਤੇ ਕੈਸੇ ਰਹਿ ਸਕਤਾ ਹੈ ॥ ਕਿੰਤੂ ਨਹੀ ਰਹਿ ਸਕਤਾ ਬਰ ਜਰੂਰ ਹੀ ਦੋਜਕਾਂ ਵਿਚ ਪੈਣਾ ਹੈ ॥

**॥ਪਉੜੀ॥ ਤਿਸੈ ਸਰੇਵਹੁ ਪ੍ਰਾਣੀਹੋ ਜਿਸ ਦੈ ਨਾਉ ਪਲੈ ॥**

ਹੇ ਪ੍ਰਾਨੀਓ ਤਿਸ ਮਹਾਤਮਾਂ ਕੋ ਸੇਵਨ ਕਰੋ ਜਿਸ ਕੇ ਬੁਧੀ ਰੂਪੀ ਪਲੇ ਮੈ ਨਾਮ ਹੈ ॥

**ਘਰੁ ਬੰਧਹੁ ਸਚ ਧਰਮ ਕਾ ਗਡਿ ਥੰਮੁ ਅਹਲੈ ॥**

ਸਚੇ ਧਰਮ ਰੂਪੀ ਘਰਕੋ ਬੰਧੋ ਨਿਸਚੇ ਰੂਪੀ ਅਹਲ ਥੰਮੁ ਕੋ ਗਡਣਾ ਕਰੋ ॥

**ਦੀਨ ਦੁਨੀਆ ਝਲੈ ॥** ਜੋ ਲੋਕ ਪ੍ਰਲੋਕ ਕੋ ਝਲੈ ਕਹੀਏ ਆਸਰਾ ਦੇਣ ਵਾਲਾ ਹੈ ॥

**ਤਿਸੁ ਦਰਗਹ ਮਲੈ ॥**

ਤਿਸਕੀ ਦਰਗਹ ਦੇ ਮਲ ਹੂਏ ॥ ਵਾ ਅੰਤਸਕਰਨ ਰੂਪੀ ਗਹ ਜਗਾਂ ਦੇ ਦਰ ਅੰਦ੍ਰ ਕਾਮਦਕਾਂ ਕੋ ਮਲਣਾ ਕਰ ਦੀਆ ॥

**॥੮॥ ਮ: ੫ ॥ ਜਨਮ ਮਰਨ ਕੀ ਟੇਕ ॥**

ਜਨਮ ਮਰਨ ਕੀ ਨਿਵਿਰਤੀ ਕਾ ਟੇਕ ਆਸਰਾ ਹੈ ॥ ਵਾ ਜਨਮ ਮਰਨ ਵਿਚ ਕੀ ਕਿਆ ਟੇਕ ਟਿਕ ਰਹੇ ਹੋ।

**ਅਮਿਉ ਚਲਹਿ ਝਰਣੇ ॥** ਮਾਨੋ ਅੰਮ੍ਰਿਤ ਕੇ ਝਰਣੇ ਕਹੀਏ ਫੁਹਾਰੇ ਚਲਦੇ ਹੈਂ ॥

**॥ਪਉੜੀ॥ ਹਰਿ ਪੜਿ ਬੁਝਿ ਸਮਧਾ ॥**

ਹਰੀ ਸੰਬੰਧੀ ਗ੍ਰੰਥਾਂ ਕੋ ਪੜਕੇ ਬੁਝਿਆ ਤਬ ਸਮਧਾ ਕਹੀਏ ਸਮਾਗਏ ॥ ਵਾ ਸਮਧਾ ਕਹੀਏ ਇਸਥਤ ਹੂਏ ॥ ਵਾ ਸਮਧਾ ਕਹੀਏ ਸਮਝੇ ॥ ਵਾ ਸਮਧਾ ਕਹੀਏ ਗਜਾਨਵਾਨ ਹੂਏ ॥

**॥੧੦॥ ਸਲੋਕ ਮ: ੫ ॥ ਕਾਮੁ ਨ ਕਰਹੀ ਆਪਣਾ ਫਿਰਹਿ ਅਵਤਾ ਲੋਇ ॥**

ਆਪਣਾ ਕੰਮ ਨਹੀਂ ਕਰਦਾ ਕੌਣ ਭਜਨ ਸਿਮਰਨ ਰੂਪੀ ਲੋਕਾਂ ਮੈ ਅਵਤਾ ਕਹੀਏ ਅਵੈੜਾ ਹੂਆ ਫਿਰਦਾ ਹੈ।

**ਭਵ ਸਾਗਰ ਸੰਸਾਰ ਬਿਖ ॥**

ਸੰਸਾਰ ਸਾਗਰ ਵਿਚ ਜੋ ਬਿਸ਼ਿਆਂ ਰੂਪੀ ਬਿਖ ਭਵ ਕਹੀਏ ਉਤਪੰਨ ਹੋ ਰਹੀ ਹੈ ॥

**ਹਰਿ ਗੁਣ ਗੁੰਫਹੁ ਮਨਿ ਮਾਲ ॥**

ਹਰੀ ਕੇ ਗੁਣਾਂ ਕੋ ਮਨ ਰੂਪੀ ਮਾਲਾ ਵਿਚ ਗੁੰਫਹੁ ਕਹੀਏ ਗੁੰਦੋ ਅਰਥਾਤ ਮਨ ਰੂਪੀ ਤਾਗਾ ॥

**ਨਾਨਕ ਪ੍ਰੀਤਮ ਮਿਲ ਰਹੇ ਪਾਰਬ੍ਰਹਮ ਨਰ ਹਰੀਐ ॥**

ਪਾਰਬ੍ਰਹਮ ਜੋ ਨਰ ਹਰ ਪ੍ਰੀਤਮ ਤਿਸ ਨਾਲ ਓਹੁ ਮਿਲ ਰਹੇ ਹੈਂ ॥

**॥੧੧॥ ਮ: ੫ ॥ ਪਾਰਬ੍ਰਹਮੁ ਪ੍ਰਭ ਦ੍ਰਿਸਟੀ ਆਇਆ ਪੂਰਨ ਅਗਮ ਬਿਸਮਾਦ ॥**

ਪੂਰਨ ਅਗਮ ਬਿਸਮਾਦ ਜੋ ਪਾਰ ਬ੍ਰਹਮ ਪ੍ਰਭੂ ਸੋ ਦ੍ਰਿਸ਼ਟੀ ਮੈਂ ਆਇਆ ॥

## ਨਾਨਕ ਰਾਮ ਨਾਮੁ ਧਨ ਕੀਤਾ ਪੂਰੇ ਗੁਰ ਪਰਸਾਦਿ ॥

ਪੂਰੇ ਗੁਰਾਂ ਕੀ ਪ੍ਰਸਾਦ ਕ੍ਰਿਪਾ ਸੇ ਰਾਮ ਨਾਮ ਰੂਪੀ ਧਨ ਇਕਤ੍ਰ ਕੀਤਾ ਹੈ॥

## ॥ ੨ ॥ ਪਉੜੀ ॥ ਧੋਹੁਨ ਚਲੀ ਖਸਮ ਨਾਲਿ ॥

ਖਸਮ ਕੇ ਨਾਲ ਧੋਹੁ ਕਹੀਏ ਛਲ ਵਲ ਨਹੀਂ ਚਲਦਾ ॥

**ਕਰਤਬ ਕਰਨਿ ਭਲੇਰਿਆ ॥** ਭਲੇਰਿਆ ਕਹੀਏ ਬੁਰੇ ਕਰਤਬ ਕਰਦੇ ਹੈਂ ॥

**ਜਮ ਮਾਰਗਿ ਮੁਤੇ ॥** ਜਮਾਂ ਦੇ ਮਾਰਗ ਮੈ ਮੁਤੇ ਕਹੀਏ ਛੋਡੇ ਗਏ ਅਰਥਾਤ ਭੇਜੇ ਗਏ ॥

## ਦੁਖ ਸੇਤੀ ਜੁਤੇ ॥

ਦੁਖ ਕੇ ਸੇਤੀ ਕਹੀਏ ਸਾਥ ਜੁਤੇ ਕਹੀਏ ਜੋੜੇ ਗਏ ॥ ਵਾ ਦੁਖ ਸੇਤੀ ਹੋਏ ਹੈਂ ਔਰ ਉਪਰ ਸੇ ਜੁਤੀਆਂ ਪੈਂਦੀਆਂ ਹੈ॥ ਵਾ ਬੈਲ ਕਰਕੇ ਹਲ ਨਾਲ ਜੋੜਿਆ ਜਾਤਾ ਹੈ ॥ ਵਾ ਘੋੜਾ ਕਰਕੇ ਜੱਕੇ ਨਾਲ ॥

## ॥੧੩॥ ਸਲੋਕ ਮਃ ੫ ॥ ਜਾਚੜੀ ਸਾਸਾਰੁ ਜੋ ਜਾਚੰਦੋ ਹੇਕੜੋ ॥

ਜਾਚੜੀ ਕਹੀਏ ਮੰਗਣੀ ਸਾਹੀ ਸਾਰ ਕਹੀਏ ਸ੍ਰੇਸ੍ਟ ਹੈ ਜੋ ਗੁਰਾਂ ਪਾਸੋਂ ਹੇਕੜੋ ਕਹੀਏ ਹਿਕ ਪ੍ਰਮੇਸ਼੍ਰਰ ਕਾ ਮੰਗਣਾ ॥ ਵਾ ਹਿਕ ਪਾਸੋ ਮੰਗਣਾ ਕਰੇ ॥

## ਗਾਲੀ ਬਿਆ ਵਿਕਾਰ ਨਾਨਕ ਧਣੀ ਵਿਹੂਣੀਆ ॥

ਜੋ ਧਣੀ ਪ੍ਰਮੇਸ਼੍ਰਰ ਕੇ ਨਾਮ ਤੇ ਬਿਨਾਂ ਵਿਆ ਕਹੀਏ ਹੋਰ ਗਲਾਂ ਹੈ ਸੋ ਸਭ ਵਿਕਾਰ ਰੂਪ ਹੀ ਹੈ ॥

## ਨੀਹਿਜਿ ਵਿਧਾ ਮੰਨੁ ਪਛਾਣੂ ਵਿਰਲੋ ਥਿਓ ॥

ਜਿਨ ਕਾ ਮਨ ਪ੍ਰਮੇਸ੍ਰਰ ਕੇ ਨੀਹੁ ਪ੍ਰੇਮ ਵਿਚ ਵਿੰਧਾ ਹੈ ਉਸਕੇ ਪਛਾਨਣੇ ਵਾਲਾ ਕੋਈ ਵਿਰਲਾ ਹੀ ਹੈ ਵਾ ਪ੍ਰਮੇਸ਼੍ਰਰ ਕੇ ਪਛਾਨਣੇ ਵਾਲਾ ਕੋਈ ਵਿਰਲਾ ਹੀ ਹੈ ॥

## ॥ ੧੪ ॥ ਸਲੋਕ ਮਃ ੫ ॥ ਵਤ ਲਗੀ ਸਚੇ ਨਾਮਕੀ ॥

ਮਨੁਖਾ ਦੇਹ ਰੂਪੀ ਵਤਰ ਵਾ ਕਲਜੁਗ ਦਾ ਸਮਾਂ ਰੂਪੀ ਵਤਰਲਗੀ ਹੈ ਸਚ ਨਾਮ ਰੂਪੀ ਬੀਜ ਦੇ ਬੋਵਨੇ ਕੋ (ਯਥਾ) ਅਬ ਕਲੂ ਆਇਓ ਇਕ ਨਾਮ ਬੋਵਹੁ ਬੋਵਹੁ ॥ ਅਨਰੁਤ ਨਾਹੀ ਨਾਹੀ ॥ ਮਤਿ ਭਰਮ ਭੂਲਹੁ ਭੂਲਹੁ ॥

## ॥ ਮਃ ੫ ॥ ਮੰਗਣਾ ਤ ਸਚੁ ਇਕੁ ॥

ਅਥਵਾ ਤਾਂ ਮੰਗ ਹੀ ਨਾ ਜਦੀ ਮੰਗਦਾ ਹੈਂ ਤਾਂ ਇਕ ਸੱਚਾ ਨਾਮ ਹੀ ਮੰਗ ॥

## ॥ ੧੫ ॥ ਸਲੋਕ ਮਃ ੫ ॥

ਸ੍ਰੀ ਅੰਮ੍ਰਿਤਸਰ ਮੈਂ ਬਹੁਤ ਔੜ ਲਗ ਰਹੀ ਸੀ ਸਿੱਖਾਂ ਨੇ ਬੇਨਤੀ ਕੀਤੀ ਹੇ ਦੀਨਾ ਨਾਥ ਬਰਖਾ ਦੀ ਕ੍ਰਿਪਾ ਕਰੋ ਮਹਾਰਾਜ ਨੇ ਪ੍ਰਮੇਸ਼੍ਰਰ ਅਗੇ ਬੇਨਤੀ ਕੀਤੀ ॥ ਤਬ ਬਾਰਸ ਬਹੁਤ ਹੋਈ ਤਿਸ ਪਰ ਮਹਾਰਾਜ ਨੇ ਸਲੋਕ ਉਚਾਰਿਆ ॥

## ਪਾਰਬ੍ਰਹਮ ਫੁਰਮਾਇਆ ਮੀਹੁ ਵੁਠਾ ਸਹਜਿ ਸੁਭਾਇ ॥

ਸਪਸ਼੍ਟ ॥ ਵਾ ਪ੍ਰਿਥਮੀ ਨੇ ਬ੍ਰਹਮਾਂ ਜੀ ਅਗੇ ਪੁਕਾਰ ਕਰੀ ਅਗੇ ਬ੍ਰਹਮਾਂ ਜੀ ਨੇ ਭਗਵਾਨ ਪਾਸ ਜਾਕੇ ਪੁਕਾਰ ਕਰੀ ਤਬ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਰੂਪੀ ਮੇਘ ਆਕੇ ਉਪਦੇਸ਼ ਬਰਸਦੇ ਭਏ ॥ ਅੰਨ ਸ਼ੁਭ ਗੁਨ ਧਨ ਨਾਮ ਵਾ ਆਤਮ ਵਸਤੂ ॥ ਪ੍ਰਿਥਮੀ ਪ੍ਰਤਖ ਵਾ ਬੁਧੀ ।

**ਪੂਰਬਿ ਲਿਖਿਆ ਪਾਇਆ ਮਿਲਿਆ ਤਿਸੈ ਰਜਾਇ ॥**

ਜਿਸਨੇ ਪੂਰਬਲਾ ਸ੍ਰੇਸ਼ਟ ਲੇਖ ਲਿਖਿਆ ਪਾਇਆ ਹੈ ਤਿਸਕੋ ਰਜਾਈ ਪ੍ਰਮੇਸ਼ੁਰ ਮਿਲਿਆ ਹੈ॥

**ਤਿਸ ਕਲ ਨਹੀ ਜਾਣੀਆ ॥** ਤਿਸਨੇ ਕਲ ਸੁੰਦ੍ਰਤਾ ਵਾ ਕਲ ਸ਼ਕਤੀ ॥

**॥ ੧੬ ॥ ਸਲੋਕ ਮਃ ੫ ॥**

**ਧਰਣਿ ਸੁਵੰਨੀ ਖੜ ਰਤਨ ਜੜਾਈ ਹਰਿ ਪ੍ਰੇਮ ਪੁਰਖੁ ਮਨਿ ਵੁਠਾ ॥**

**ਸਭੇ ਕਾਜ ਸੁਹੇਲੜੇ ਥੀਏ ਗੁਰੁ ਨਾਨਕੁ ਸਤਿਗੁਰੁ ਤੁਠਾ ॥**

ਇਹ ਪੰਗਤੀ ਖਿਆਲ ਕਰਕੇ ਲਾਵਣੀ ॥ ਅੰਨ੍ਹੈ ਬਹੁਤ ਹੈ ॥ ਸ੍ਰੀ ਗੁਰੂ ਅਰਜਨ ਦੇਵ ਜੀ ਉਚਾਰਤੇ ਹੈਂ ਕਿ ਗੁਰੂ ਰਾਮਦਾਸ ਜੀ ਅਗੇ ਸਿੱਖਾਂ ਨੇ ਬੇਨਤੀ ਕੀਤੀ ਬਾਰਸ ਕਰਵਾਵਨੇ ਵਾਸਤੇ ਤਬ ਸਤਿਗੁਰੂ ਜੋ ਗੁਰ ਪੂਜ ਸੋ ਤੁਠੇ ਪ੍ਰਸੰਨ ਹੋਏ ਉਨ੍ਹਾਂ ਨੇ ਕਹਿਆ ਹਰੀ ਪੁਰਖ ਦਾ ਪ੍ਰੇਮ ਧਾਰੋ ॥ ਜਬ ਹਰੀ ਪੁਰਖ ਦਾ ਪ੍ਰੇਮ ਮਨ ਮੈਂ ਵੁਠਾ ਵਸਿਆ ਤਬ ਹਰੀ ਪੁਰਖ ਤੁਠਾ ਤਾਂ ਮੇਘ ਵੁਠਾ ਤਬ ਧਰਣ ਪ੍ਰਿਥਮੀ ਖੜ ਕਹੀਏ ਘਾਸ ਆਦਕ ਰਤਨੋ ਕਰਕੇ ਜੜਤ ਹੁਈ ਸੁਵੰਨੀ ਕਹੀਏ ਸੋਭਨੀਕ ਹੋਈ ਤਬ ਸਭੀ ਕਾਰਜ ਸੁਹੇਲੇ ਹੀ ਹੋ ਗਏ ॥ ਵਾ ਜਬ ਜਗਿਆਸੂ ਕੇ ਰਿਦੇ ਵਿਖੇ ਹਰੀ ਪੁਰਖ ਦਾ ਪ੍ਰੇਮ ਵੁਠਾ ਤਾਂ ਹਰੀ ਪੁਰਖ ਤੁਠਾ ਤਬ ਸਤਿਗੁਰੂ ਜੋ ਗੁਰ ਪੂਜ ਤਿਨਕੀ ਪ੍ਰਾਪਤੀ ਹੋਈ ਤਾਂ ਸਤਿਗੁਰੂ ਜੀ ਤੁਠੇ ਤਬ ਉਪਦੇਸ਼ ਵੁਠੇ ਵਰਸੇ ॥ ਤਾਂ ਬੁਧੀ ਰੂਪੀ ਧਰਣ ਪ੍ਰਿਥਮੀ ਖੜ ਕਹੀਏ ਖਟ ਸੰਪਤੀ ਰੂਪੀ ਰਤਨੋਂ ਕਰਕੇ ਜੜਤ ਹੋਈ ਹੋਈ ਸੋਭਨੀਕ ਹੁਈ ਸਭ ਹੀ ਕਾਜ ਸੁਹੇਲੇ ਹੋ ਗਏ ॥ ਵਾ ਜਦੋਂ ਬੁਧੀ ਖੜ ਖਟ ਸੰਪਤੀ ਰਤਨੋਂ ਕਰਕੇ ਜੜਤ ਹੋਈ ਤਬ ਸਤਿਗੁਰਾਂ ਨੇ ਮਹਾਂਵਾਕ ਦਾ ਉਪਦੇਸ਼ ਦੀਆ ਤਾਂ ਸਭੀ ਕਾਜ ਸੁਹੇਲੇ ਹੋ ਗਏ ॥ ਵਾ ਸਿਧਾ ਹੀ ਕਰਨਾ ॥ ਪ੍ਰਿਥਮੀ ਜੈਸੇ ਖੜ ਕਹੀਏ ਘਾਸ ਰੂਪੀ ਰਤਨੋਂ ਕਰਕੇ ਜੜਤ ਹੋਈ ਸੋਭਨੀਕ ਹੋਤੀ ਹੈ ਤੈਸੇ ਹੀ ਬੁਧੀ ਖੜ ਨਾਮ ਖਟ ਸੰਪਤੀ ਰੂਪੀ ਰਤਨੋਂ ਕਰਕੇ ਸੁ ਸ੍ਰੇਸ਼ਟ ਵੰਨੀ ਰੰਗ ਵਾਲੀ ਹੋਤੀ ਹੈ ॥ ਹਰੀ ਪੁਰਖ ਦਾ ਪ੍ਰੇਮ ਮਨ ਮੈਂ ਵਸਦਾ ਹੈ ਸੰਪੂਰਨ ਕੰਮ ਸੁਖ ਦੇਨੇ ਵਾਲੇ ਹੂਏ ॥ ਪ੍ਰੰਤੂ ਇਹ ਪੂਰਬੋਕਤ ਵਾਰਤਾ ਉਸਕੋ ਪ੍ਰਾਪਤ ਹੋਤੀ ਹੇ ਸਤਿਗੁਰੂ ਗੁਰ ਪੂਜ ਤੁਠੇ ਪ੍ਰਸੰਨ ਹੂਏ ਹੇ ॥ ਇਹ ਸੁਖੈਨ ਹੀ ਹੈ ॥

॥ ੧ ॥ ਮਃ ੫ ॥ ਮੰਦ ਵੈਰਾਗੀ ਕੀ ਵਾਰਤਾ ਕਹਿਤੇ ਹੈ ॥

**ਫਿਰਦੀ ਫਿਰਦੀ ਦਹ ਦਿਸਾ ਜਲ ਪਰਬਤ ਬਨਰਾਇ ॥**

ਇੱਲ ਕਾ ਦ੍ਰਿਸ਼ਟਾਂਤ ਜੈਸੇ ਇੱਲ ਜਲਾਂ ਮੈਂ ਪਰਬਤਾਂ ਮੈਂ ਬਨਾ ਮੈਂ ਫਿਰਦੀ ਫਿਰਦੀ ਜਿਥੇ ਮ੍ਰਿਤਕ ਕੋ ਦੇਖਦੀ ਹੈ ਓਥੇ ਇੱਲ ਆਕੇ ਬੈਠ ਜਾਤੀ ਹੈ ॥ ਇਸੀ ਪ੍ਰਕਾਰ ਮੰਦ ਵੈਰਾਗੀ ਜਲ ਪਰਬਤ ਇਤਿ ਆਦਕਾਂ ਵਿਚ ਫਿਰਦਾ ਫਿਰਦਾ ਜਿਥੇ ਮ੍ਰਿਤ ਕਾ ਇਸਤ੍ਰੀ ॥ ਵਾ ਧਰਮ ਸ਼ਾਲਾ ਦੇਖੀ ਤਬ ਇੱਲ ਕੀ ਨਿਆਈ ਬੈਠ ਗਯਾ ॥

**॥੧੭॥ ਸਲੋਕ ਦੋਹਾ ਮ: ੫ ॥** ਇਹ ਸਲੋਕ ਦੋਹੇ ਕੀ ਚਾਲਤੇ ਹੈਂ ॥

**ਭੋਰੀ ਭਰਮ ਵਞਾਇ ਪਿਰੀ ਮੁਹਬਤਿਹਿ ਕੁਤੂ ॥**

ਹੇ ਭੋਰੀ ਕਹੀਏ ਅਗਯਾਤ ਜਦੀ ਤੂੰ ਭੋਰੀ ਕਹੀਏ ਰੰਚਕ ਮਾਤ੍ਰ ਭਰਮ ਕੋ ਵਞਾਇ ਕਹੀਏ ਤਯਾਗੇ ਔਰ ਤੂੰ ਹਿਕ ਪਿਰੀ ਮੈ ਪ੍ਰੇਮ ਕਰੇ ਤਬ ਗਯਾਨ ਰੂਪੀ ਭੋਰੀ ਕਹੀਏ ਦਿਨ ਉਦੇ ਹੋ ਜਾਵੇਗਾ ॥

**ਜਿਥਹੁ ਵੰਞੈ ਜਾਇ ਤਿਥਾਊ ਮਉਜੂਦੁ ਸੋਇ ॥**

ਜਿਸ ਅਸਥਾਨ ਤੇ ਵੰਞੈ ਕਹੀਏ ਟੁਰੇ ਔਰ ਜਿਥੇ ਅਗੇ ਜਾਵੇ ਔਰ ਮਧ ਵਿਚ ਭੀ ਸੋ ਪ੍ਰਮੇਸ਼੍ਰਰ ਮਉਜੂਦ

ਕਹੀਏ ਕਾਇਮ ਹੈ॥ ਵਾ ਜਿਸ ਅੰਤਸ ਕਰਨ ਰੂਪੀਂ ਜਾਇ ਕਹੀਏ ਜਗ੍ਹਾ ਵਿਚੋਂ ਭ੍ਰਮ ਵੰਞ ਗਇਆ ਤਿਥੇ ਸੋ ਪ੍ਰਮੇਸ਼੍ਵਰ ਮਉਜੂਦ ਇਸਥਤ ਹੈ॥

**॥੧॥ ਮ: ੫ ॥ ਚੜਿਕੈ ਘੋੜੜੈ ਕੁੰਦੇ ਪਕੜਹਿ ਖੂੰਡੀ ਦੀ ਖੇਡਾਰੀ॥**

**ਹੰਸਾ ਸੇਤੀ ਚਿਤੁ ਉਲਾਸਹਿ ਕੁਕੜ ਦੀ ਓਡਾਰੀ॥**

ਦ੍ਰਿਸ੍ਟਾਂਤ॥ ਜੈਸੇ ਕੋਈ ਪੁਰਸ਼ ਹੋਵੇ ਤਾ ਖੂੰਡੀ ਦੀ ਖੇਡ ਖੇਡਣੇ ਵਾਲਾ ਅਰਥਾਤ ਖਿਦੋ ਨਾਲ ਓਹੁ ਘੋੜੇਂ ਉਪਰਚੜਕੇ ਕੁੰਦੇ ਕਹੀਏ ਬੰਦੂਕ ਪਕੜਨੀ ਚਾਹੇ ਅਰਥਾਤ ਘੋੜੇ ਉਪਰਚੜਕੇ ਬੰਦੂਕ ਚਲਾਵਨੀ ਚਾਹੇ ਤਬ ਨਹੀ ਚਲਾ ਸਕਤਾ॥ ਹੋਵੇ ਤਾਂ ਕੁੱਕੜ ਦੀ ਉਡਾਰੀ ਅਰਥਾਤ ਕੁੱਕੜ ਜਿਤਨਾ ਉਡਣੇ ਵਾਲਾ ਹੋਵੇ ਚਾਹੇ ਹੰਸਕੇ ਸਾਥ ਉਡਣੇ ਕਾ ਹੌਂਸਲਾ ਕਰਨਾ ਤਬ ਓਹੁ ਨਹੀ ਹੰਸ ਕੀ ਨਿਆਈ ਉਡ ਸਕਤਾ॥ ਇਸੀ ਪ੍ਰਕਾਰ ਹੋਵੇ ਤਾਂ ਖੂੰਡੀ ਦੀ ਖੇਡਾਰੀ ਅਰਥਾਤ ਬਦ ਗਜਾਨੀ ਚਾਹੇ ਗਜਾਨ ਰੂਪੀ ਘੋੜੇ ਉਪਰ ਚੜਕੇ ਮਹਾਂ ਵਾਕਾਂ ਰੂਪੀ ਕੁੰਦੇ ਪਕੜਨੇ, ਨਹੀਂ ਪਕੜ ਸਕਤਾ॥ ਇਸੀ ਪ੍ਰਕਾਰ ਹੋਵੇ ਤਾਂ ਕੁਕੜ ਦੀ ਉਡਾਰੀ ਕਿਆ ਸਕਾਮੀ ਚਾਹੇ ਹੰਸ ਤਤਵੇਤਿਆਂ ਕੀ ਰੀਸ ਕਰਨੀ ਤਬ ਓਹੁ ਨਹੀ ਉਨਕੀ ਰੀਸ ਕਰ ਸਕਤਾ॥

**॥੧੯॥ ਬਿਖਿਆ ਗੜੁ ਜਿਤਾ॥**

ਬਿਸ਼ਿਆਂ ਰੂਪੀ ਗੜ੍ਹਾ ਜਿਤ ਲਇਆ॥ ਵਾ ਬਿਸ਼ਿਆਂ ਤਰਫੋ ਸ਼ਰੀਰ ਰੂਪੀ ਗੜ੍ਹਾ ਜਿਤ ਲਇਆ॥

**ਧੰਧੜੇ ਕੁਲਾਹੇ॥** ਇਨਾਂ ਧੰਧਿਆ ਕੋ ਲਾਹ ਦੇਹ॥ ਵਾ ਇਹ ਧੰਧੇ ਕੁ ਕਹੀਏ ਖੋਟੇ ਲਾਭ ਦਾਇਕ ਹੈਂ॥

**ਜੀਆਂ ਕਾ ਪਰਣਾ॥** ਜੀਵਾਂ ਕਾ ਪਰਣਾ ਕਹੀਏ ਆਸਰਾ ਰੂਪ ਹੈ॥

**॥੨੦॥ ਤਿਨਾ ਭੁਖ ਨ ਕਾ ਰਹੀ॥** ਤਿਨ ਕੋ ਕੋਈ ਭੀ ਭੁਖ ਨਹੀਂ ਰਹੀ॥

**॥ ਮ: ੫ ॥ ਜਾਚਕਿ ਮੰਗੈ ਨਿਤ ਨਾਮੁ ਸਾਹਿਬੁ ਕਰੇ ਕਬੂਲੁ॥**

ਮੈਂ ਜਾਚਕ ਨਿਤਾਪ੍ਰਤੀ ਨਾਮ ਮਾਂਗਤਾ ਹੂੰ ਹੇ ਸਾਹਿਬ ਤੂੰ ਇਸ ਮੇਰੀ ਮੰਗਣੀ ਕੋ ਕਬੂਲ ਕਰ ਲਈਂ॥

**ਨਾਨਕ ਪ੍ਰਮੇਸੁਰ ਜਜਮਾਨੁ ਤਿਸਹਿ ਭੁਖ ਨ ਮੂਲਿ॥**

ਜਿਸ ਕਾ ਪ੍ਰਮੇਸ਼੍ਵਰ ਆਪ ਜਜਮਾਨ ਹੂਆ ਹੈ ਉਸਕੋ ਭੁਖ ਕੋਈ ਨਹੀਂ॥

**॥ਪਉੜੀ॥ ਸਚ ਭੋਜਨੁ ਜੋੜੇ॥**

ਜੋ ਗੋਬਿੰਦ ਕੇ ਸਾਥ ਮਨ ਰਤਾ ਹੈ ਏਹੀ ਸਚੇ ਭੋਜਨ ਜੋੜਨੇ ਕੀਏ ਹੈਂ॥ ਵਾ ਏਹੀ ਚਾਦਰਾਂ ਕੇ ਜੋੜੇ ਹੈਂ ਵਾ ਏਹੀ ਜੁਤਿਆਂ ਕੇ ਜੋੜੇ ਹੈਂ॥੨੧॥੧॥ ਸੁਧੁ ਕੀਚੇ ਇਹ ਵਚਨ ਭੁਲਾਵਣੇ ਨਹੀਂ॥

# ਗੌੜੀ ਭਗਤਬਾਨੀ!

੧ ੴ ਸਤਿਗੁਰਪ੍ਰਸਾਦਿ ॥ ਗਉੜੀ ਭਗਤ ਬਾਨੀ ਕਬੀਰ ਜਿਉ ਕੀ ॥

## ਹੰਸਾ ਸਰਵਰ ਕਾਲ ਸਰੀਰ ॥

ਜੈਸੇ ਹੰਸ ਨਿਜਮ ਸੇ ਮਾਨ ਸਰੋਵਰ ਉਪਰ ਰਹਿੰਦਾ ਹੈ ਤੈਸੇ ਹੀ ਕਾਲ ਰੂਪੀ ਹੰਸ ਨਿਜਸ ਸੇ ਸਰੀਰ ਰੂਪ ਮਾਨ ਸਰੋਵਰ ਉਪਰ ਰਹਿੰਦਾ ਹੈ ॥ ਵਾ ਕਾਲ ਆਵਨੇ ਕੀ ਕਿਆ ਨਿਸ਼ਾਨੀ ਹੈ ਜਬ ਸਰ ਕਹੀਏ ਸਿਰ ਦੇ ਬਰ ਉਪਰ ਹੰਸ ਕਹੀਏ ਚਿਟੇ ਰੋਮ ਆ ਜਾਵਨ ਓਦੋਂ ਜਾਨ ਲਵੇ ਕਾਲ ਸਰੀਰ ਤੇ ਆਗਜ਼ਾ ॥ ਵਾ ਤਤਵੇਤਿਆਂ ਕਾ ਜੋ ਹੰਸ ਕਹੀਏ ਜੀਵ ਸੋ ਬ੍ਰਹਮ ਰੂਪੀ ਸਰੋਵਰ ਮੈ ਪ੍ਰਾਪਤਿ ਹੋਤਾ ਹੈ ॥ ਗੋਬਿੰਦ ਲੋਕ ਕਬੀਰ ਕੇ ਪਾਸ ਗਏ ਔਰ ਉਨ੍ਹਾਂ ਸੇ ਪੁਛਨ ਕੀਆ ਕਿ ਆਪ ਕਾ ਸੁਭਾਵ ਅਗੇ ਜੈਸਾ ਨਹੀਂ ਹੈ ॥ ਇਸਕਾ ਕੀ ਕਾਰਨ ਹੈ ॥ ਮੈਂ ਪ੍ਰਾਪਤ ਹੋਤਾ ਹੈ ਅਰਥਾਤ ਅਭੇਦ ॥ ਤੇ ਕਾਲ ਸਰੀਰ ਕੋ ਕਾਲ ਭਸਮ ਕਰਤਾ ਹੈ ਭਾਵ ਸੁਆਹ ਮੈਂ ਭਸਮ ਹੋ ਜਾਤਾ ਹੈ॥੩॥

## ਹੰਸਾ ਸਰਵਰ ਕਾਲ ਸਰੀਰ ॥

ਇਸ ਜੀਵ ਕੋ ਚਾਹੀਦਾ ਹੈ ਹੰਸ ਜੋ ਸੰਤ ਤਿਨਾਂ ਕਾ ਜੋ ਸਰੋਵਰ ਸਤ ਸੰਗਤਿ ਤਿਸ ਸਮੈਂ ਕਾਲ ਨਾਮ ਸਮਾਂ ਅਵਸਥਾ ਕਾ ਬਿਤੀਤ ਕਰੇ ॥ ੪ ॥

## ਜੋਤਿ ਕੀ ਜਾਤਿ ਜਾਤਿ ਕੀ ਜੋਤੀ ਤਿਤ ॥

ਜੋਤਿ ॥ ਜੋਤੀ ਨੇ ॥ ਕੀ ਨਾਮ ਕੀਤੀ ਹੈ ॥ ਜਾਤਿ ਨਾਮ ਸ੍ਰਿਸ਼ੀ ॥ ਤਿਤ ਨਾਮ ਤਿਸ । ਜਾਤਿ ਨਾਮ ਸ੍ਰਿਸ਼ੀ ਕੀ ॥ ਜੋਤੀ ਨਾਮ ਬੁਧੀ ਨੂੰ ॥

## ਲਾਗੇ ਕੰਚੂਆ ਫਲ ਮੋਤੀ ॥

ਕਿਸੀ ਕੀ ਬੁਧੀ ਕੋ ॥ ਕੰਚੂਆ ਫਲ ਅਸੁਭ ਗੁਨ ਲਗੇ ॥ ਤੇ ਕਿਸੀ ਕੀ ਬੁਧੀ ਕੋ ਮੋਤੀ ਫਲ ॥ ਸੁਭ ਗੁਨ ਲਗੇ ॥ ੧ ॥ ਵਾ

## ਜੋਤਿ ਕੀ ਜਾਤਿ ਜਾਤਿ ਕੀ ਜੋਤੀ ॥

ਪ੍ਰਸ਼ਨ ॥ ਜਿਸ ਜੋਤੀ ਨੇ ਕੀ ਨਾਮ ਕੀਤੀਆਂ ਹੈਂ ਜਾਂ ਤਾਂ ਤਿਸ ਜੋਤੀ ਕੀ ਕੀ ਨਾਮ ਕਿਆ ਜਾਤ ਹੈ ॥ ਇਸ ਪੰਗਤੀ ਵਿਚ ਹੀ ਉਤ੍ਰ ਹੈ ॥ ਜੋਤਿ ਕੀ ਜਾਤਿ ॥ ਜਿਸ ਜੋਤੀ ਨੇ ਕੀ ਨਾਮ ਕੀਤੀਆਂ ਹੈਂ ਜਾਤਾਂ ॥ ਤਿਸ ਜੋਤੀ ਕੀ ॥ ਕੀ ਨਾਮ ਕਿਆ ਜਾਤ ਹੈ ਕਿੰਤੂ ਜਾਤ ਪਾਤ ਰਹਿਤ ਹੈ ॥

## ਤਿਤ ਲਾਗੇ ਕੰਚੂਆ ਫਲ ਮੋਤੀ ॥

ਜੋ ਤਾਂ ਤਿਤ ਨਾਮ ਤਿਸ ਜਾਤੀ ਮੈਂ ਲਗੇ ਹੈਂ । ਉਨਾਂ ਨੇ ਤਾਂ ਕੰਚ ਆਦਿਕ ਪਦਾਰਥ ਮੋਤੀ ਸਮਝੇ ਹੈ ਅਰਥਾਤ ਸਤ ਜਾਣੇ ਹੈਂ ॥ ਤੇ ਜੋ ਤਿਤ ਨਾਮ ਤਿਸ ਪ੍ਰਮਾਤਮ ਦੇਵ ਮੈਂ ਲਗੇ ਉਨੋਂ ਨੇ ਮੋਤੀ ਆਦਿਕ ਫਲਾਂ ਕੋ ਕੰਚ ਵਤ ਨਾਸ ਜਾਨਿਆ ਹੈ ਅਰਥਾਤ ਮਿਥਜਾ ਜਾਣੇ ਹੈਂ ॥ ਦੋ ਅਰਥ ਹੂਏ ਵਾ ਜੋਤੀ ਕਾ ਜਾਤੀ ਮੈਂ ਅਧਿ-ਸ਼੍ਠਤਾ ਸੰਬੰਧ ਹੈ ॥ ਜਾਤੀ ਕਾ ਜੋ ਜੀ ਮੈਂ ਅਧਿਸ੍ਠਨਤਾ ਸੰਬੰਧ ਹੈ ॥

## ਜੋਜਨ ਪ੍ਰਮਿਤ ਪਰਮਨੁ ਜਾਨਾ ॥

ਪੰਡਤ ਲੋਕਾਂ ਨੇ ਕਬੀਰ ਜੀ ਕੋ ਕਹਿਆ ਕੇ ਬੈਕੁੰਠ ਵਿਖੇ ਤਾਂ ਹਮ ਲੋਕਾਂ ਨੇ ਹੀ ਜਾਂਨਾ ਹੈ ਤੈਂ ਜੁਲਾਹੇ

ਨੇ ਨਹੀਂ ਜਾਨਾਂ ਭਾਵੇ ਕਿਤਨਾਕ ਹੀ ਉਪਦੇਸ ਕਰ ਲੈ ॥ ਤਿਸ ਪ੍ਰਥਾਇ ਕਬੀਰ ਜੀ ਉਚਾਰਤੇ ਹੈਂ ॥ ਇਤੀ ॥ ਜਿਸ ਜਨ ਨੇ ਮਿਤ ਮਰਜਾਦਾ ਸੇ ਪਰੇ ਜੋ ਹੈ ਪ੍ਰਮਾਤਮ ਦੇਵ ਪਰਮ ਨਾਮ ਉਤ ਕ੍ਰਿਸ੍ਰ ਉਸ ਕੋ ਨਹੀਂ ਜਾਨਾ ਵਾ ॥ ਮਨ ਸੇ ਜੋ ਪਰੇ ਹੈ ਉਸਕੋ ਨਹੀਂ ਜਾਨਿਆ ॥ ਪਾਠ ਪਰਾਮਨੁ ॥ ਐਸੇ ਰਹਿਗਾ ॥

## ਬਾਤ ਨਹੀ ਬੈਕੁੰਠ ਸਮਾਨਾ ॥

ਤੁਸੀ ਲੋਕ ਬਾਤ ਨਹੀ ਬਾਤੋਂ ਕਰਕੇ ਹੀ ਬੈਕੁੰਠ ਮੈਂ ਸਮਾਨਾਂ ਚਾਹੁਤੇ ਹੋ ॥ਵਾ ॥ ਬਾ-ਨਾਮ ਸਾਥ ਤਨ ਹੀ ਤਨ ਕੇ ਬੈਕੁੰਠ ਮੈਂ ਸਮਾਵਨਾਂ ਚਾਹੁਤੇ ਹੋ ॥

## ਨ ਜਾਨਾ ਬੈਕੁੰਠ ਕਹਾਹੀ ॥

ਮੈਂ ਨਹੀ ਜਾਨਤਾ ਕੇ ਤੁਮ ਬਾਤੋਂ ਸੇ ਬੈਕੁੰਠ ਮੈਂ ਕਹਾਹੀ ਨਾਮ ਕੈਸੇ ਪ੍ਰਾਪਤ ਹੋਵੋਗੇ ॥

## ਜਾਨ ਜਾਨ ਸਭ ਕਹਹਿ ਤਹਾਹੀ ॥

ਤੁਮ ਲੋਕ ਜਾਣਾ ਹੈ ਐਸੇ ਕਹਿਤੇ ਹੋ ਕੇ ਮੈਂ ਨਹੀਂ ਜਾਨਤਾ ਕੇ ਤੁਮ ਕੈਸੇ ਤਿਸ ਬੈਕੁੰਠ ਮੈਂ ਜਾਵੋਗੇ ॥

## ਕਹਨ ਕਹਾਵਨ ਨਹ ਮਨ ਪਤੀਅਈਹੈ ॥

ਤੁਮ ਆਪ ਕਹਿਤੇ ਹੋ ਕੇ ਹਮ ਨੇ ਬੈਕੁੰਠ ਵਿਖੇ ਜਾਣਾ ਹੈ ਤੇ ਔਰ ਪਾਸੋਂ ਅਖਵਾਵਤੇ ਹੋ ਇਸ ਪ੍ਰਕਾਰ ਮੇਰਾ ਮਨ ਪਤੀਜਤਾ ਨਹੀਂ ਕੇ ਤੁਮ ਜਰੂਰ ਹੀ ਬੈਕੁੰਠ ਵਿਖੇ ਚਲੇ ਜਾਵੋਗੇ ॥

## ਤਉ ਮਨ ਮਾਨੈ ਜਾਤੇ ਹਉਮੈਂ ਜਈਹੈ ॥

ਮੇਰਾ ਮਨ ਤਾਂ ਤਾਂ ਮਾਨੇ ਗਾ ਕਿ ਤੁਮ ਬੈਕੁੰਠ ਵਿਖੇ ਚਲੇ ਜਾਵੋਗੇ ॥ ਜਾਤੇ ॥ ਜਦੀ ਹੰਗਤਾ ਮਮਤਾ ਚਲੀ ਜਾਵੇ ਤੁਮਾਰੀ ॥ ਪ੍ਰੰਤੂ ਫੇਰ ਇਹ ਬਾਰਤਾ ਹੈ ॥ ਕਿ ਅੰਨ੍ਹੇ ॥

## ਜਬ ਲਗ ਹੋਇ ਨਹੀ ਚਰਨ ਨਿਵਾਸ ॥

ਜਬ ਪ੍ਰਯੰਤ ਪ੍ਰਮੇਸ੍ਵਰ ਕੇ ਚਰਨਾਂ ਮੈਂ ਇਸ ਦਾ ਨਿਵਾਸ ਨਹੀਂ ਹੂਆ ॥

## ਤਬਲਗ ਮਨ ਬੈਕੁੰਠ ਕੀ ਆਸ ॥

ਤਬ ਪ੍ਰਯੰਤ ਇਸਕੇ ਮਨ ਮੈਂ ਬੈਕੁੰਠੀ ਕੀਆਸਾ ਹੈ ॥ ਪੁਨਾਂ ਪੰਡਤਾਂ ਨੇ ਆਖਿਆ ਕੇ ਇਹ ਬਾਤ ਤਾਂ ਆਪ ਕੀ ਠੀਕ ਹੈ ॥ ਪ੍ਰੰਤੂ ਏਕ ਸਾਧਨ ਤਾਂ ਆਪਨੇ ਪੂਰਬੋਕਤ ਕਹਾ ਕਿ ਹੰਕਾਰ ਕੇ ਤਜਾਗਨੇ ਸੇ ਬੈਕੁੰਠ ਦੀ ਪ੍ਰਾਪਤੀ ਹੋਤੀ ਹੈ ॥ ਏਹੀ ਸਾਧਨ ਹੈ ਵਾ ਔਰ ਭੀ ਹੈ ॥

## ਕਹੁ ਕਬੀਰ ਇਹ ਕਹੀਐ ਕਾਹਿ ॥

ਕਬੀਰ ਜੀ ਕਹਿਤੇ ਹੈਂ ਕੇ ਭਾਈ ਏਹ ਬਾਰਤਾ ਕਿਆ ਕਹੀਏ ਕੇ ਔਰ ਸਾਧਨ ਨਹੀ ਬੈਕੁੰਠ ਦਾ ॥ ਕਿੰਤੂ ਇਹ ਨਹੀ ਕਹਿਆ ਜਾਤਾ ਕੇ ਔਰ ਸਾਧਨ ਨਹੀਂ ਸੁਨੋਂ ॥

## ਸਾਧ ਸੰਗਤ ਬੈਕੁੰਠੈ ਆਹਿ ॥

ਸਾਧ ਸੰਗਤ ਭੀ ਬੈਕੁੰਠ ਕਾ ਸਾਧਨ ਹੈ ਭਾਵ ਸੁਬਬਾਰਤਾ ਸਾਧ ਸੰਗਤ ਵਿਚੋ ਹੀ ਪ੍ਰਾਪਤ ਹੋਤੀਆਂ ਹੈ ॥

## ਐਸੋ ਅਸਚਰਜ ਦੇਖਿਓ ਕਬੀਰ ॥ ਅੰਨ੍ਹੇ ॥

## ਰਾਮ ਰਮਤ ਮਤ ਪ੍ਰਗਟੀ ਆਈ ॥ ਕਹੁ ਕਬੀਰ ਗੁਰ ਸੋਝੀ ਪਾਈ ॥

ਜਦ ਤਕ ਗੁਰਾਂ ਦੁਆਬੇ ਸੋਝੀ ਪਾਈ ਨਹੀ ਤੇ ਮਤ ਪ੍ਰਗਟ ਹੋਈ ਨਹੀ ਸੀ ਤਬ ਤਕ ॥ ਦਧਿਕੈ ਭੋਲੈ

ਵਿਰੋਲੈ ਨੀਰ ॥ ਦਧੀ ਕੌਨ ਆਤਮਾਂ ਤੇ ਨੀਰ ਕੌਨ ਅਨਾਤਮਾਂ ਇਨ ਕੋ ਵਿਰੋਲਤਾ ਥੀ ॥ ਜਬ ਗੁਰਾਂ ਦਆਰ ਸੋਝੀ ਪਾਈ ਮਤ ਪ੍ਰਗਟ ਹੋਈ ॥ ਤਾਂ ਅੰਨ੍ਹੈ ॥

**ਐਸੋ ਅਸਚਰਜ ਦੇਖਿਓ ਕਬੀਰ॥** ਕਬੀਰ ਨਾਮ ਜੋ ਸ੍ਰਬ ਸੇਂ ਬਡਾ ਅਸਚਰਜ ਰੂਪ ਤਿਸਕੋ ਦੇਖਲਿਆਂ

**ਹਰੀ ਅੰਗੁਰੀ ॥** ਅੰਗ ਨਾਮ ॥ ਐ ਪਿਆਰੇ ਹਰੀ ਕੋ ਉਰੀ ਹਿਰਦੇ ਮੈਂ ਹੀ ਨਿਸਚੇ ਕਰਕੇ ॥

**ਗਹਦਾ ਚਰੇ ॥** ਉਸ ਵਿਖੇ ਚਰੈ ਬਿਚਰਤਾ ਭਯਾ ॥ ਗਦ ਰੋਗ ॥ ਹਾ ਹਤ ॥ ਨਾਸ਼ ॥

**ਨਿਤ ਉਠ ਹਾਸੈ ਹੀਗੈ ਮਰੈ ॥**

ਪਦਾਰਥਾਂ ਵਿਚੋਂ ਨਿਤ ਬ੍ਰਿਤੀ ਉਠ ਖੜੋਤੀ॥ਹਾਸੈ ਪ੍ਰਸੰਨ ॥ ਹੀਗੈ ਹੰਕਾਰ ॥ ਮਰੈ ਮਰ ਗਯਾ ॥

**ਮਾਤਾ ਭੈ ਸਾ ਅੰਮੁਹਾ ਜਾਇ ॥**

ਭੈ ਕੇ ॥ ਸਾ ਸੰਜੁਗਤ ਹੋਕੇ ਪ੍ਰੇਮ ਵਿਖੇ ਮਸਤ ਹੂਆ ॥ ਅੰਮੁਹਾ ਨਾਮ ਹੈ ਵੈਰਾਗ,ਜਾਇ ਉਤਪੰਨ ਹੂਆ ॥

**ਕੂਦਿ ਕੂਦਿ ਚਰੈ ਰਸਾਤਲਿ ਪਾਇ॥**

ਕੁਦਿ ਕੁਦਿਕੇ ਅਨੰਦ ਕੋ ਚਰਤਾ ਹੈ ॥ ਰਸ। ਬਿਸੇ ॥ ਪਾਇ ਪੈਕਾਂ ਕੇ ਤਲਿ ॥ ਤਲੇ ਦਬਾਦੀਏ ॥

**ਕਹੁ ਕਬੀਰ ਪ੍ਰਗਟ ਭਈ ਖੇਡ ॥** ਸੰਸਾਰ ਪੁਨਾਂ ਉਸਕੋ ਖੇਡ ਮਾਨਿੰਦ ਪ੍ਰਗਟ ਹੂਆ ॥

**ਲੇਲੇ ਕੋ ਚੂਘੈ ਨਿਤ ਭੇਡ ॥**

ਭੇਟ ਨਾਸ ਜੋ ਮਿਲ ਰਹਿਆ ਹੈ ਸਾਰੇ ਪ੍ਰਮੇਸ੍ਰਰ ਤਿਸ ਮੈਂ ਲੇ ॥ ਨਾਮ ਲਿਵ ॥ ਲੇ ਨਾਮ ਲਾਕੇ ਅਨੰਦ ਕੋ ਚੂੰਘੈ

**ਉਲਟੀ ਗੰਗਾ ਜਮਨਮਿਲਾਵਉ ॥**

ਉਲਟਾਕੇ ਗੰਗਾ ਜੋਇੜਾ ਹੈ ਤਿਸ ਕੋ ਜਮਨਾਂ ਜੋ ਪਿੰਗਲਾ ਤਿਸਦੁਆਰੇ ਦਸਮ ਦੁਆਰ ਮੈਂ ਪ੍ਰਾਨਾ ਕੋ ਮਿਲਾਵਉ॥

**ਬਿਨ ਜਲ ਸੰਗਮ ਮਨ ਮਹਿ ਨਾਵਉ ॥**

ਜਲਕੇ ਸੰਗਮ ਨਾਮ ਸੰਬੰਧ ਸੇ ਜੋ ਬਿਨਾ ਹੈ ਦਸਮ ਦੁਆਰ ਤਿਸ ਮੈਂ ਨਾਵੇ ॥ ੧ ॥ ਵਾ ॥ ਗੰਗਾ ਨਾਮ ਬ੍ਰਿਤੀ ਉਲਟਾਈ ਜੋ ਜਮਨਾ ॥ ਜੋ ਪ੍ਰਮਾਤਮ ਦੇਵ ਜਨਮ ਦਾਤੇ ਮਰਦਾ ਨਹੀ ਤਿਸ ਮੈਂ ਮਿਲਾਵਤਾ ਹੈ ॥ ਵਾ ਜਮ ਨਾਲ ਮਿਲਾਪ ਨਹੀਂ ਹੋਤਾ ਜੋ ਪ੍ਰਮਾਤਮ ਦੇਵ ਜਲ ਆਦ ਸੰਬੰਧ ਬਿਨਾ ਹੈ ਮਨ ਸਿਰੋਮਨੀ ਤਿਸ ਮੈਂ ਨਾਵਤਾ ਹੈ॥

## ਗਉੜੀ ਕਬੀਰ ਜੀ ॥

ਕੋਈ ਜੋਗੀ ਆਇਆ ਹੈ ਕਬੀਰ ਜੀ ਕੇ ਪਾਸ ਕਹਿਣੇ ਲਗਯਾ ਆਪ ਸ਼ਰਾਬ ਛਕਿਆ ਕਰੋ ਫੇਰ ਚੰਗੀ ਸਮਾਧੀ ਲਗਦੀ ਹੈ ॥ ਤਿਸ ਪ੍ਰਤੀ ਕਬੀਰ ਜੀ ਕਹਿਤੇ ਹੈਂ ਸ਼ਰਾਬ ਤਾਂ ਹਮ ਆਗੇ ਹੀ ਪਾਨ ਕਰ ਰਹੇ ਹਾਂ ਜੋਗੀ ਨੇ ਕਹਿਆ ਸ਼ਰਾਬ ਕੀ ਸਮਗ੍ਰੀ ਕਥਨ ਕਰੋ ॥ ਔਰ ਸ਼ਰਾਬ ਹੋਤੀ ਭੀ ਕਈ ਪ੍ਰਕਾਰ ਕੀ ਹੈ ਕਬੀਰ ਜੀ ਕਹਿਤੇ ਹੈਂ ਦੋ ਪ੍ਰਕਾਰ ਕੀ ਸ਼ਰਾਬ ਹੈ ॥ ਕੌਣ ਸੀ ਸੋ ਅਗੇ ਕਹਿਤੇ ਹੈਂ ॥

**ਗਗਨਿ ਰਸਾਲ ਚੁਐ ਮੇਰੀ ਭਾਠੀ ॥**

ਗਗਨ ਕਹੀਏ ਦਸਮ ਦੁਆਰ ਜੋ ਰਸਾਲ ਕਹੀਏ ਸੁੰਦਰ ਇਹ ਮੇਰੀ ਭੱਠੀ ਚੋਤੀ ਹੈ ॥

**ਸੰਚਿ ਮਹਾ ਰਸੁ ਤਨੁ ਭਇਆ ਕਾਠੀ ॥**

ਮਹਾ ਰਸ ਜੋ ਯੋਗਾ ਨੰਦ ਰੂਪੀ ਮਦਰਾ ਸੰਚ ਕਹੀਏ ਨਿਕਾਸੀ ਹੈ ਤਨੁ ਕੋ ਜੋ ਅਹਾਰ ਖਾਨੇ ਤੇ ਔਰ ਬੋਲਣੇ ਤੇ ਥੋੜਾ ਕੀਆ ਹੈ ਅਰਥਾਤ ਕ੍ਰਿਸ ਕੀਆ ਹੈ ਏਹ ਕਾਠੀ ਕਹੀਏ ਲਕੜੀਆਂ ਭਈਆਂ ਔਰ ਇੜਾ

ਪਿੰਗਲਾ ਇਹ ਦੋ ਨਾਲਾਂ ਹੈ॥ ਵਾ ਦੂਤੀ ਸ਼ਰਾਬ ਐਸੇ ਹੈ ਗਗਨ ਕਹੀਏ ਚੇਤਨ ਦੇਉ ਜੋ ਰਸਾਂ ਕਾ ਆਲਾ ਘਰ ਹੈ ਇਹ ਮੇਰੀ ਭਠੀ ਚੋਤੀ ਹੈਂ॥ ਆਸੁਰੀ ਗੁਣਾਂ ਤੇ ਸੰਗਣਾ ਔਰ ਦੈਵੀ ਗੁਣਾਂ ਕੋ ਭੁੰਗਣਾ ਇਹ ਦੋ ਨਾਲਾਂ ਹੈਂ॥ ਮਹਾਂ ਰਸ ਬ੍ਰਹਮਾ ਨੰਦ ਸੰਚਿਆ ਹੈ ਤਨਕਾ ਜੋ ਅਧਜਾਸ ਦੂਰ ਕਰਨਾ ਇਹ ਕਾਠ ਭਇਆ॥ ਇਸ ਸ਼ਰਾਬ ਕੀ ਵਾਹਜ ਸ਼ਰਾਬ ਨਾਲੋਂ ਕੁਛਕ ਅਧਿਕਤਾ ਕਥਨ ਕਰਤੇ ਹੈਂ॥

## ਉਆ ਕਉ ਕਹੀਐ ਸਹਜ ਮਤਵਾਰਾ॥

ਜੋ ਵਾਹਜ ਸ਼ਰਾਬ ਕੋ ਪਾਨ ਕਰਦਾ ਹੈ ਉਆ ਕਉ ਕਹੀਏ ਤਿਸਕੋ ਸਭ ਲੋਕ ਮਤਵਾਰਾ ਝੱਲਾ ਕਹਿਤੇ ਹੈਂ ਇਹ ਮੂਰਖ ਹੈ ਦਨਾ ਭਲਾ ਲੋਕ ਉਸਕੋ ਕੋਈ ਨਹੀਂ ਕਹਿੰਦਾ॥ ਇਸ ਤਰਫ ਜੋ ਯੋਗਾਨੰਦ ਰੂਪੀ॥ ਵਾ ਬ੍ਰਹਮਾ ਨੰਦ ਰੂਪੀ ਸ਼ਰਾਬ ਕੋ ਪਾਨ ਕਰਦਾ ਹੈ ਉਆ ਕਉ ਕਹੀਏ ਤਿਸਕੋ ਸਭੀ ਮਤਵਾਰਾ ਨਾਮ ਮਤੀ ਵਾਲਾ ਮਹਾਤਮਾ ਕਹਿਤੇ ਹੈਂ॥ ਵਾ ਸੰਸਾਰ ਵਲੋਂ ਮਤਵਾਰਾ ਨਾਮ ਮਸਤੀ ਵਾਲਾ ਹੂਆ ਹੈ॥

## ਪੀਵਤ ਰਾਮ ਰਸੁ ਗਿਆਨ ਬੀਚਾਰਾ॥

ਜੋ ਵਾਹਜ ਸ਼ਰਾਬ ਕੋ ਪਾਨ ਕਰਦਾ ਹੈ ਓਹੁ ਮੰਦ ਹੀ ਵੀਚਾਰ ਕਰਦਾ ਹੈ ਇਸ ਤ੍ਰਫ ਜੋ ਅੰਤ੍ਰੀਵ ਰਾਮ ਰਸਕੋ ਪੀਵਤਾ ਹੈ ਓਹੁ ਗਜਾਨ ਆਦਕ ਗੁਣਾਂ ਕਾ ਵੀਚਾਰ ਕਰਦਾ ਹੈ ਅਰਥਾਤ ਗਜਾਨ ਗੋਸ੍ਰ ਵਿਚ ਲਗਿਆ ਰਹਿਤਾ ਹੈ॥

## ਸਹਿਜ ਕਲਾਲਨਿ ਜਉ ਮਿਲ ਆਈ॥

ਜਦੋਂ ਵਾਹਜ ਸ਼ਰਾਬ ਪਾਨ ਕਰਦਾ ਹੈ ਉਸ ਵਕਤ ਕਾਮ ਦੇਉ ਤਪਉਂਦਾ ਹੈ ਫੇਰ ਕਲਾਲਨ ਜੋ ਇਸਤ੍ਰੀ ਵਿਸ਼ਾ ਭੋਗਨ ਕੋ ਆਕੇ ਮਿਲਦੀ ਹੈ ਇਸਤ੍ਰੀ,ਸਹਜ ਕਹੀਏ ਸ਼ਾਂਤੀ ਰੂਪੀ ਕਲਾਲਨ ਆਕੇ ਮਿਲਦੀ ਹੈ॥

## ਆਨੰਦਿ ਮਾਤੇ ਅਨਦਿਨੁ ਜਾਈ॥

ਉਸ ਵਾਹਜ ਸ਼ਰਾਬ ਕੇ ਪਾਨ ਕਰਨੇ ਤੇ ਦਿਨ ਰਾਤ੍ਰ ਕਾਮ ਕੀ ਤਪਤ ਵਿਚ ਹੀ ਵਿਤੀਤ ਹੋਤੇ ਹੈਂ ਇਸ ਅੰਤ੍ਰੀਵ ਬ੍ਰਹਮਾ ਨੰਦ ਸ਼ਰਾਬ ਕੇ ਪਾਨ ਕਰਨੇ ਤੇ ਦਿਨ ਰਾਤ੍ਰ ਅਨੰਦ ਵਿਚ ਮਸਤਿਆਂ ਕੇ ਦਾਦੇ ਹੈ ਅਰਥਾਤ "ਘਦੇ ਹੈ

## ਚੀਨਤ ਚੀਤੁ ਨਿਰੰਜਨ ਲਾਇਆ॥

ਜਿਸਨੇ ਨਿਰੰਜਨ ਕੇ ਚੀਨਤ ਕਹੀਏ ਜਾਨਣੇ ਮੈ ਚਿਤ ਲਾਇਆ ਹੈ ਲੁਗਯਾ ਹੈ॥

## ਕਹੁ ਕਬੀਰ ਤੌ ਅਨਭਉ ਪਾਇਆ॥

ਕਬੀਰ ਜੀ ਕਥਨ ਕਰਤੇ ਹੈਂ ਤਿਸਨੇ ਅਨਭਉ ਜੋ ਪ੍ਰਮੇਸ਼ੂਰ ਭੈ ਰਹਿਤ ਹੈ ਉਸਕੋ ਪਾ ਲਿਆ ਹੈ॥ ਇਤ ॥ ੨੬॥ ਏਕ ਸਮੇਂ ਦੋ ਪੰਡਤ ਕਬੀਰ ਕੇ ਪਾਸ ਲਗਚ ਤੇ ਆਏ॥

## ਮਨ ਕਾ ਸੁਭਾਉ ਮਨਹਿ ਬਿਆਪੀ॥

ਏਕ ਸਮੇਂ ਦੋ ਜਣੇ ਕਬੀਰ ਕੇ ਪਾਸ ਝਗੜਤੇ ਆਇ ਏਕ ਤੋ ਕਹਿੰਦਾ ਹੈ ਕੇ ਜੀਵ ਕੋ ਮਾਰਨਾਂ ਚਾਹੀਏ॥ ਤੇ ਏਕ ਕਹਿੰਦਾ ਕੇ ਨਹੀਂ ਜੀਵ ਕੇ ਜੀਵਤ ਭਾਵ ਕੋ ਮਾਰਨਾਂ ਚਾਹੀਏ॥ ਇਸੀ ਸ਼ਬਦ ਮੈਂ ਕਬੀਰ ਜੀ ਉਤ੍ਰ ਦੇਤੇ ਹੈਂ॥ ਜਿਸਨੇ ਆਖਿਆ ਸੀ ਕੇ ਜੀਵ ਕੋ ਮਾਰਨਾਂ ਚਾਹੀਏ ਪਹਿਲੇ ਉਸਕੋ ਉਤ੍ਰ ਦੇਤੇ ਹੈਂ ਪੁਨਾਂ ਅੰਤ ਮੈਂ ਜਾਕੇ ਉਸਕੋ ਉਤ੍ਰ ਦੇਨਗੇ ਜਿਸਨੇ ਆਖਿਆ ਸੀ ਜੀਵ ਕੇ ਜੀਵਤ ਭਾਵ ਕੋ ਮਾਰਨਾਂ ਚਾਹੀਏ॥

## ਮਨਕਾ ਸੁਭਾਉ॥ ਇਤੀ॥

ਹੇ ਭਾਈ ਮਨ ਨਾਮ ਜੀਵ ਕਾ ਸੁਭਾਉ ਨਾਮ ਸਰੂਪ ਜੋ ਸਤਿ ਚਿਤ ਅਨੰਦ ਰੂਪ ਸੋ ਮਨ ਨਾਮ ਜੀਵ

ਵਿਖੇ ਹੀ ਬਿਆਪ ਰਹਿਆ ਹੈ ॥

**ਮਨਹਿ ਮਾਰ ਕਵਨ ਸਿਧ ਥਾਪੀ ॥ ਇਤੀ ॥**

ਮਨ ਨਾਮ ਜੀਵ ਕੋ ਮਾਰਕੇ ਸਿਧੀ ਮੋਖ ਪੁਨਾਂ ਕਿਸ ਕੋ ਅਸਥਾਪਨ ਕਰੀ ਜਾਵੇਗੀ ॥

**॥੧॥ ਕਵਨ ਸੁ ਮੁਨਿ ਜੋ ਮਨ ਕੋ ਮਾਰੈ ॥ ਇਤੀ ॥**

ਕਵਨ ਓਹੁ ਐਸਾ ਮੁਨੀ ਹੈ ਜੋ ਮਨ ਨਾਮ ਜੀਵ ਕੋ ਮਾਰ ਸਕੇ ਅਰਥਾਤ ਨਹੀਂ ਮਾਰ ਸਕਤਾ ॥

**ਮਨ ਕਉ ਮਾਰ ਕਹਹੁ ਕਿਸ ਤਾਰੈ ॥ ਇਤੀ ॥**

ਹੇ ਭਾਈ,ਜਦੀ ਮਨ ਕਹੀਏ ਜੀਵ ਤਿਸਕੋ ਮਾਰ ਦੇਵੇ ਫੇਰ ਤਾਰੇਗਾ ਕਿਸਕੋ ।੧ ਰਹਾਉ॥ ਜਿਸਨੇ ਆਖਿਆ ਸੀ ਕੇ ਜੀਵਕੋ ਮਾਰਨਾਂ ਚਾਹੀਏ ਇਸ ਰਹਾਉ ਤਕ ਤਾਂ ਉਸਕਾ ਉਤ੍ਰ ਆ ਚੁਕਾ॥ਅਬ ਦੂਸਰੇ ਕਾ ਉਤ੍ਰ ਲੋ

**ਮਨ ਅੰਤ੍ਰ ਬੋਲੈ ਸਭ ਕੋਈ ॥**

ਮਨ ਨਾਮ ਜੀਵ ਕੇ ਜੀਵਤ ਭਾਵ ਅੰਦ੍ਰ ਸਭ ਕੋਈ ਬੋਲਤਾ ਹੈ॥ ਭਾਵ ਜੀਵਤ ਭਾਵ ਸੇ ਰਹਿਤ ਹੋਕੇ ਬੋਲੇ ਤਾਂ ਬੋਲਨਾਂ ਸਫਲਾ ਹੈ ॥

**ਮਨ ਮਾਰੇ ਬਿਨ ਭਗਤ ਨ ਹੋਇ ॥ ਇਤੀ ॥**

ਮਨ ਨਾਮ ਜੀਵ,ਜੀਵ ਕੇ ਜੀਵਤ ਭਾਵ ਮਾਰੇ ਸੇ ਬਿਨਾਂ ਭਗਤੀ ਨਹੀਂ ਹੋਤੀ ॥

**ਕਹੁ ਕਬੀਰ ਜੋ ਜਾਨੈ ਭੇਉ ॥**

ਕਬੀਰ ਸਾਹਿਬ ਉਚਾਰਤੇ ਹੈਂ ਕੇ ਜੋ ਪੁਰਸ ਜੀਵਤ ਭਾਵ ਸੇ ਮਰਨੇ ਕਾ ਭੇਦ ਜਾਨਤੇ ਹੈਂ ॥

**ਮਨ ਮਧ ਸੂਦਨ ਤ੍ਰਿਭਵਨ ਦੇਉ ॥ ਇਤੀ ॥**

ਮਨ ਸੂਦਨ ਜੋ ਪ੍ਰਮਾਤਮ ਦੇਵ ਤ੍ਰਿਲੋਕੀ ਮੈਂ ਜੋ ਦੇਉ ਪ੍ਰਕਾਸ਼ ਕਰ ਰਹਿਆ ਹੈ ਤਿਸਕਾ ਸਰੂਪ ਹੂਆ ਹੈ ॥ ਉਸਕਾ ਮਨ ਨਾਮ ਜੀਵ ॥ ੧ ਇਤੀ ॥ ਵਾ ਦੁਤੀ ॥

**ਮਨ ਕਾ ਸੁਭਾਉ ਮਨਹਿ ਬਿਆਪੀ ॥**

ਮਨ ਕਾ ਸੁਭਾਉ ਕਿਆ ਸੰਕਲਪ ਬਿਅਕਲਪ ਸੋ ਮਨ ਮੈਂ ਹੀ ਬਿਆਪ ਰਹਿਆ ਹੈ ॥

**ਮਨਹਿ ਮਾਰ ਕਵਨ ਸਿਧ ਥਾਪੀ ॥ ਇਤੀ ॥**

ਜਿਸਨੇ ਮਨ ਕੋ ਮਾਰਿਆ ਹੈ ॥ ਕਵਨ ॥ ਕੌਨ ਸੀ ਸਿਧੀ ਅਸਥਾਪਨ ਸੇ ਰਹਿ ਗਈ ਅਰਥਾਤ ਉਸਨੇ ਸਭੀ ਸਿਧੀਆਂ ਥਾਪ ਲਈਆਂ ॥

**ਕਵਨ ਸੁ ਮੁਨਿ ਜੋ ਮਨ ਕੋ ਮਾਰੈ ॥**

ਐਸਾ ਕੌਨਸਾ ਮੁਨੀ ਹੈ ਜੋ ਮਨ ਕੇ ਖੋਟੇ ਸੁਭਾਵ ਕੋ ਮਾਰੇ ਕਿੰਤੂ ਕੋਈ ਕੋਈ ਹੈ ॥

**ਮਨ ਕੋ ਮਾਰ ਕਹਹੁ ਕਿਸਤਾਰੈ ॥**

ਜਿਸ ਨੇ ਮਨ ਕੇ ਮੰਦੇ ਸੁਭਾਵ ਕੋ ਮਾਰਿਆ ਹੈ ਕਹੁ ਹੇ ਭਾਈ ਫੇਰ ਓਹੁ ਕਿਸ ਕੋ ਤਾਰਤਾ ਹੈ ਤੇ ਕਿਸਕੋ ਡੋਬਤਾ ਹੈ ਭਾਵ ਉਸਕੇ ਭਾਣੇ ਵਿਖੇ ਤਾਂ ਸਭੀ ਬ੍ਰਹਮ ਰੂਪ ਹੈਂ ॥ ਵਾ ਓਹੁ ਤਾਰੇ ਤਾੜਦਾ ਕਿਸ ਕੋ ਹੈ ॥

**ਮਨ ਅੰਤ੍ਰ ਬੋਲੈ ਸਭ ਕੋਈ ॥ ਇਤੀ ॥**

ਮਨ ਅੰਤ੍ਰ ਹੋਵੇ ਤਾਂ ਸਭ ਕੋਈ ਬੋਲਤਾ ਹੈ ਭਾਵ ਜਿਸ ਕਾ ਮਨ ਅੰਤ੍ਰ ਮੁਖ ਹੋਵੇ ਉਸਕਾ ਬੋਲਿਆ ਸਫਲਾ ਹੈ ॥

**ਮਨ ਮਾਰੇ ਬਿਨ ਭਗਤ ਨ ਹੋਇ ॥ਇਤੀ॥**

ਮਨ ਕੇ ਖੋਟੇ ਸੁਭਾਵ ਕੇ ਮਾਰੇ ਬਿਨਾਂ ਈਸ੍ਵਰ ਭਗਤੀ ਨਹੀਂ ਹੋਤੀ ॥

**ਕਹੁ ਕਬੀਰ ਜੋ ਜਾਨੈ ਭੇਉ ॥**

ਕਬੀਰ ਜੀ ਕਹਿਤੇ ਹੈਂ ਜੋ ਮਨ ਕੇ ਖੋਟੇ ਸੁਭਾਵ ਕੋ ਮਾਰਨੇ ਕਾ ਭੇਤ ਜਾਨਤਾ ਹੈ ॥

**ਮਨ ਮਦ ਸੂਦਨ ਤ੍ਰਿਭਵਨ ਦੇਉ ॥**

ਮਨ ਰੂਪੀ ਮਧੁ ਦੈਂਤ ਕੋ ਸੂਦਨ ਕਟਨਾਂ ਕੀਆ ॥ ਤੌਂ ਤ੍ਰਿਭਵਨ ਦੇਉ ਕਾ ਰੂਪ ਹੂਆ ॥ ਇਤੀ ੨ ॥ ਵਾ ਤ੍ਰਿਤੀ ॥ ਅਬ ਉ੍ਰ ਪ੍ਰਸ਼ਨ ਮੈਂ ਤੇ ਅੰਨ੍ਹੈ ਅਖਰ ਲਾਵਨੇ ॥

**॥ਪ੍ਰਸ਼ਨ॥ ਕਵਨ ਸੁ ਮੁਨਿ ॥** ਮੁਨੀ ਕੌਨ ਹੈ ॥ ਉਤ੍ਰ

**ਮਨ ਕੋ ਮਾਰੈ ॥ ਪ੍ਰਸ਼ਨ ॥ ਮਨ ਕੋ ਮਾਰ ਕਹਹੁ ਕਿਸ ॥**

ਮਨ ਕੋ ਮਾਰਕੇ ਕਿਸ ਨਾਮ ਕਿਆ ਕੰਮ ਕਰਤਾ ਹੈ ਸੋ ਕਹੋ ॥ ਉਤ੍ਰ

**ਤਾਰੈ ॥** ਸਰਬ ਕੋ ਸੰਸਾਰ ਤੌਂ ਤਰਜਾਣੇ ਕਾ ਉਪਦੇਸ ਦੇਤਾ ਹੈ ॥ਪ੍ਰਸ਼ਨ

**ਮਨ ਕਾ ॥** ਮਨ ਕਾ ਨਾਮ ਕਿਆ ਰੂਪ ਹੈ ॥ ਉਤ੍ਰ ॥

**ਸੁਭਾਉ ॥** ਸੰਕਲਪ ਬਿਕਲ ਰੂਪੀ ਸੁਭਾਉ ਹੈ ॥ ਪ੍ਰਮਾਨ ॥ ਸੰਕਲਪ ਬਿਕਲ ਪੋਹੀਮਨਾਂ ॥ ਪ੍ਰਸ਼ਨ ਮਨ ਸਾਮਾਨਜਤੇ ਬਿਆਪਕ ਹੈ ॥ ਵਾ ਬਿਸੇਸਤੇ ॥ ਉਤ੍ਰ ॥ ਦੋ ਪ੍ਰਕਾਰ ਹੈ ॥ ਪ੍ਰਸ਼ਨ ॥ ਸਾਮਾਨ ਸੇਂ ਕੈਸੇ ਤੇ ਬਿਸੇਸ ਤੇਂ ਕੈਸੇ ॥ ਉਤ੍ਰ ॥

**ਮਨਹਿ ਬਿਆਪੀ ॥**

ਹੇ ਭਾਈ ਸਾਮਾਨ ਸੇਂ ਤਾਂ ਮਨ ਸਾਰੇ ਬਿਆਪਕ ਹੈ ਸਭ ਬਸ਼ਤੂਆਂ ਰੂਪ ਮਨ ਹੀ ਹੋ ਰਹਿਆ ਹੈ ॥ ਅੰਨ੍ਹੈ

**ਅੰਤ ਕੀ ਤੁਰਫ ਦੇਖਣਾਂ ਮਨ ਅੰਤ੍ਰ ॥**

ਹੇ ਭਾਈ ਬਿਸ਼ੇਸ ਕਰਕੇ ਮਨ ਅੰਤ੍ਰ ਹੈ ॥ ਪ੍ਰਸ਼ਨ ॥ ਏਹ ਬਾਰੱਤਾ ਆਪ ਹੀ ਕਹਿਤੇ ਹੋ ਕੇ ਔਰ ਭੀ ਕੋਈ ਕਹਿਤਾ ਹੈ ॥ ਉਤ੍ਰ ॥

**ਬੋਲੈ ਸਭ ਕੋਈ ॥**

ਹੇ ਭਾਈ ਸਭ ਕੋਈ ਬੇਦ ਸ਼ਾਸਤ੍ਰ ਤੇ ਗੁਰੂ ਗੁਸਾਂਈ ਬੋਲਤੇ ਹੈਂ ਕੇ ਬਿਸ਼ੇਸ਼ਤੇ ਮਨ ਅੰਤ੍ਰ ਹੈ ॥ ਅੰਨ੍ਹੈ

**ਮਨਹਿ ਮਾਰ ਕਵਨ ॥** ਪ੍ਰਸ਼ਨ ॥ ਮਨ ਕੇ ਮਾਰਨੇ ਸੇਂ ਕਵਨ ਨਾਮ ਕੌਨ ਸੀ ਸਿਧੀ ਥਾਪਤਾ ਹੈ ਬਿਸ਼ੇਸ ਤੇ ਥਾਪਤਾ ਹੈ ॥ ਵਾ ਸਾਮਾਨਜਤੇ ॥ ਉਤ੍ਰ ॥ ਦੋਨੋ ਪ੍ਰਕਾਰ ਸੇ ॥ ਪ੍ਰਸ਼ਨ ॥ ਕੈਸੇ ॥ ਉਤ੍ਰ ॥ ਸਾਮਾਨਜਤੇ ਤਾਂ ਸਭ ਬਾਹ-ਰਲੀਆਂ ਸਿਧੀਆਂ ਬਾਪਤਾ ਹੈ । ਤੇ ਬਿਸ਼ੇਸ਼ਤੇ ਮੋਖ ਸਿਧੀ ॥ ਪ੍ਰਸ਼ਨ ॥ ਮਨ ਕੇ ਮਾਰੇ ਕੈਸੇ ॥ ਉਤ੍ਰ ਬਿਨ ਨਾਮ ਨਿੰਮ੍ਰਤਾ ਸੇ ॥ ਪ੍ਰਸ਼ਨ ॥ ਭਗਤੀ ਕਾ ਕਿਆ ਸਰੂਪ ਹੈ ॥ ਉਤ੍ਰ ॥

**ਨ ਹੋਈ ॥** ਆਪਾ ਭਾਵ ਹੰਕਾਰ ਨਾ ਹੋਣਾਂ ॥ ਜੈਸੇ ਯੁਧਿਸਟਰ ਨੇ ਬਨ ਵਿਖੇ ਤ੍ਰਿਆ ਸਾਥ ਦਾਈ ਵਾਲਾ ਬਿਵਹਾਰ ਕੀਆ ਸੀ ਓਹੁ ਜਾਨਨਾਂ ॥ ਪ੍ਰਸ਼ਨ ॥ ਮਨ ਕੀ ਉਤਪਤੀ ਕਿਸ ਤੇ ਹੋਈ ॥ ਉਤ੍ਰ ॥ ਅੰਨ੍ਹੈ

**ਮਧ ਸੂਦਨ ਤੇ ॥** ਪ੍ਰਮਾਨ ॥ **ਮਨ ਤਨੋ ਕੁਰੀਆਤ ॥**

ਈਸ੍ਵਰ ਨੇ ਆਪਨੇ ਤਨ ਸੇਂ ਮਨ ਕੋ ਕੁਰੀਆਤ ਨਾਮ ਕੀਤਾ ਹੈ ॥ ਪ੍ਰਸ਼ਨ ॥ ਓਹੁ ਦਾਤਾ ਹੈ ॥ ਵਾ ਅਦਾਤਾ

ਹੈ ॥ ਉਤ੍ਰ ਦਾਤਾ ਹੈ ॥ ਪ੍ਰਸ਼ਨ ॥ ਸਾਮਾਨਜਤੇ ਦਾਤਾ ਹੈ ॥ ਵਾ ਬਿਸ਼ੇਸਤੇ ॥ ਉਤ੍ਰ ॥ ਬਿਸ਼ੇਸਤੇ ॥

**ਤ੍ਰਿਭਵਨ ਦੇਉ ॥**

ਤੀਨੋ ਭਵਨਾਂ ਕੋ ਦੇਉ ਨਾਮ ਦੇਤਾ ਹੈ ॥ ਪ੍ਰਸ਼ਨ ॥ ਪੂਜ ਹੈ ॥ ਵਾ ਅਪੂਜ ਹੈ ॥ ਉਤ੍ਰ ॥ ਪੂਜ ਹੈ ॥ ਪ੍ਰਸ਼ਨ ਬਿਸ਼ੇਸਤੇ ਵਾ ਸਾਮਾਨ ਸੇ ॥ ਉਤ੍ਰ ॥ ਤੀਨੋ ਲੋਕਾਂ ਮੈਂ ਦੇਉ ਨਾਮ ਪੂਜ ਹੈ ॥ ਪ੍ਰਸ਼ਨ ॥ ਪ੍ਰਕਾਸ਼ਮਾਨ ਹੈ ॥ ਵਾ ਅਪ੍ਰਕਾਸ਼ ਹੈ ॥ ਉਤ੍ਰ ॥ ਪ੍ਰਕਾਸ਼ਮਾਨ ਹੈ ॥ ਪ੍ਰਸ਼ਨ ॥ ਬਿਸ਼ੇਸਤੇ ॥ ਵਾ ਸਾਮਾਨਜ ਤੇ ॥ ਉਤ੍ਰ ॥

**ਤ੍ਰਿਭਵਨ ਦੇਉ॥** ਤੀਨੋ ਭਵਨਾਂ ਮੈਂ ਦੇਉ ਨਾਮ ਪ੍ਰਕਾਸ਼ ਕਰ ਰਹਿਆ ਹੈ॥ਪ੍ਰਸ਼ਨ ਪ੍ਰਾਪਤੀ ਕੈਸੇ ਹੋਵੇ॥ਉਤ੍ਰ ਅੰਨ੍ਹੇ

**ਜੋ ਜਾਣੈ ਭੇਉ ॥** ਜਿਸਨੇ ਗੁਰਾਂ ਕੇ ਉਪਦੇਸ਼ ਕਾ ਭੇਤ ਜਾਨਿਆ ਹੈ ਓਹੁ ॥ ਕਬੀਰ ॥ ਨਾਮ ਵਡਾ ਪ੍ਰਮਾਤਮਾਂ ਰੂਪ ਹੂਆ ਹੈ ॥ ਇਤੀ ॥ ੩ ॥

**੨੯॥ਗਉੜੀਕਬੀਰ ਜੀ॥ਬੇਦਕੀ ਪੁਤ੍ਰੀਸਿੰਮ੍ਰਿਤਿਭਾਈ॥** ਇਹ ਪੰਗਤੀ ਅੰਤ ਕੋ ਜਾਕੇ ਲਗਾਵਾਂਗੇ।

**ਸਾਂਕਲ ਜੇਵਰੀ ਲੈਹੈ ਆਈ ॥**

ਅਬ ਮਹਾਰਾਜ ਕਬੀਰ ਜੀ ਮਾਇਆ ਕਾ ਪ੍ਰਤਾਪ ਕਥਨ ਕਰਤੇ ਹੈਂ ਕੇ ਮਾਇਆ ਵਡੀ ਪ੍ਰਬਲ ਤਰਨੀ ਹੈ। ਇਕ ਸਮੇ ਮਾਇਆ ਇਸਤ੍ਰੀ ਕਾ ਰੂਪ ਧਾਰਕੇ ਆਈ ਹੈ ਇਕ ਮਹਾਤਮਾਂ ਕੋ ਮਿਲੀ ਓਹੁ ਮਹਾਤਮਾਂ ਮਾਇਆ ਕੋ ਪੂਛਤੇ ਭਏ ਕੇ ਹੇ ਮਾਇਆ ਇਹ ਸਾਂਕਲ ਕਹੀਏ ਸੰਗਲ ਔਰ ਜੇਵਰੀ ਰੱਸੀਆਂ ਤੈਨੇ ਕਿਸ ਵਾਸਤੇ ਹੱਥ ਮੈਂ ਲਏ ਕੀ ਕਾਰਨ ਹੈ ਮਾਇਆ ਨੇ ਕਹਿਆ ਜੋ ਤਾਂ ਆਪਣੇ ਆਪਕੋ ਵੱਡੇ ਵਿਰਕਤ ਅਖਵਾਵਤੇ ਹੈਂ ਉਨਕੋ ਤਾਂ ਸੰਗਲ ਪਾਕੇ ਬੰਧਾਂਗੀ ਔਰ ਜੋ ਇਤ੍ਰ ਛੋਡੇ ਮਹਾਤਮਾਂ ਹੈਂ ਉਨਕੋ ਰਜੂਆਂ ਨਾਲ ਬੰਧਾਂਗੀ ਸੰਤਾਂ ਨੇ ਕਹਿਆ ਮੇਰੇ ਬੰਧਨੇ ਕੋ ਕਿਆ ਲਿਆਈ ਹੈਂ ਮਾਇਆ ਨੇ ਕਹਿਆ ਤੇਰੇ ਜੈਸੇ ਟਟੂਆਂ ਉਪਰ ਤਾਂ ਮੈ ਉਂਞ ਚੜ੍ਹ ਜਾਤੀ ਹਾਂ ਤੇਰੇ ਵਾਸਤੇ ਕਿਆ ਲਗਾਮ ਕੀ ਚਾਹ ਹੈ ॥ ਕੋਈ ਲੋੜ ਨਹੀਂ ਇਤਨੀ ਸੁਣਕੇ ਮਹਾਤਮਾਂ ਮਾਰਨੇ ਲਗੇ ਮਾਇਆ ਛਿਪ ਗਈ ਮਹਾਤਮਾਂ ਕੁਟੀਆ ਵਿਚ ਚਲੇ ਗਏ ਕੁਛਕ ਦਿਨ ਪਾਕੇ ਮਾਇਆ ਨੇ ਕਿਆ ਛਲ ਕੀਆ ਛੋਟੀ ਜੈਸੀ ਲੜਕੀ ਕਾ ਰੂਪ ਧਾਰਕੇ ਜਿਥੇ ਬਨ ਵਿਚ ਓਹੁ ਸੰਤ ਰਹਿਤੇ ਥੇ ਉਥੇ ਜਾਕੇ ਉਨਕੀ ਕੁਟੀਆ ਕੇ ਆਲੇ ਦੁਆਲੇ ਰੁਦਨ ਕਰਨੇ ਲਗ ਗਈ ਐਸੇ ਰੁਦਨ ਕੋ ਸੁਣਕੇ ਸੰਤ ਕੁਟੀਆ ਤੇ ਬਾਹਰ ਨਿਕਸੇ ਉਸ ਲੜਕੀ ਕੋ ਪੁਛਿਆ ਤੂੰ ਕਿਉਂ ਰੁਦਨ ਕਰਤੀ ਹੈਂ ਲੜਕੀ ਨੇ ਕਹਿਆ ਮੇਰੇ ਮਾਤਾ ਪਿਤਾ ਅਗੇ ਚਲੇ ਗਏ ਮੈਂ ਏਥੇ ਭੁਲਕੇ ਰਹਿ ਗਈ ਇਸਤੇ ਰੁਦਨ ਕਰਤੀ ਹੂੰ ਮੇਰੇ ਕੋ ਆਪ ਮੇਰੇ ਗ੍ਰਾਮ ਮੈ ਛੋਡ ਆਵੋ ਸੰਤਾਂ ਕੋ ਦਇਆ ਆਈ ਲੜਕੀ ਕੋ ਲੈਕੇ ਚਲੇ ਲੜਕੀ ਪਿਛਾੜੀ ਚਲੀ ਸੰਤ ਅਗਾਰੀ ਅਗਾਰੀ ਚਲੇ ਲੜਕੀ ਨੇ ਕਹਿਆ ਮੈਂ ਏਥੋਂ ਬਨ ਵਿਚੋਂ ਭੈਮਾਨ ਹੋਤੀ ਹੂੰ ਕਿ ਮੇਰੇ ਭੂਖਨ ਕੋਈ ਲਾਹ ਕੇ ਨਾਂ ਲੈ ਜਾਵੇ ਔਰ ਮੇਰੇ ਕੋ ਹੀ ਕਿਤੇ ਚੁਕ ਨਾ ਲੈ ਜਾਵੇ ਇਤਨੀ ਸੁਣਕੇ ਸੰਤਾਂ ਨੇ ਉਂਗਲੀ ਪਕੜ ਲਈ ਜਿਸ ਵਕਤ ਅਗੇ ਗਏ ਮਾਰਗ ਮੈ ਮਾਇਆ ਨੇ ਆਪਣੀ ਸ਼ਕਤੀ ਕਰਕੇ ਇਕ ਨੈਹਰ ਰਚ ਲਈ ਮਾਇਆ ਨੇ ਸੰਤਾਂ ਕੋ ਕਹਿਆ ਕੇ ਮੈਂ ਡੁਬ ਜਾਵਾਂਗੀ ਮੇਰੇ ਕੋ ਆਪ ਉਪ੍ਰ ਚੁਕ ਲਵੋ ਸੰਤਾਂ ਨੇ ਗੋਦੀ ਮੈਂ ਚੁਕ ਲਈ ਜਦੋਂ ਨੈਹਰ ਕੇ ਬਿਚਕਾਰ ਗਏ ਬਹੁਤ ਜਲ ਰਚ ਲਇਆ,ਮਾਇਆ ਨ ਕਹਿਆ ਮੈਂ ਡੁਬਤੀ ਹੂੰ ਸੰਤਾਂ ਨੇ ਕੰਧੇੜੇ ਚਕ ਲਈ ਮਾਇਆ ਨੇ ਸੰਤਾਂ ਕੇ ਟੀਟਣਾ ਠੋਕਿਆ ਢੂਹੀ ਵਿਚ ਕਹਿਆ ਇਸ ਪ੍ਰਕਾਰ ਮੈਂ ਤੇਰੇ ਵਰਗਿਆਂ ਕੋ ਟਟੂ ਬਣਾਇਆ ਹੈ ॥ ਇਤੀ ॥

**ਆਪਨ ਨਗਰੁ ਆਪ ਤੇ ਬਾਂਧਿਆ ॥**

ਮਾਇਆ ਨੇ ਆਪਣਾ ਸੰਸਾਰ ਰੂਪੀ ਨਗਰ ਆਪਣੇ ਆਪ ਤੇ ਹੀ ਬੰਧਿਆ ਹੈ ॥

## ਮੋਹਕੈ ਫਾਂਧਿ ਕਾਲ ਸਰੁ ਸਾਂਧਿਆ ॥

ਜੋ ਮੋਹ ਕਰਕੇ ਇਸ ਮਾਇਆ ਮੈਂ ਫਾਂਧਿ ਕਹੀਏ ਫਸਿਆ ਹੈ ਤਿਸ ਕੋ ਕਾਲ ਨੇ ਆਪਣਾ ਸਰੁ ਕਹੀਏ ਤੀਰ ਮਾਰਨੇ ਕੋ ਸਾਂਧਿਆ ਕਹੀਏ ਸਿੰਨਿਆ ਹੈ॥

## ਕਟੀ ਨ ਕਟੈ ਤੂਟਿ ਨਹ ਜਾਈ ॥

ਇਹ ਮਾਇਆ ਰੂਪੀ ਫਾਂਸੀ ਗਜਾਨ ਬਿਨਾ ਕਟੀ ਹੋਈ ਕਟੀ ਨਹੀਂ ਜਾਂਦੀ ਔਰ ਤੋੜੀ ਤੁਟ ਨਹੀਂ ਜਾਂਦੀ ॥

**ਸਾਸਾ ਪਨਿ ਹੋਇ ਜਗ ਕਉ ਖਾਈ ॥** ਸਾ ਮਾਇਆ ਹੀ ਸਰਪਨੀ ਰੂਪ ਹੋਕੇ ਜਗਤ ਕੋ ਖਾਂਦੀ ਹੈ ।

## ਹਮ ਦੇਖਤ ਜਿਨਿ ਸਭ ਜਗੁ ਲੂਟਿਆ ॥

ਹਮਾਰੇ ਦੇਖਦਿਆਂ ਦੇਖਦਿਆਂ ਜਿਸ ਮਾਇਆ ਨੇ ਸਾਰਾ ਜਗਤ ਲੁਟ ਲਿਆ ॥ ਪ੍ਰਸ਼ਨ ॥ ਆਪ ਹੀ ਕਹਿਤੇ ਹੋ ਮਾਇਆ ਨੇ ਜਗਤ ਲੁਟਿ ਲਿਆ ਮਾਇਆ ਤਰਨੀ ਮੁਸ਼ਕਲ ਹੇ ਕੇ ਔਰ ਭੀ ਕੋਈ ਕਹਿੰਦਾ ॥ ਉਃ

## ਬੇਦਕੀ ਪੁਤ੍ਰੀ ਸਿੰਮ੍ਰਿਤਿ ਭਾਈ ॥

ਹੇ ਭਾਈ ਬੇਦ ਕੀਆਂ ਪੁਤ੍ਰੀਆਂ ਜੋ ਸਿੰਮ੍ਰਤੀਆਂ ਸੋ ਭੀ ਏਹੀ ਆਖਦੀਆਂ ਹੈ ਸਭ ਜਗਤ ਮਾਇਆ ਨੇ ਲੁਟ ਲਿਆ ॥ ਕ੍ਰਿਸ਼ਨ ਜੀ ਅਰਜਨ ਪ੍ਰਤੀ ਗੀਤਾ ਮੈ ਕਥਨ ਕਰਤੇ ਹੈਂ ਹੇ ਅਰਜਨ (ਮਮ ਮਾਇਆ ਦੁਰੱਤਿਆ) ਮੇਰੀ ਮਾਇਆ ਤਰਨੀ ਬਹੁਤ ਦੁਰੱਤਿਆ ਕਹੀਏ ਦੁਸਤਰ ਹੈ ਅਰਥਾਤ ਕਠਨ ਹੈ ॥ ਕਬੀਰ ਕੋ ਕਹਿਆ ਤੂੰ ਕੈਸੇ ਬਚਿਆ ॥ ਉ:

**ਕਹੁ ਕਬੀਰ ਮੈ ਰਾਮ ਕਹਿ ਛੂਟਿਆ ॥** ਸਪਸ਼੍ਟ ॥ ਵਾ ਦੁਤੀ ਅਰਥ

## ਬੇਦ ਕੀ ਪੁਤ੍ਰੀ ਸਿੰਮ੍ਰਿਤਿ ਭਾਈ ॥

ਹੇ ਭਾਈ ਬੇਦ ਕੀਆਂ ਪੁਤ੍ਰੀਆਂ ਜੋ ਸਿੰਮ੍ਰਤੀਆਂ ਸਿੰਮ੍ਰਤੀ ਕਾ ਅਰਥ ਕਿਆ ਜੋ ਸਿਮਰਨ ਕਰ ਦੇਨ ਅਰਥਾਤ ਯਾਦ ਕਰਵਾ ਦੇਨ ਕੇ ਕਰਮ ਕਰੋ ਇਹ ਸਿੰਮ੍ਰਤੀਆਂ ਸੰਗਲ ਔਰ ਜੇਵੜੀਆਂ ਕੋ ਲੈਕੇ ਆਈਆਂ ਹੈਂ ਜੋ ਯਗ ਆਦੀ ਕਰਮ ਕਰਨੇ ਇਹ ਸੰਗਲ ਜੋ ਛੋਟੇ ਕਰਮ ਕਰਨੇ ਇਹ ਜੇਵਰੀਆਂ ਇਨਕੋ ਲੈਕੇ ਆਈਆਂਹੈਂ। ਬੇਦੋਂ ਕਾ ਇਕ ਲੱਖ ਸ਼ਲੋਕ ਹੈ ਉਸ ਵਿਚੋਂ ਅੱਸੀ ਹਜ਼ਾਰ ਸ਼ਲੋਕ ਕਰਮ ਕਾਂਡ ਕੋ ਨਿਰੂਪਨ ਕਰਤਾ ਹੈ ਔਰ ਸੋਲਾਂ ਹਜ਼ਾਰ ਉਪਾਸ਼ਨਾਂ ਕੋ ਨਿਰੂਪਨ ਕਰਦਾ ਹੈ ਚਾਰ ਹਜ਼ਾਰ ਬੇਦਾਂਤ ਭਾਗ ਕੋ ਨਿਰੂਪਨ ਕਰਤਾ ਹੈ। ਕਲਗੀਧਰ ਦਸਮ ਪਾਤਸ਼ਾਹਾ ਜੀ ਨੇ ਫੁਰਮਾਇਆ ਹੈ (ਜਿਹ ਮਨਿ ਹਰਿ ਚਰਨ ਨ ਠਹਿਰਾਇਓ ॥ ਸੋ ਸਿੰਮ੍ਰਤ ਕੇ ਰਾਹਿ ਨ ਆਇਓ) ਇਸ ਤੇ ਈਸ਼੍ਵਰ ਉਪਾਸ਼ਨਾ ਮੈਂ ਲਗੇ ਇਹ ਕਰਮ ਕਰਨੇ ਤਾਂ ਸੰਸਾਰ ਚੱਕ੍ਰ ਹੈ ॥ ਪੁਨਾ ਫੇਰ ਜਨਮ ਕੋ ਪ੍ਰਾਪਤ ਕਰਦੇ ਹੈਂ ॥

## ਆਪਨ ਨਗਰ ਆਪ ਤੇ ਬਾਂਧਿਆ ॥

ਇਸ ਜੀਵ ਨੇ ਆਪਣਾ ਸ਼ਰੀਰ ਰੂਪੀ ਨਗਰ ਆਪ ਕਰਮ ਕਰਕੇ ਬੰਧ ਲਇਆ ॥

## ਮੋਹਕੈ ਫਾਧਿ ਕਾਲ ਸਰ ਸਾਂਧਿਆ ॥

ਜੋ ਮੋਹੁ ਕਰਕੇ ਇਨਾਂ ਕਰਮਾਂ ਵਿਚ ਫਸਿਆ ਹੈ ਉਸਕੇ ਮਾਰਨੇ ਵਾਸਤੇ ਕਾਲ ਨੇ ਸਰ ਕਹੀਏ ਤੀਰ ਸਿੰਨਿਆ ਹੈ ॥ ਇਹ ਕਰਮ ਫਾਸ ਗਜਾਨ ਬਿਨਾ ਕਟੀ ਹੋਈ ਕਟੀ ਨਹੀਂ ਜਾਂਦੀ ਤੋੜੀ ਹੋਈ ਤੁਟ ਨਹੀਂ ਜਾਂਦੀ ਸਾ ਕਰਮ ਫਾਸ ਹੀ ਸਰਪਨੀ ਰੂਪ ਹੋਕੇ ਜਗਤ ਕੋ ਖਾ ਰਹੀ ਹੈ ।। ਕਬੀਰ ਜੀ ਕਥਨ ਕਰਤੇ ਹੈਂ ਹਮਾਰੇ ਦੇਖਦਿਆਂ ਹੀ ਜਿਸ ਕਰਮ ਫਾਂਸ ਨੇ ਜਗ ਕੋ ਲੁਟ ਲਿਆ ਹੈ ਹਮ ਤਾਂ ਰਾਮ ਕਹਿਕੇ ਛੁਟ ਗਏ ॥ ਪ੍ਰਸ਼ਨ ॥

## ਕਉਨ ਕੋ ਪੂਤ ॥

ਕੌਨ ਕੋਈ ਪੂਤ ਨਾਮ ਪਵਿਤ੍ਰ ਹੂਆ ਹੈ ॥ ਉਤ੍ਰ॥ ਪਿਤਾ ਕੇ ਕਾਕੇ ॥ ਜੋ ਪਿਤਾ ਨਾਮ ਪ੍ਰਮੇਸ਼੍ਵਰ ਕੀ ਕਾਕੇ ਨਾਮ ਕਾਂਖਿਆ ਵਾਲਾ ਹੂਆ ਹੈ ॥ ਪ੍ਰਸ਼ਨ ॥

**ਕਉਨ ਮਰੈ** ॥ ਜੀਵਤ ਭਾਵ ਸੇ ਕੌਨ ਮਰਤਾ ਹੈ ॥ ਉਤ੍ਰ॥

**ਦੇਹਿ ਸੰਤਾਪੈ** ॥ ਜੋ ਦੇਹਿ ਕੋ ਸੰਭਲੀ ਪ੍ਰਕਾਰ ਜਪ ਤਪ ਕਰਕੇ ਤਪਾਵਦਾ ਹੈ॥ਪ੍ਰਸ਼ਨ॥ ਅਸਲੀ ਠਗ ਕੌਨ ਹੈ ॥

ਉਤ੍ਰ **ਹਰਿ ਠਗ** ॥ ਪੁਨਾ ਕੈਸਾ ਹੈ ॥ **ਜਗ ਕੌ ਠਗਉਰੀ ਲਾਈ** ॥ ਪ੍ਰਸ਼ਨ ॥

**ਹਰਿ ਕੇ ਬਿਓਗ** ॥ ਹਰੀ ਨਾਲੋਂ ਇਸਕਾ ਵਿਛੋੜਾ ਕੈਸੇ ਹੂਆ ॥ ਉਤ੍ਰ॥

**ਮੇਰੀ ਮਾਈ** ॥ ਜੀ ਕਰਕੇ ਮਾਇਆ ਕੋ ਆਪਨੀ ਮਾਨ ਬੈਠਾ ॥ ਪ੍ਰਸ਼ਨ ॥

**ਕਉਨਕ ਪੁਰਖ** ॥ ਕਿਸਕੇ ਪੁਰਖ ਨਾਮ ਪ੍ਰਮਾਤਮਾ ਕੀ ਪ੍ਰਾਪਤੀ ਹੋਈ ਹੈ ॥ ਉਤ੍ਰ॥

## ਕਉਨਕੇ ਨਾਰੀ ॥

ਗਉੜੀ ਏਕ ਸਮੇਂ ਸਰਧਾਲੂ ਵਣਜਾਰਿਆਂ ਨੇ ਬੇਨਤੀ ਕੀਤੀ ਕਬੀਰ ਜੀਕੇ ਆਗੇ,ਹੇ ਦੀਨਾ ਨਾਥ ਆਪ ਦੋ ਬੈਲ ਲੈਕੇ ਹਮਾਰੇ ਕੋ ਦੇ ਦੇਵੋ ਜੋ ਉਨ ਬੈਲੋਂ ਕੀ ਆਮਦਨ ਆਵੇਗੀ ਸੋ ਆਪਕੋ ਮਿਲ ਜਾਇਆ ਕਰੇਗੀ ਲੰਗਰ ਵਾਸਤੇ,ਇਤਨੀ ਬਾਤ ਕੋ ਸੁਣਕੇ ਕਬੀਰ ਜੀ ਕਹਿਣੇ ਲਗੇ ਹੇ ਪਿਆਰੇ ਸਾਰਾ ਸੰਸਾਰ ਹੀ ਵਣਜਾਰਾ ਹੋ ਰਹਿਆ ਹੈ ਇਨਾਂ ਨੇ ਬੈਲ ਖਰੀਦ ਰਖੇ ਹੈਂ ਹਮ ਨੇ ਇਨ ਤੇ ਭਿੰਨ ਕਿਆ ਬੈਲ ਖਰੀਦਨੇ ਹੈਂ ॥ ਸੋ ਕਥਨ ਕਰਤੇ ਹੈਂ ॥

## ਪਾਪ ਪੁੰਨੁ ਦੁਇ ਬੈਲ ਬਿਸਾਹੇ ਪਵਨ ਪੂੰਜੀ ਪਰਗਾਸਿਓ ॥

ਇਨਾਂ ਜੀਵਾਂ ਨੇ ਆਪੋ ਆਪਣੇ ਦੋਨੋਂ ਪਾਪਾਂ ਪੁੰਨਾਂ ਸੇ ਆਪੋ ਆਪਣੇ ਸ਼ਰੀਰਾਂ ਰੂਪੀ ਬੈਲ ਬਿਸਾਹੇ ਕਹੀਏ ਖਰੀਦ ਰਖੇ ਹੈਂ ਅਗੇ ਪੂੰਜੀ ਕਰਕੇ ਵਸਤੂ ਖਰੀਦੀ ਜਾਤੀ ਹੈ ਬੈਲਾਂ ਉਪਰ ਲਦਣੇ ਕੋ ਇਸ ਤਰਫ ਪਵਨ ਕਹੀਏ ਸ੍ਵਾਸਾਂ ਰੂਪੀ ਪੂੰਜੀ ਇਨਾਂ ਜੀਵਾਂ ਪਾਸ ਪ੍ਰਗਾਸਿਓ ਕਹੀਏ ਪ੍ਰਗਟ ਹੋ ਰਹੀ ਹੈ ਸੁਭ ਅਸੁਭ ਵਸਤੂ ਕੇ ਖਰੀਦਨੇ ਕੋ॥

## ਤ੍ਰਿਸਨਾ ਗੂਣਿ ਭਰੀ ਘਟਿ ਭੀਤਰਿ ਇਨਿ ਬਿਧਿ ਟਾਂਡ ਬਿਸਾਹਿਓ ॥

ਘਟਿ ਰੂਪੀ ਗੂਣ ਕੇ ਭੀਤਰ ਕਿਸੀ ਨੇ ਪਦਾਰਥਾਂ ਕੀ ਤ੍ਰਿਸਨਾ ਰੂਪੀ ਵਸਤੂ ਭਰੀ ਹੈ ਔਰ ਕਿਸੀ ਨੇ ਘਟਿ ਰੂਪੀ ਗੂਣ ਕੇ ਭੀਤਰ ਅਛੀ ਤ੍ਰਿਸਨਾ ਰੂਪੀ ਵਸਤੂ ਭਰੀ ਹੈ ਹੇ ਵਣਜਾਰੇ ਇਨਾਂ ਜੀਵਾਂ ਨੇ ਇਨ ਬਿਧ ਕਹੀਏ ਇਸ ਪ੍ਰਕਾਰ ਟਾਂਡਾ ਬਿਸਾਹਿਓ ਕਹੀਏ ਖਰੀਦਿਆ ਹੈ ਬੈਲ ਔਰ ਪੂੰਜੀ ਵਸਤੂ ਇਨ ਸਭ ਕੇ ਸਮਦਾਇਕਾ ਨਾਮ ਟਾਂਡਾ ਹੈ। ਵਾ ਦੂਤੀ ਇਤਨੀ ਹੀ ਬਦਲ ਹੈ ਪ੍ਰਮੇਸ਼੍ਵਰ ਨੇ ਪਾਪ ਪੁੰਨ ਇਨ ਦੋਨੋ ਕਰਕੇ ਇਹ ਜੀਵਾਂ ਰੂਪੀ ਬੈਲ ਬਿਸਾਹੇ ਕਹੀਏ ਖਰੀਦੇ ਹੈਂ ਅਰਥਾਤ ਪਾਪਾਂ ਪੁੰਨਾਂ ਕਰਕੇ ਰਚੇ ਹੈਂ ॥ ਅਗਲੀਆਂ ਪੰਗਤੀਆਂ ਓਹੀ ਹੈਂ ॥

## ਐਸਾ ਨਾਇਕੁ ਰਾਮ ਹਮਾਰਾ ॥

ਵਣਜਾਰੇ ਨੇ ਬੇਨਤੀ ਕੀਤੀ ਜਿਸ ਪਾਸੋ ਹਮ ਪੂੰਜੀ ਲੈਕੇ ਅਗੇ ਵਸਤੂ ਖਰੀਦਦੇ ਹਾਂ ਓਹੁ ਹਮਾਰਾ ਨਾਇਕ ਹੋਤਾ ਹੈ ਸ਼ਾਹੂਕਾਰ ਇਸ ਤਰਫ ਸ਼ਾਹੂਕਾਰ ਕੌਣ ਹੈ ਉ: ॥ ਐਸਾ ਵਣਜ ਕਰਵਾਵਨੇ ਵਾਲਾ ਹਮਾਰਾ ਰਾਮ ਹੈ ਨਾਇਕ,ਸਿਰੋਮਨੀ ਸ੍ਵਾਸਾਂ ਰੂਪੀ ਪੂੰਜੀ ਦੇਕੇ ਵਣਜ ਕਰਵਾ ਰਹਿਆ ਹੈ ॥

**ਸਗਲ ਸੰਸਾਰ ਕੀਓ ਵਣਜਾਰਾ ॥**

ਸਾਰਾ ਸੰਸਾਰ ਹੀ ਵਣਜਾਰਾ ਕਰ ਰਖਿਆ ਹੈ ॥ ਉਸ ਤਰਫ ਜਾਗਾਤੀ ਹੋਤੇ ਹੈਂ ਇਸ ਤ੍ਰਫ ਜਗਾਤੀ ਕੌਣ ਹੈਂ॥ ਉ:

**ਕਾਮ ਕ੍ਰੋਧੁ ਦੁਇ ਭਏ ਜਗਾਤੀ ਮਨ ਤਰੰਗ ਬਟਵਾਰਾ ॥**

ਕਾਮ ਔਰ ਕ੍ਰੋਧ ਇਹ ਦੋਨੋ ਜਗਾਤੀਏ ਹੈ ਮਨ ਜੋਤ ਰੰਗ ਕਹੀਏ ਸੰਕਲਪ ਰੂਪ ਇਹ ਬਟਵਾਰਾ ਕਹੀਏ ਧਾੜਵੀ ਹੈਂ ਉਸ ਤਰਫ ਜੈਸੇ ਧਾੜਵੀ ਹੋਤਾ ਹੈ ॥

**ਪੰਚ ਤਤੁ ਮਿਲਿ ਦਾਨੁ ਨਿਬੇਰਹਿ ਟਾਡਾ ਉਤਰਿ ਓਪਾਰਾ ॥**

ਉਸ ਤਰਫ ਜੋ ਜਗਾਤੀਆਂ ਉਪਰ ਅਫਸਰ ਹੋਤਾ ਹੈ ਓਹੁ ਜਦੀ ਪਟਾ ਲਿਖਕੇ ਦੇ ਦੇਵੇ ਕੇ ਇਨਕੋ ਉਂਞ ਲੰਘ ਜਾਣ ਦੇਵੋ ਫੇਰ ਉਨਾਂ ਪਾਸੋਂ ਕੁਝ ਨਹੀਂ ਲੈਤੇ ਉਂਈ ਲੰਘ ਜਾਣ ਦੇਤੇ ਹੈਂ॥ ਇਸ ਤਰਫ ਪੰਚ ਜੋ ਮਹਾਤਮਾਂ ਤਤ ਮਿਥਿਆ ਕਾ ਵਿਵੇਚਨ ਕਰਨੇ ਵਾਲੇ ਉਨਕੇ ਉਪਦੇਸ ਨਾਲ ਜੋ ਮਿਲਿਆ ਹੈ ਉਸਕਾ ਦਾਨ ਕਹੀਏ ਡੰਡ ਨਿਬੇੜ ਦੇਤੇ ਹੈਂ ਉਸਕਾ ਸਭ ਟਾਂਡਾ ਪਾਰ ਉਤਰ ਗਜਾ ਅਰਥਾਤ ਸਫਲਾ ਹੋ ਗਇਆ ॥

**ਕਹਤ ਕਬੀਰ ਸੁਨਹੁ ਰੇ ਸੰਤਹੁ ਅਬ ਐਸੀ ਬਨਿਆਈ ॥**

ਕਬੀਰ ਜੀ ਕਥਨ ਕਰਤੇ ਹੈਂ ਹੇ ਸੰਤੋ ਮਹਾਤਮੋਂ ਅਬ ਸੁਣੋ ਮੇਰੀ ਵਾਰਤਾ ਐਸੀ ਬਨਿਆਈ ਹੈ ਕੈਸੀ ਅਗਲੀ ਪੰਗਤੀ ਵਿਚ ਕਹਿਤੇ ਹੈਂ ॥

**ਘਾਟੀ ਚਢਤ ਬੈਲ ਇਕੁ ਥਾਕਾ ਚਲੋ ਗੋਨਿ ਛਿਟਕਾਈ ॥**

ਜਬ ਬ੍ਰਹਮ ਗਜਾਨ ਰੂਪੀ ਘਾਟੀ ਉਪਰ ਚੜ੍ਹੇ ਤਬ ਇਕ ਜੋ ਬੈਲ ਅਸਥੂਲ ਸਰੀਰ ਰੂਪੀ ਸੋ ਥਕਤ ਹੋ ਗਜਾ ਜੂਨਾਂ ਵਲੋਂ ਤ੍ਰਿਸ਼ਨਾ ਰੂਪੀ ਵਸਤੂ ਕਰਕੇ ਜੋ ਅੰਤਸ ਕਰਨ ਰੂਪੀ ਗੋਣ ਭਰੀ ਹੋਈ ਸੀ ਗੂਣ ਕੇ ਸਹਿਤ ਹੀ ਛਿਟਕਾਈ ਕਹੀਏ ਛਿਟਕਕੇ ਅਰਥਾਤ ਤਜਾਗ ਕੇ ਚਲਿਆ ਬ੍ਰਹਮ ਮੈਂ ਅਭੇਦ ਹੋ ਗਇਆ ॥ ਇਹ ਵਿਦੇਹ ਮੁਕਤੀ ਕਾ ਪ੍ਰਕਾਰ ਹੈ ਜਦੀ ਜੀਵਨ ਮੁਕਤੀ ਕਾ ਪ੍ਰਕਾਰ ਰਖਨਾ ਹੋਵੇ ਤਬ ਐਸੇ ਰਖੇ ਘਟ ਰੂਪੀ ਗੂਣ ਕੇ ਭੀਤਰ ਜੋ ਤ੍ਰਿਸ਼ਨਾ ਰੂਪੀ ਵਸਤੂ ਭਰੀ ਹੋਈ ਸੀ ਉਸਕੋ ਛਿਟਕਾਕੇ ਚਲਿਆ ਅਰਥਾਤ ਤ੍ਰਿਸਨਾ ਤਜਾਗ ਦਿਤੀ ॥ ਵਾ ਤ੍ਰਿਤੀ ਅਰਥ ॥ ਐਸੇ ਕਰਨਾ ॥

**ਪਾਪ ਪੁੰਨੁ ਦੁਇ ਬੈਲ ਬਿਸਾਹੇ ਪਵਨ ਪੂੰਜੀ ਪਰਗਾਸਿਓ ॥**

ਪਾਪ ਪੁੰਨਾਂ ਰੂਪੀ ਦੋ ਬੈਲ ਜੀਵਾਂ ਨੇ ਬਿਸਾਹੇ ਖਰੀਦੇ ਹੈਂ ਸ੍ਵਾਸਾਂ ਰੂਪੀ ਪੂੰਜੀ ਕਾ ਪ੍ਰਕਾਸ ਹੋ ਰਹਿਆ ਹੈ ਅਰਥਾਤ ਜਬ ਤਕ ਪ੍ਰਾਨ ਹੈਂ ਤਬ ਤਕ ਹੀ ਪਾਪ ਪੁੰਨ ਹੋ ਸਕਤੇ ਹੈ ॥

**ਤ੍ਰਿਸਨਾ ਗੂਣਿ ਭਰੀ ਘਟਿ ਭੀਤਰਿ ॥**

ਤ੍ਰਿਸਨਾ ਰੂਪੀ ਗੂਣ ਸੁਭ ਅਸੁਭ ਰੂਪੀ ਵਾਸਨਾ ਨਾਲ ਭਰਕੇ ਘਟ ਰੂਪੀ ਅਸਥਾਨ ਕੇ ਭੀਤਰ ਰਖ ਛਡੀ ਹੈ ਜਗਾਤੀ ਭੀ ਓਹੀ ਹੈ ਇਤਨੀ ਬਦਲ ਹੈ ॥

**ਪੰਚ ਤਤ ਮਿਲਿ ਦਾਨੁ ਨਿਬੇਰਹਿ ਟਾਡਾ ਉਤਰਿਓ ਪਾਰਾ ॥**

ਪੰਜ ਸਤ ਸੰਤੋਖ ਆਦੀ ਤਤ ਕਹੀਏ ਸੋ ਜੋ ਤਿਨਕੇ ਨਾਲ ਮਿਲਿਆ ਹੈ ਉਸਕਾ ਦਾਨ ਕਹੀਏ ਡੰਡ ਪਿਤਰ ਡੰਡ ਰਿਖ ਡੰਡ ਇਤਆਦੀ ਸਭ ਨਿਬੜ ਗਇਆ ਟਾਂਡਾ ਪਾਰ ਉਤਰ ਗਜਾ ਅਰਥਾਤ ਸਫਲਾ ਹੋ ਗਜਾ॥

**ਘਾਟੀ ਚਢਤ ਬੈਲ ਇਕੁ ਥਾਕਾ ਚਲੋ ਗੋਨਿ ਛਿਟਕਾਈ ॥**

ਜਬ ਪ੍ਰੇਮ ਰੂਪੀ ਘਾਟੀ ਉਪਰ ਚੜੇ ਤਬ ਇਕ ਪਾਪ ਰੂਪੀ ਬੈਲ ਥਕ ਗਇਆ ਪੁੰਨ ਰੂਪੀ ਬੈਲ ਰਹਿ

ਗੜਾ ਪਾਪ ਰੂਪੀ ਬੈਲ ਤੇ ਤ੍ਰਿਸ਼ਨਾ ਰੂਪੀ ਗੂਣ ਲਦੀ ਹੋਈ ਸੀ ਉਸ ਗੂਣ ਕੇ ਸਹਿਤ ਹੀ ਛਿਟਕਾਕੇ ਚਲਿਆ ਗਿਆ ॥ ਵਾ ਚਤਰਥ ॥

**ਪਾਪ ਪੁੰਨ ਦੁਇ ਬੈਲ ਬਿਸਾਹੇ ਪਵਨ ਪੂੰਜੀ ਪਰਗਾਸਿਓ ॥**

ਅੰਨ੍ਹੈ ॥ ਜਿਸਨੇ ਪਵਨ ਕਹੀਏ ਪ੍ਰਣਵ ਓਅੰਕਾਰ ਰੂਪੀ ਪੂੰਜੀ ਕਾ ਰਿਦੇ ਵਿਚ ਪ੍ਰਕਾਸ਼ ਕੀਆ ਹੈ ਅਰਥਾਤ ਉਪਾਸ਼ਨਾ ਕੀਤੀ ਹੈ ਤਿਸਨੇ ਪਾਪ ਪੁੰਨ ਰੂਪੀ ਬੈਲ ਦੋਨੋ ਬਿਸਾਹੇ ਕਹੀਏ ਬਿਸੱਤੇ ਕਰ ਦੀਏ ਸਤ ਬਲ ਸੇ ਰਹਿਤ ॥

**ਤ੍ਰਿਸਨਾ ਗੂਣਿ ਭਰੀ ਘਟਿ ਭੀਤਰਿ ॥**

ਘਟਿ ਰੂਪੀ ਗੂਣ ਕੇ ਭੀਤਰ ਜੋ ਤ੍ਰਿਸਨਾ ਰੂਪੀ ਵਸਤੂ ਭਰੀ ਹੋਈ ਸੀ ਸੋ ਇਤਿਆਦਕ ਟਾਂਡਾ ਇਸ ਪ੍ਰਕਾਰ ਸਭੀ ਉਸਨੇ ਬਿਸਾਹਿਓ ਕਹੀਏ ਬਿਸੱਤਾ ਕਰ ਦੀਆ ਤਿਆਗ ਦੀਆ ॥

**ਐਸਾ ਨਾਇਕ ਰਾਮ ਹਮਾਰਾ ॥**

ਇਹ ਵਾਰਤਾ ਉਸਕੋ ਪ੍ਰਾਪਤ ਹੋਤੀ ਹੈ ਜਿਸ ਉਪਰ ਐਸਾ ਹਮਾਰਾ ਸ੍ਰੋਮਣੀ ਰਾਮ ਕ੍ਰਿਪਾ ਕਰਦਾ ਹੈ ॥

**ਸਗਲ ਸੰਸਾਰ ਕੀਓ ਬਨਜਾਰਾ ॥**

ਸਰਬ ਸੰਸਾਰ ਰੂਪੀ ਬਣ ਕੋ ਉਸਨੇ ਜਾਰਾ ਕਹੀਏ ਸਾੜਨਾ ਕੀਆ ਹੈ ॥

**ਕਾਮ ਕ੍ਰੋਧ ਦੁਇ ਭਏ ਜਗਾਤੀ ਮਨ ਤਰੰਗ ਬਟਵਾਰਾ ॥**

ਕਾਮ ਤੇ ਕ੍ਰੋਧ ਜ ਕਹੀਏ ਜੋ ਥੇ ਸੋ ਗਾਤੀ ਕਹੀਏ ਨਾਸ ਭਏ ਮਨ ਜੋ ਤਰੰਗ ਸੰਕਲਪ ਰੂਪ ਸੋ ਸੰਸਾਰ ਰੂਪੀ ਵਾਟ ਵਿਚੋਂ ਵਾਰਾ ਕਹੀਏ ਵਰਜ ਦੀਆ ॥

**ਪੰਚ ਤਤੁ ਮਿਲਿ ਦਾਨ ਨਿਬੇਰਹਿ ॥**

ਪੰਜ ਤਤਾਂ ਕੀ ਰਹਿਣੀ ਨਾਲ ਜੋ ਮਿਲੇ ਹੈਂ ਵਾ ਪੰਚ ਜੋ ਸ੍ਰੇਸ਼ਟ ਤਤ ਸਿਧਾਂਤ ਰੂਪ ਪ੍ਰਮੇਸ਼ੁਰ ਤਿਸ ਨਾਲ ਮਿਲੇ ਹੈਂ ਸਰਬ ਦਾਨ ਡੰਡ ਨਿਬੇੜ ਦੀਆ ॥

**ਘਾਟੀ ਚਢਤ ਬੈਲ ਇਕੁ ਥਾਕਾ ਚਲੋ ਗੋਨਿ ਛਿਟਕਾਈ ॥**

ਜਬ ਅਗਯਾਨ ਰੂਪੀ ਘਾਟੀ ਉਪਰ ਚੜੇ ਅਰਥਾਤ ਅਗਜਾਨ ਘਾਟੀ ਲੰਘੇ ਤਬ ਇਕ ਗਜਾਨ ਰੂਪੀ ਬੈਲ ਭੀ ਥਕਤ ਹੋ ਗਇਆ ਤ੍ਰਿਸਨਾ ਗੂਣ ਕੋ ਛਿਟਕਾਕੇ ਚਲਿਆ ਅਭੇਦ ਹੂਆ ॥ ਯਥਾ ਅਗੇ ਆਸਾ ਮੈਂ ਜਾਕੇ ਕਹਿਣਾ ਹੈ (ਬਾਹਿਰ ਬੈਲ ਗੋਨ ਘਰ ਆਈ) ਇਤੀ ॥

**॥ ਗਉੜੀ ਪੰਚ ਪਦਾ ॥ ਪੇਵਕੜੈ ਦਿਨ ਚਾਰ ਹੈ ਸਾਹੁਰੜੈ ਜਾਣਾ ॥**

ਦ੍ਰਿਸ਼ਟਾਂਤ ਜੈਸੇ ਲੜਕੀ ਆਪਣੇ ਪੇਕਿਆਂ ਵਿਚ ਚਾਰਦਿਨਹੈ ਕੋਈ ਦਿਨਕੋ ਸਹੁਰਿਆਂ ਵਿਚ ਚਲਾ ਜਾਣਾ ਹੈ॥

**ਅੰਧਾ ਲੋਕੁ ਨ ਜਾਣਈ ਮੂਰਖੁ ਏਆਣਾ ॥**

ਅੰਨ੍ਹੈ ਮੂਰਖ ਏਆਣਾ ਜੋ ਅੰਧਾ ਲੋਕ ਇਕਠੇ ਹੀ ਅਖਰ ਓਹੁ ਨਹੀਂ ਜਾਣਦਾ ਕੇ ਇਸ ਲੜਕੀ ਨੇ ਚਲਿਆ ਜਾਣਾ ਹੈ ਹਮ ਇਸ ਮੈਂ ਅਬ ਕਿਆ ਪ੍ਰੇਮ ਕਰਤੇ ਹਾਂ ਪ੍ਰਸ਼ਨ ਕਿਸਨੇ ਸਹੁਰੀ ਜਾਣਾ ਹੈ ਉ: ॥

**ਕਹੁ ਡਡੀਆ ਬਾਧੈ ਧਨ ਖੜੀ ॥**

ਕਹੁ ਪਦ ਕਾ ਅਰਥ ਨੂੰ ਕਰਨਾ ॥ ਜੋ ਧਨ ਡੰਡੀਆ ਕਹੀਏ ਸਾਹੜੀ ਨੂੰ ਬੰਧਦੀ ਹੈ ਅਰਥਾਤ ਧੋਤੀ ਨੂੰ ਖੜੀ ਬੰਧਦੀ ਹੈ ਉਸ ਕੇ ਘਰ ਪਾਹੂ ਕਹੀਏ ਪਰਾਹੁਣੇ ਆਏ ਹੈਂ ਕੈਸੇ ਪਰਾਹੁਣੇ ਮੁਕਲਾਊ ਪਰਾਹੁਣੇ ਆਏ ਹੈ ਜਿਨ੍ਹਾਂ ਨੇ ਮੁਕਲਾਕੇ ਲੈ ਜਾਣੀ ਹੈ ॥ ਪ੍ਰਸ਼ਨ ਹਮਨੇ ਤਾਂ ਜਾਣੀ ਨਹੀਂ ਕੌਣ ਹੈ ਉ: ॥

## ਓਹ ਜਿ ਦਿਸੈ ਖੂਹੜੀ ॥

ਓਹੁ ਜੋ ਸਨਮੁਖ ਖੂਹੀ ਉਪਰ ਦਿਸਦੀ ਹੈ ਪ੍ਰਸ਼ਨ ਓਥੇ ਤਾਂ ਬਹੁਤ ਖੜੀਆਂ ਹੈਂ ਉਨ੍ਹਾਂ ਵਿਚੋਂ ਕਉਨ ਉ: ॥

**ਲਾਜ ਵਹਾਰੀ ॥** ਜਿਸਨੇ ਕੂਏ ਵਿਚ ਅਬ ਲਜ ਵਹਾਰੀ ਕਹੀਏ ਵਹਾਈ ਹੈ ਫਰਾਹੀ ਹੈ ਓਹੁ ਹੈ ॥

## ਲਾਜ ਘੜੀ ਸਿਉ ਤੂਟਿ ਪੜੀ ਉਠਿ ਚਲੀ ਪਨਿਹਾਰੀ ॥

ਓਹੁ ਛੇਤੀ ਕਰਨੇ ਲਗੀ ਤਬ ਲਜ ਘੜੀ ਨਾਲੋਂ ਤੁਟਕੇ ਕੂਏ ਵਿਚ ਘੜੀ ਪੜ ਗਈ ਓਹੁ ਪਨਿਹਾਰੀ ਕਹੀਏ ਜਲ ਭਰਨੇ ਵਾਲੀ ਲੜਕੀ ਉਠਕੇ ਚਲੀ ਗਈ ॥ ਵਾ ਚਲਨਾ ਕਿਆ ਮੁੜਕੇ ਲਜ ਸਿਰ ਮੈਂ ਲਗੀ ਉਂਵ ਹਰੀ ਹਰ ਹੋ ਗਈ ਇਸੀ ਪ੍ਰਕਾਰ ॥

## ਪੇਵਕੜੈ ਦਿਨ ਚਾਰ ਹੈ ॥

ਇਹ ਜੀਵ ਰੂਪੀ ਲੜਕੀ ਮਾਤ ਲੋਕ ਰੂਪੀ ਪੇਕਿਆਂ ਵਿਚ ਚਾਰ ਦਿਨ ਹੈ ਕਿਸੀ ਦਿਨ ਕੋ ਪ੍ਰਲੋਕ ਰੂਪੀ ਸਹੁਰੀ ਚਲਾ ਣਾ ਹੈ ॥

## ਅੰਧਾ ਲੋਕੁ ਨ ਜਾਣਈ ਮੂਰਖ ਏਆਣਾ ॥

ਇਹ ਲੋਕ ਅੰਧਾ ਹੈ ਪ੍ਰਮਾਰਥਕ ਵਲੋਂ ਮੂਰਖ ਹੈ ਸ਼ਾਸਤ੍ਰ ਵਲੋਂ ਇਆਣਾ ਹੈ ਵਿਵਹਾਰ ਵਲੋਂ ਨਹੀਂ ਕੁਝ ਭੀ ਜਾਣਦਾ ॥

## ਕਹੁ ਡਡੀਆ ਬਾਧੈ ਧਨੁ ਖੜੀ ॥

ਡਡੀਆ ਜੋ ਡੰਡ ਦੇਣੇ ਵਾਲੇ ਜਮਦੂਤ ਸੋ ਇਸ ਧਨ ਨੂੰ ਬੰਧਕੇ ਖੜਨਗੇ ॥ ਵਾ ਡੰਡੀਆ ਨਾਮ ਹੈ ਧਨਖ ਕਾ ਅਰਥਾਤ ਧਨਖਾਂ ਵਾਲੇ ਓਹੀ ਜਮ ॥ ਵਾ ਡੰਡੀਆਂ ਮਾਰਗ ਮੈਂ ਲਜਾਨਗੇ ॥ ਵਾ ਜੋ ਪਾਪ ਪੁੰਨ ਰੂਪੀ ਡੰਡੀਆਂ ਸਾਹੜੀ ਕੋ ਪਾਵਨੇ ਵਾਲੀ ਹੈ ॥

## ਪਾਹੂ ਘਰਿ ਆਏ ॥

ਜਮਦੂਤ ਜੋ ਸੋ ਪਰਾਹੁਣੇ ਘਰ ਮੈਂ ਆਏ ਹੈਂ ਕੈਸੇ ਇਸ ਜੀਵ ਰੂਪੀ ਲੜਕੀ ਦੇ ਮੁਕਲਾਵਣੇ ਵਾਸਤੇ ॥ ਪ੍ਰਸ਼ਨ ॥ ਇਨਾਂ ਵਿਚੋਂ ਕਿਸ ਜੀਵ ਰੂਪੀ ਲੜਕੀ ਕੋ ਲਜਾਨਗੇ ॥ ਉਃ

## ਓਹ ਜਿ ਦਿਸੈ ਖੂਹੜੀ ॥

ਓਹੁ ਜੋ ਸੰਸਾਰ ਰੂਪੀ ਕੂਏ ਉਪਰ ਖੜੀ ਹੈ ॥ ਸੰਸਾਰ ਕੋ ਓਹੁ ਕਿਉਂ ਕਹਿਆ ਗਜਾਨਵਾਨ ਕੋ ਸੰਸਾਰ ਪਰੋਖ ਹੈ ਬ੍ਰਹਮ ਅਖ੍ਰੇ ਹੈ ॥ ਵਾ ਓਹਦਾ ਇਹ ਕਰਨਾ ਇਹ ਜੋ ਸੰਸਾਰ ਰੂਪੀ ਖੂਹੜੀ ਕਉਨ ਓਹੁ ਜੋ ਲਾਜ ਵਹਾਰੀ ਓਹ ਜੋ ਅਵਸਥਾ ਰੂਪੀ ਲਜਕੋ ॥ ਵਾ ਸੁਆਸਾਂ ਰੂਪੀ ਲਜਕੋ ਪਦਾਰਥਾਂ ਰੂਪੀ ਜਲ ਵਿਚ ਵਹਾ ਰਹੀ ਹੈ ਜਬ ਅਵਸਥਾ ਰੂਪੀ ਲਜ ॥ ਵਾ ਸੁਆਸਾਂ ਰੂਪੀ ਲਜ ਤੁਟ ਪੜੀ ਸ਼ਰੀਰ ਰੂਪੀ ਘੜੀ ਨਾਲੋਂ, ਤਬ ਜੀਵ ਰੂਪੀ ਲੜਕੀ ਪਨਿਹਾਰੀ ਉਠਕੇ ਚਲੀ ਗਈ ॥ ਵਾ ਪ੍ਰਸ਼ਨ ਤਰਨਾ ਕੈਸੇ ਹੋਵੇ ॥ ਉਃ ਜਿਸਨੇ ਸਤ ਸੰਗਤ ਰੂਪੀ ਕੂਈ ਵਿਚ ਸੁਆਸਾਂ ਰੂਪੀ ਲਜ ਵਾਹਾਈ ਹੈ ਭਜਨ ਕਰਿਆ ਹ ਤਿਸ ਕੇ ਸਰੀਰ ਨਾਲੋਂ ਅਵਿਦਿਆ ਰੂਪੀ ਲਜ ਤੁਟ ਪੜੀ ਉਠ ਚਲੀ ਪ੍ਰਮਸ਼੍ਵਰ ਮੈ ਅਭੇਦ ਹੋ ਗਈ ॥

## ੧ ਓ ਸਤਿਗੁਰ ਪ੍ਰਸਾਦਿ ॥ ਗਉੜੀ ॥

ਕਬੀਰ ਜੀ ਕੇ ਇਕ ਮਿਤ੍ਰ ਸੇ ਜੋਗੀ, ਉਨਾਂ ਪਾਸੋ ਜੋਗਾ ਭਜਾਸ , ਸਿਖਦੇ ਹੋਤੇ ਸੇ ਓਹੁ ਜੋਗੀ ਦਿਨ

ਪਾਕੇ ਗੁਜਰ ਗਏ ਕਬੀਰ ਜੀ ਗਏ ਜਿਥੇ ਜੋਗੀ ਰਹਿਤੇ ਥੇ ਕਿਆ ਦੇਖਦੇ ਭਏ ਜੋਗੀ ਮ੍ਰਿਤੂ ਹੋਇਆ ਪੜਾ ਹੈ ਉਸ ਵਕਤ ਕਬੀਰ ਜੀ ਉਦਾਸੀਨ ਹੂਏ ਹੂਏ ਕੀਰਨੇ ਕੀ ਤਰ੍ਹਾਂ ਸ਼ਬਦ ਉਚਾਰਨ ਕਰਤੇ ਹੈਂ ॥

## ਜਹ ਕਛੁ ਅਹਾ ਤਹਾ ਕਿਛੁ ਨਾਹੀ ਪੰਚ ਤਤੁ ਤਹ ਨਾਹੀ ॥

ਜਹ ਕਹੀਏ ਜਿਥੇ ਹਮਾਰੇ ਮਿਤ੍ਰ ਜੋਗੀ ਕਾ ਕੁਛ ਅਹਾ ਕਹੀਏ ਥੀ ਅਰਥਾਤ ਸਭ ਕੁਝ ਪੜਾ ਥੀ ਅਬ ਤਹਾ ਕਹੀਏ ਤਿਥੇ ਕੁਝ ਭੀ ਨਹੀਂ ਬਗੀਚੀ ਆਦ ਹੋਰ ਤਾਂ ਕਿਆ ਹੋਵਨਾਂ ਸੀ ਪੰਚ ਤਤ ਰਚਤ ਸਰੀਰ ਭੀ ਤਿਥੇ ਨਹੀਂ ॥ ਸਰੀਰ ਅੰਦਰ ਪੜਿਆ ਥਾ ਕੁਟੀਆ ਮੈ ਸਿੰਘਾਸਨ ਤੇ ਨਹੀਂ ਸੀ ॥

## ਇੜਾ ਪਿੰਗਲਾ ਸੁਖ ਮਨ ਬੰਦੇ ਏ ਅਵਗਨ ਕਤ ਜਾਹੀ ॥

ਇੜਾ ਸਜੀਸੁਰ ਪਿੰਗਲਾ ਖਬੀਸੁਰ ਸੁਖ ਮਨ ਮਧ ਸੁਰ ਇਨਾ ਕਾ ਜੋ ਬੰਦੇ ਕਹੀਏ ਬੰਧੇਜ ਥੀ ਚਾੜਨੇ ਠਹਿਰਾਵਨੇ ਉਤਾਰਨੇ ਕਾ ਏਹ ਅਵ ਕਹੀਏ ਵਿਸ਼ੇਸ਼ਕਰਕੇ ਗਨ ਕਹੀਏ ਗਿਨਤੀ ਕਤਨਾਮ ਕਿਧਰ ਚਲੀਗਈ

## ਤਾਗਾ ਤੂਟਾ ਗਗਨ ਬਿਨਸਿ ਗਇਆ ਤੇਰਾ ਬੋਲਤ ਕਹਾ ਸਮਾਈ ॥

ਨੇਤੀ ਧੋਤੀ ਰੂਪੀ ਤਾਗਾ ॥ ਵਾ ਪ੍ਰਾਨਾ ਰੂਪੀ ਤਾਗਾ ਗਗਨ ਦਸਮ ਦੁਆਰ ਬਿਨਾਸ ਹੋ ਗਯਾ ॥ ਹੇ ਮਿਤ੍ਰ ਜੋਗੀ ਤੇਰਾ ਜੋ ਸੁੰਦ੍ਰ ਬੋਲ ਸੀ ਆਉ ਭਗਵਾਨ ਜੀ ਓਹ ਕਿਥੇ ਸਮਾ ਗਯਾ ॥

## ਇਹ ਸੰਸਾ ਮੋਕਉ ਅਨ ਦਿਨ ਬਿਆਪੈ ਮਕਉ ਕੌਨ ਕਹੈ ਸਮਝਾਈ ॥

ਇਹ ਸੰਸਾ ਮੇਰੇ ਕੋ ਅਨਦਿਨ ਬਿਆਪੈਗਾ ॥ ਵਾ ਬਿਆਪ ਰਹਿਆ ਹੈ ਕੇ ਜੋਗੀ ਮਿਤ੍ਰ ਔਰ ਉਸਕੇ ਸੁੰਦ੍ਰ ਵਚਨ ਕਿਥੇ ਸਮਾ ਗਏ ਮੇਰੇ ਕੋ ਕੋਈ ਭੀ ਸਮਝਾਕੇ ਨਹੀਂ ਕਹਿੰਦਾ ॥ ਵਾ ਇਹ ਸੰਸਾ ਮੇਰੇ ਕੋ ਦਿਨ ਰਾਤ੍ਰ ਬਿਆਪ ਰਹਿਆ ਹੈ ਕੇ ਜੈਸੇ ਜੋਗੀ ਪ੍ਰਾਨ ਚਾੜਨੇ ਉਤਾਰਨੇ ਦਸਦਾ ਥੀ ਐਸੇ ਅਬ ਕੌਣ ਦਸੇਗਾ ॥ ਮੇਰੇ ਕੋ ਕੋਈ ਭੀ ਸਮਝਾਕੇ ਨਹੀਂ ਕਹੇਗਾ ।

## ਜਹ ਬਰ ਭੰਡ ਪਿੰਡ ਤਹ ਨਾਹੀ ਰਚਨ ਹਾਰ ਤਹ ਨਾਹੀ ॥

ਜਿਥੇ ਜੋਗੀ ਬ੍ਰਹਮੰਡਾ ਕੀਆਂ ਖਬਰਾਂ ਦੇਤਾ ਸੀ ਤਿਥੇ ਅਬ ਆਪਣੇ ਪਿੰਡ ਸ਼ਰੀਰ ਕਾ ਹੀ ਪਤਾ ਨਹੀਂ ਰਚਨ ਹਾਰ ਵਚਨਾ ਦੇ ਜੋਗੀ ਤਿਥੇ ਨਹੀਂ ॥

## ਜੋੜਨ ਹਾਰੁ ਸਦਾ ਅਤੀਤਾ ਇਹ ਕਹੀਐ ਕਿਸ ਮਾਹੀ ॥

ਦਸਮ ਦੁਆਰ ਮੈ ਪ੍ਰਾਨਾ ਕੇ ਜੋੜਨੇ ਵਾਲਾ ਜੋਗੀ ਅਬ ਸਦੀਵ ਕਾਲ ਅਤੀਤ ਹੈ ਇਹ ਪ੍ਰਾਨਾਕਾ ਚਾੜਨਾ ਉਤਾਰਨਾ ਕਿਸ ਮੈ ਕਹੀਏਂ ਜੋਗੀ ਮੈ ਅਬ ਨਹੀਂ ॥ ਵਾ ਇਸ ਸ਼ਰੀਰ ਕੇ ਜੋੜਨੇ ਵਾਲਾ ਪ੍ਰਮੇਸ਼੍ਰਰ ਸੋ ਸਦਾ ਹੀ ਅਤੀਤ ਹੈ ਇਹ ਸਰੀਰ ਕਿਸ ਮਾਹੀ ਕਹੀਏ ਉਸ ਪ੍ਰਮੇਸ਼੍ਰਰ ਮੈਂ ਨਹੀਂ ॥ ਉਸ ਜੋਗੀ ਦੇ ਚੇਲਿਆਂ ਨੇ ਕਬੀਰ ਕੋ ਕਹਿਆ ਹੇ ਮਹਾਰਾਜ ਜਦੀ ਆਪ ਮ ਸਮਰਥਾ ਹੈ ਤਬ ਇਸ ਸਰੀਰ ਕੋ ਜੋੜ ਦੇਵੋ ਅਰਥਾਤ ਸੁਰਜੀਤ ਕਰ ਦੇਵੋ ਤਿਸਪਰ ਕਬੀਰ ਜੀ ਕਹਿਤੇ ਹੈ ॥

## ਜੋੜੀ ਜੁੜੈ ਨ ਤੋੜੀ ਤੂਟੈ ਜਬ ਲਗ ਹੋਇ ਬਿਨਾਸੀ ॥

ਜਬ ਤਕ ਇਸ ਜੋਗੀ ਕੀ ਪ੍ਰਾਲਭਦ ਬਾਕੀ ਥੀ ਤਬ ਤਕ ਇਹ ਦੇਹ ਤੋੜੀ ਤੁਟਦੀ ਨਹੀਂ ਸੀ ਅਬ ਪ੍ਰਾਲਭਦ ਮੁਕ ਗਈ ਇਸ ਤੇ ਜੋੜੀ ਹੋਈ ਜੁੜਦੀ ਨਹੀਂ ॥ ਵਾ ਇਹ ਦੇਹ ਚੇਤਨ ਨਾਲ ਜੋੜੀ ਜੁੜਦੀ ਨਹੀਂ ਕਿਉਂ ਅਸਤ ਜੜ ਦੁਖ ਰੂਪ ਹੈ ਔਰ ਤੋੜੀ ਤੁਟਦੀ ਨਹੀਂ ਨਿਆਸਰੇ ਰਹਿ ਨਹੀਂ ਸਕਤੀ ਜਬ ਲਗ ਇਹ ਦੇਹ ਹੋਵੇ ਤਬ ਲਗ ਇਸਕੋ ਬਿਨਾਸੀ ਹੀ ਜਾਣੇ ॥ ਵਾ ਜਿਥੇ ਤਕ ਚਾਰਾ ਚਲੇ ਤਿਥੇ ਤਕ ਇਸ ਕੀ ਆਸਾ ਤੇ ਬਿਨ ਹੋਵੇ ਜੋਗੀ ਕੇ ਚੇਲਿਆਂ ਨੇ ਕਹਿਆ ਅਬ ਆਪ ਏਥੇ ਆਇਆ ਕਰੋ ॥ ਤਿਸ ਪਰ ਕਬੀਰ ਜੀ ਕਹਿਤੇ ਹੈਂ ॥

## ਕਾਕੋ ਠਾਹੁਰ ਕਾਕੋ ਸੇਵਕ ਕੋ ਕਾਹੂ ਕੈ ਜਾਸੀ ॥

ਅਬ ਕੌਣ ਕਿਸੀ ਕਾ ਠਾਕੁਰ ਸੁਆਮੀ ਰਹਿਆ ਅਰ ਕੌਣ ਕਿਸੀ ਕਾ ਸੇਵਕ ਰਹਿਆ ਕੌਣ ਕਿਸੀ ਕੇ ਆਵੇਗਾ ਅਰ ਕੌਣ ਕਿਸੀ ਕੇ ਜਾਵੇਗਾ ॥ ਅਰਥਾਤ ਸਭ ਰਹਿ ਗਇਆ ॥

## ਕਹੁ ਕਬੀਰ ਲਿਵ ਲਾਗ ਰਹੀ ਹੈ ਜਹਾਂ ਬਸੈ ਦਿਨ ਰਾਤੀ ॥

ਕਬੀਰ ਜੀ ਕਥਨ ਕਰਤੇ ਹੈਂ ਉਸ ਜੋਗੀ ਕੀ ਲਿਵ ਤਿਥੇ ਲਗ ਰਹੀ ਹੈ ਜਿਥੇ ਦਿਨ ਰਾਤ੍ਰ ਬਸਦੇ ਹੈਂ ॥ ਅਰਥਾਤ ਜਿਸਦੇ ਆਸਰੇ ਮੈਂ ਦਿਨ ਰਾਤ੍ਰ ਵਸਦੇ ਹੈਂ ॥

## ਉਆ ਕਾ ਮਰਮੁ ਓਹੀ ਪਰਜਾਨੈ ਓਹੁ ਤਉ ਸਦਾ ਅਬਨਾਸੀ ॥

ਉਸ ਜੋਗੀ ਕਾ ਮਰਮ ਭੇਦ ਓਹੀ ਜੋਗੀ ਹੀ ਜਾਨਤਾ ਹੈ ਓਹੁ ਜੋਗੀ ਤਾਂ ਪਰ ਭਲੀ ਪ੍ਰਕਾਰ ਸਦਾ ਹੀ ਅਬਨਾਸੀ ਕਾ ਰੂਪ ਥੀ ਅਬ ਭੀ ਅਬਨਾਸੀ ਕਾ ਰੂਪ ਹੀ ਹੈ ॥ ਵਾ ਦੂਤੀ ਅਰਥ ॥ ਗਯਾਨ ਵਾਨ ਕੀ ਰੀਤੀ ਕਥਨ ਕਰਤੇ ਹੈਂ ॥

## ਜਹ ਕਛੁ ਅਹਾ ਤਹਾ ਕਿਛੁ ਨਾਹੀ ॥

ਜਹ ਕਹੀਏ ਜਿਥੇ ਅਗਯਾਨ ਕਾਲ ਮੈਂ ਕਛ ਅਹਾ ਕਹੀਏ ਹੈਸੀ ਅਰਥਾਤ ਇਹ ਸੰਸਾਰ ਕੀ ਕਲਪਨਾ ਕਰ ਰਖੀ ਸੀ ॥ ਤਹਾਂ ਗਯਾਨ ਕਾਲ ਮੈਂ ਓਹੁ ਕਲਪਨਾ ਕੁਛ ਭੀ ਨਹੀਂ ॥

## ਪੰਚ ਤਤੁ ਤਹ ਨਾਹੀ ॥

ਅਬ ਤਿਥੇ ਗਯਾਨ ਕਾਲ ਮੈ ਪੰਚ ਤਤ ਰਚਤ ਸਰੀਰ ਇਸਕੀ ਭੀ ਕਲਪਨਾ ਨਹੀ ॥

## ਇੜਾ ਪਿੰਗਲਾ ਸੁਖ ਮਨ ਬੰਦੇ ਏ ਅਵਗਨ ਕਤ ਜਾਹੀ ॥

ਇੜਾ ਔਰ ਪਿੰਗਲਾ ਸੁਖ ਮਨਾ ॥ ਵਾ ਤਿੰਨੇ ਗੁਨ ਇਨਕਾ ਜੋ ਬੰਧੇਜ ਚਾੜ੍ਹਨਾ ਉਤਾਰਨਾ ਏਹ ਅਵਗੁਣ ਰੂਪ ਹੋਕੇ ਕੋਈ ਪਤਾ ਨਹੀ ਕਿਥੇ ਚਲੇ ਗਏ ॥ ਅਰਥਾਤ ਬ੍ਰਹਮ ਬਿਚਾਰ ਬਿਨਾ ਸਭ ਅਵਿਦਿਆ ਹੀ ਹੈ ॥

## ਤਾਗਾ ਤੂਟਾ ਗਗਨ ਬਿਨਸ ਗਇਆ ਤੇਰਾ ਬੋਲਤ ਕਹਾ ਸਮਾਈ ॥

ਮੋਹੁ ਰੂਪੀ ਤਾਗਾ ਜੈਸੇ ਤਾਗਾ ਕਸ ਲੈਤਾ ਹੈ ਐਸੇ ਮੋਹੁ ਭੀ ਕਸ ਲੈਤਾ ਹੈ ਗਗਨ ਲੋਭ ਗਗਨ ਜੈਸੇ ਵਸਤੂਆਂ ਕਰਕੇ ਭਰਦਾ ਨਹੀਂ ਐਸੇ ਲੋਭੀ ਕਾ ਰਿਦਾ ਪਦਾਰਥਾਂ ਕਰਕੇ ਭਰਦਾ ਨਹੀਂ ॥ ਤੇਰ ਮੇਰ ਕਾ ਬੋਲ ਖਬਰੇ ਕਿਥੇ ਸਮਾਗਯਾ ॥

## ਇਹ ਸੰਸਾ ਮੋਕਉ ਅਨਦਿਨ ਬਿਆਪੈ ਮੋਕਉ ਕੋਨ ਕਹੈ ਸਮਝਾਈ ॥

ਇਹ ਸੰਸਾ ਮੇਰੇ ਕੋ ਦਿਨ ਰਾਤ੍ਰ ਬਿਆਪਤਾ ਹੈ ਮੇਰੇ ਕੋ ਕੋਈ ਭੀ ਸਮਝਾਕੇ ਨਹੀਂ ਕਹਿੰਦਾ ਕੇ ਇਹ ਤੇਰ ਮੇਰ ਆਦਕ ਕਹਾਂ ਸਮਾ ਗਏ ਇਹ ਸੰਸਾ ਬਿਆਪਤਾ ਹੈ ॥ ਵਾ ਅਗਯਾਨ ਕਾਲ ਮੈ ਇਹ ਸੰਸਾ ਦਿਨ ਰਾਤ੍ਰ ਬਿਆਪਤਾ ਸੀ ਕੇ ਮੈ ਬ੍ਰਹਮ ਹਾਂ ਕੇ ਜੀਵ ਹਾਂ ਇਹ ਮੇਰੇ ਕੋ ਕੋਈ ਭੀ ਸਮਝਾ ਕੇ ਨਹੀਂ ਕਹਿੰਦਾ ਸੀ ਅਬ ਮੇਰੇਕੋ ਇਹ ਨਹੀਂ ਸਮਝਾਕੇ ਕਹਿਦਾ ਓਹੁ ਸੰਸਾ ਹੀ ਕਿਧਰ ਚਲਾ ਗਯਾ ॥ ਰਹਿਆ ਨਹੀਂ ॥ ਬ੍ਰਹਮ ਹੀ ਨਿਸਚੇਕੀਆ॥

## ਜਹ ਬਰ ਭੰਡ ਪਿੰਡ ਤਹ ਨਾਹੀ ਰਚਨ ਹਾਰ ਤਹ ਨਾਹੀ ॥

ਜਹ ਕਹੀਏ ਜਿਥੇ ਅਗਯਾਨ ਕਾਲ ਮੈ ਬ੍ਰਹਮੰਡਾ ਕੀ ਕਲਪਨਾ ਸੀ ਤਿਥੇ ਅਬ ਗਯਾਨ ਕਾਲ ਮੈ ਪਿੰਡ ਸਰੀਰ ਕੀ ਭੀ ਕਲਪਨਾ ਰਹੀ ਨਹੀ ਕਿਉਂ ਰਚਨ ਹਾਰ ਸੰਸਾਰ ਦੇ ਅਗਯਾਨ ਜੋ ਨਹੀਂ ਰਹਿਆ॥

**.ਜੋੜਨ ਹਾਰੇ ਸਦਾ ਅਤੀਤਾ ਇਹ ਕਹੀਐ ਕਿਸ ਮਾਹੀ ॥**

ਬ੍ਰਿਤੀ ਕੇ ਜੋੜਨ ਵਾਲਾ ਗਜਾਨ ਵਾਨ ਸਦਾ ਅਤੀਤ ਹੈ ਇਹ ਸੰਸਾਰ ਕਿਸ ਮੈ ਕਹੀਏ ਗਜਾਨਵਾਨ ਮੈਂ ਨਹੀਂ ॥

**ਜੋੜੀ ਜੁੜੈ ਨ ਤੋੜੀ ਤੂਟੈ ॥**

ਅਬ ਗਜਾਨ ਕਾਲ ਮੈਂ ਬ੍ਰਿਤੀ ਤੋੜੀ ਹੋਈ ਤੁਟ ਦੀ ਨਹੀਂ ਪ੍ਰਿਥਮ ਅਗਜਾਨ ਕਾਲ ਮੈਂ ਜੋੜੀ ਹੋਈ ਬ੍ਰਿਤੀ ਜੁੜਦੀ ਨਹੀਂ ਸੀ ॥ ਵਾ ਜੋੜਨ ਹਾਰੇ ਸਾਖੀ ਚੇਤਨ ਸਦਾ ਅਤੀਤ ਹੈ ਇਹ ਸੰਸਾਰ ਕਿਸ ਮਾਹੀ ਕਹੀਏ ਮਾਇਆ ਮਾਹੀ ਹੈ ਉਸ ਮੈ ਨਹੀ ਓਹ ਮਾਇਆ ਕੈਸੀ ਹੈ ਬ੍ਰਹਮ ਨਾਲ ਜੋੜੀ ਜੁੜਦੀ ਨਹੀਂ ਕਿਉਂ ਮਲਨ ਹੈ ਬ੍ਰਹਮ ਸੁਧ ਹੈ ਔਰ ਬ੍ਰਹਮ ਨਾਲੋ ਤੋੜੀ ਹੋਈ ਤੁਟਦੀ ਨਹੀਂ ਕਿਉਂ ਭਿੰਨ ਨਿਆਸਰੇ ਰਹਿ ਨਹੀਂ ਸਕਤੀ । ਵਾ ਜੋ ਚੀਜ਼ ਹੋਤੀ ਹੈ ਸੋਈ ਜੋੜੀ ਜੁੜਦੀ ਹੈ ਸੋਈ ਤੋੜੀ ਤੁਟਦੀ ਹੈ ਮਾਇਆ ਕੁਛ ਚੀਜ਼ ਹੀ ਨਹੀ ਜਿਸ ਤੇ ਨਾ ਤੋੜੀ ਤੁਟਦੀ ਹੈ ਨਾ ਜੋੜੀ ਜੁੜਦੀ ਹੈ ॥ ਜਬ ਲਗ ਚਾਰਾ ਚਲੇ ਤਬ ਤਕ ਇਸ ਮਾਇਆ ਕੀ ਆਸਾ ਬਿਨਾ ਹੋਵੇ ॥ ਵਾ ਬਿਨਾਸੀ ਜਾਵੇ ॥

**ਕਾਕੋ ਠਾਕੁਰ ਕਾਕੋ ਸੇਵਕ ਕੋ ਕਾਹੂ ਕੈ ਜਾਸੀ ॥**

ਅਬ ਕੌਣ ਕਿਸੀ ਕਾ ਠਾਕੁਰ ਹ ਔਰ ਕੌਣ ਕਿਸੀ ਕਾ ਸੇਵਕ ਹੈ ਕੌਣ ਕਿਸੀ ਕੇ ਜਾਵੇਗਾ ਕੌਣ ਆਵੇਗਾ ॥

**ਕਹੁ ਕਬੀਰ ਲਿਵ ਲਾਗ ਰਹੀ ਹੈ ਜਹਾਂ ਬਸੈ ਦਿਨ ਰਾਤੀ ।**

ਜਿਥੇ ਦਿਨ ਰਾਤ੍ਰ ਕੀ ਬਸ ਹੈ ਤਿਥੇ ਗਜਾਨਵਾਨ ਕੀ ਬ੍ਰਿਤੀ ਲਗ ਰਹੀ ਹੈ ॥

**ਉਆ ਕਾ ਮਰਮ ਓਹੀ ਪਰਜਾਣੈ ਓਹੁ ਤਉ ਸਦਾ ਅਬਿਨਾਸੀ ॥**

ਉਸ ਗਜਾਨਵਾਨ ਕਾ ਮਰਮ ਭੇਤ ਓਹੀ ਜਾਨਦਾ ਹੈ ਓਹੁ ਗਜਾਨਵਾਨ ਸਦਾ ਹੀ ਅਬਨਾਸੀ ਕਾ ਰੂਪ ਹੈ ਇਤੀ ॥ ਗਉੜੀ ॥ ਉਥਾਨਕਾ ॥ ਏਕ ਪੰਡਤ ਦਿਗ ਬਿਜੇ ਕਰਤਾ ਹੂਆ ਕਾਂਸ਼ੀ ਕੋ ਆਇਆ ਤਿਸਨੇ ਸੁਣਿਆ ਕੇ ਕਾਂਸ਼ੀ ਮੈ ਬਹੁਤ ਦਿਬ ਪੰਡਿਤ ਰਹਿਤੇ ਹੈਂ ਅਗੇ ਕਾਂਸ਼ੀ ਦੇ ਪੰਡਿਤਾਂ ਨੇ ਵਿਚਾਰ ਕੀਆ ਆਪਸ ਮੈਂ ਸੰਮਤੀ ਮਿਲਾਈ ਕੇ ਏਥੇ ਜੋ ਕਬੀਰ ਜੁਲਾਹਾ ਰਹਿਤਾ ਹੈ ਇਸ ਕਾ ਉਸ ਪੰਡਿਤ ਸਾਥ ਸ਼ਾਸਤ੍ਰਾਰਥ ਕਰਵਾਈਏ ਜਦੀ ਇਹ ਕਬੀਰ ਉਸ ਅਗੇ ਹਾਰ ਗਜਾ ਤਬ ਕਬੀਰ ਹਮਾਰੇ ਅਗੇ ਬੋਲਨੇ ਜੋਗਾ ਨਾ ਰਹੇਗਾ ॥ ਜਦੀ ਓਹ ਪੰਡਿਤ ਜਿਤ ਜਾਏਗਾ ਤਬ ਕਿਆ ਬ੍ਰਹਮਨ ਪੰਡਿਤ ਕੋ ਜਿਤ ਜਾਏਗਾ ਖੈਰ ਕੋਈ ਜਿਤੇਗਾ ॥ ਔਤ ਜਦੀ ਕਬੀਰ ਉਸਕੋ ਜਿਤ ਲਏਗਾ ਤਦ ਕਾਂਸ਼ੀ ਜੀ ਦੀ ਜੈ ਹੋ ਜਾਵਗੀ ॥ ਇਹ ਆਪਸ ਮੈਂ ਸੰਮਤੀ ਮਿਲਾਕੇ ਪੰਜ ਸਤ ਬ੍ਰਹਮਨਾਂ ਨੇ ਕਬੀਰ ਜੀ ਅਗੇ ਜਾਕੇ ਬੇਨਤੀ ਕੀਤੀ ਹੇ ਦੀਨਾ ਨਾਥ ਆਪ ਇਕ ਪੰਡਿਤ ਨਾਲ ਚਲਕੇ ਚਰਚਾ ਵਾਰਤਾ ਕਰੋ ਕਬੀਰ ਜੀ ਚਲ ਪੜੇ ਅਗੇ ਸਭਾ ਮੈ ਗਏ ਕੁਰਸੀਆਂ ਡਹਿ ਰਹੀਆਂ ਸੀਆਂ ਕਬੀਰ ਜੀ ਕੋ ਕੁਰਸੀ ਉਪਰ ਇਸਥਤ ਕੀਆ ਆਪਸ ਮੈ ਚਰਚਾ ਹੋਣੇ ਲਗੀ ਉਸ ਪੰਡਿਤ ਨੇ ਕਬੀਰ ਜੀ ਕੋ ਪੁਛਿਆ ਪ੍ਰਿਥਮ ਤੂੰ ਏਹ ਦਸ ਕਿਸ ਜਾਤੀ ਕਾ ਬ੍ਰਹਮਨ ਹੈਂ ਭਗਤਾਂ ਨੇ ਝੂਠ ਨਾ ਬੋਲਨਾ ਹੂਆ ਸਚ ਦਸਣਾ ਇਸਤੇ ਕਬੀਰ ਜੀ ਨੇ ਕਹਿਆ ਹਮ ਤਾਂ ਜੁਲਾਹੇ ਹਾਂ ਇਤਨੀ ਸੁਣਕੇ ਪੰਡਿਤ ਨੇ ਕਹਿਆ ਕੇ ਜੁਲਾਹੇ ਨਾਲ ਤਾਂ ਹਮ ਬੋਲਤੇ ਹੀ ਨਹੀ॥ ਕਬੀਰ ਜੀ ਨੇ ਕਹਿਆ ਜਿਸ ਕਾ ਪਿਤਾ ਹੀ ਜੁਲਾਹਾ ਹੋਵੇ ਉਸਕੇ ਪੁਤ੍ਰ ਨੇ ਤਾਂ ਬਰਜਰੂਰ ਹੀ ਜੁਲਾਹਾ ਹੋਣਾ ਹੈ ਤੂੰ ਭੀ ਜੁਲਾਹਾ ਹੈਂ ਤੇਰੇ ਪਿਤਾਮਾਂ ਦਾਦੇ ਪਰਦਾਦੇ ਸਭੀ ਜੁਲਾਹੇ ਹੈਂ ਬ੍ਰਹਮਾ ਭੀ ਜੁਲਾਹਾ ਜੋ ਜੁਲਾਹੇ ਕਾ ਕੰਮ ਕਰ ਉਸ ਕਾ ਨਾਮ ਜੁਲਾਹਾ ਹੈ ਬ੍ਰਹਮਾਂ ਸੰਸਾਰ ਰੂਪੀ ਤਾਣੀ ਉਣਦਾ ਹੈ ਇਸਤੇ ਅਵਲ ਬ੍ਰਹਮਾਂ ਹੀ ਜੁਲਾਹਾ ਹੈ ਔਰ ਈਸ਼੍ਵਰ ਭੀ ਜੁਲਾਹਾ ਹੈ ਪੰਡਿਤ ਨੇ ਕਹਿਆ ਕੈਸੇ ਸੋ ਅਬ ਇਸ ਪਹਿਲੇ ਅਰਥ ਮੈਂ ਬ੍ਰਹਮਾਂ ਜੀਵ ਕੋਟੀ ਮੈ ਲਿਆਕੇ 'ਪ੍ਰਿਥਮਸਰੀਰੀ ਬ੍ਰਹਮਾ ਹਈਏ'॥ਜੁਲਾਹਾ ਸਿਧ ਕਰਤੇਹੈਂ ਔਰ ਬਜਸ੍ਰੀ ਤਾਣਾ ਨਿਰੂਪਨ ਕਰਤੇਹੈ ਤ੍ਰੈਪਦ

ਕਾ ਸੋਧਨਾਂ ਸੁਧ ਬੁਧੀ ਕਾ ਔਰ ਜੀਵ ਕਾ ਸੰਬਾਦ ਕਥਨ ਕਰਤੇ ਹੈਂ ॥ ਪਹਿਲੇ ਰਹਾਉ ਕੀ ਪੰਗਤੀ ਚੁਕਨੀ ॥

## ॥ ਗਈ ਬੁਨਾਵਨ ਮਾਹੋ ॥

ਮਾਹੋ ਜੋ ਸੁਧ ਬੁਧੀ ਮਾਹੋ ਚੰਦ੍ਰਮਾਂ ਵਤ ਸੀਤਲ ਬੁਧੀ ਜੀਵ ਪਾਸ ਸ਼ਰੀਰ ਰੂਪੀ ਤਾਣਾ ਬੁਨਾਵਨੇ ਵਾਸਤੇ ਗਈ ਅਰਥਾਤ ਬੁਨਾਵਨਾ ਕਿਆ ਹੈ ਕੇ ਸ਼ਰੀਰ ਕੋ ਸਫਲਾ ਕਰਲੈ ॥

## ਘਰਿ ਛੋਡਿ ਐ ਜਾਇ ਜੁਲਾਹੇ ॥

ਸੁਧ ਬੁਧੀ ਕਥਨ ਕਰਦੀ ਹੈ ਹੇ ਪਤੀ ਸੁਆਮੀ ਤੂੰ ਇਹ ਸਰੂਪ ਰੂਪੀ ਘਰ ਕੋ ਛੋਡੀ ਜਾਂਦਾ ਹੈ ਇਹ ਚੰਗੀ ਵਾਰਤਾ ਨਹੀਂ ॥ ਜੀਵ ਨੇ ਸੁਧ ਬੁਧੀਕੋ ਪੁਛਿਆ ਜੋ ਸ਼ਰੀਰ ਰੂਪੀ ਤਾਣਾ, ਹੇ ਬੁਧੀ ਤੂੰ ਮੇਰੇ ਪਾਸ ਉਣੌਣੇ ਵਾਸਤੇ ਆਈ ਹੈਂ ਓਹੁ ਤਾਣਾ ਕਿਤਨੇ ਗਜ ਹੈ ਅਬ ਸੁਧ ਬੁਧੀ ਕਥਨ ਕਰਦੀ ਹੈ ਇਤਨੇ ਗਜ ਹੈ ਅਬ ਫੇਰ ਮੂਢ ਤੇ ਪੰਗਤੀ ਲਵੇ ॥

## ਗਜ ਨਵ ਗਜ ਦਸ ਗਜ ਇਕੀਸ ਪੁਰੀਆ ਏਕਤ ਨਾਈ ॥

ਗਜ ਨਵ ਕੌਣ ਨੌ ਗੋਲਕਾਂ ਦਸ ਗਜ ਕੌਣ ਦਸੇ ਇੰਦ੍ਰੇ ਇਕੀ ਗਜ ਕੌਣ ਦਸ ਭੂਤ ਦਸ ਪ੍ਰਾਨ ਇਕ ਮਨ ਇਹ ਸਾਰਾ ਮਿਲਕੇ ਚਾਲੀ ਗਜ ਹੋ ਗਇਆ ਇਹ ਪਰਨ ਚਾਲੀ ਗਜ ਤਾਣੀ ਏਕ ਬ੍ਰਹਮਾਂ ਜੀ ਨੇ ਤਣੀ ਹੈ ਵਾ ਪੂਰਨ ਨੇ ਬ੍ਰਹਮਾਂ ਪਾਸ ਤਣਾਈ ਹੈ ਇਹ ਬ੍ਰਹਮਾਂ ਜੀ ਕੋ ਜੁਲਾਹਾ ਰੂਪ ਕਰਕੇ ਦਸਿਆ ॥

## ਸਾਠ ਸੂਤ ਨਵ ਖੰਡ ਬਹਤਰ ਪਾਟ ਲਗੋ ਅਧਿਕਾਈ ॥

ਸਠ ਸਰੀਰ ਕੀਆਂ ਅਸਥੂਲ ਨਾੜੀਆਂ ਬਿਸਥਾਰ ਹੋਣੇ ਕਰਕੇ ਨਹੀਂ ਲਿਖੀਆਂ ਇਹ ਸੂਤ੍ਰ ਹੈ ਨੌ ਖੰਡ ਕਹੀਏ ਜੋੜ ਸਰੀਰ ਕੇ ਟੰਗਾਂ ਬਾਹਾਂ ਕੇ ॥ ਇਤਿਆਦਕ ਇਹ ਕਾਨੇ ਹੈਂ ਬਹਤਰ ਜੋ ਮਨ ਕੀਆਂ ਕੋਠੀਆਂ ਹੈ ਇਹ ਪਾਟ ਕਹੀਏ ਪੇਟਾ ਲਗ ਰਹਿਆ ਹੈ ਅਧਿਕਤਾ ਸੇ ॥

## ਗਜੀ ਨ ਮਿਨੀਐ ਤੋਲਿ ਨ ਤੁਲੀਐ ਪਾਚਨ ਸੇਰ ਅਢਾਈ ॥

ਸੁਧ ਬੁਧੀ ਕਹਿਤੀ ਹੈ ਹੇ ਸੁਆਮੀ ਇਹ ਤਾਣੀ ਗਜਾਂ ਕਰਕੇ ਨਹੀਂ ਮਿਣੀ ਕਿੰਤੂ ਮਿਣੀ ਹੈ ਪੂਰਬੋਕਤ ਚਾਲੀ ਗਜ ਕੀ ਕਹਿ ਆਏ ਤੋਲ ਕਰਕੇ ਨਹੀਂ ਤੋਲੀ ਕਿੰਤੂ ਤੋਲੀ ਹੈ ਸਾਢੇ ਤ੍ਰੈ ਮਣ ਦੇਹੁਰੀ ਵਾ ਗਜੀ ਨਹੀਂ ਮਿਣੀ ਕਿੰਤੂ ਮਿਣੀ ਹੈ ਸਾਢੇ ਤ੍ਰੈ ਹਥ ਆਪੋ ਆਪਣੀ ਆਪੋ ਆਪਣੇ ਹੱਥ ਤੋਲ ਕਰਕੇ ਨਹੀਂ ਤੋਲੀ ਕਿੰਤੂ ਤੋਲੀ ਹੈ ਅਸਤ ਜੜ ਦੁਖ ਰੂਪ ਹੈ ਹੇ ਪਤੀ ਸੁਆਮੀ ਜੀਵ ਤੇਰੇ ਕੋ ਖਾਨ ਪਾਨ ਰੂਪੀ ਅਢਾਈ ਸੇਰ ਪਾਚਨ ਕਹੀਏ ਪਾਣ ਮਿਲਦੀ ਹੈ ਫੇਰ ਤੂੰ ਸਰੀਰ ਰੂਪੀ ਤਾਣੀ ਕੋ ਕਿਉ ਨਹੀਂ ਸਫਲੀ ਕਰਦਾ ॥ ਅਗੇ ਜਾਕੇ ਤੀਨ ਸੇਰ ਕਾ ਦਿਹਾੜੀ ਮਿਹਮਾਨ ਕਹਿ ਦੇਣਾ ਹੈ ਏਥੇ ਦਾਲ ਆਦਿਕ ਦਾ ਤਿਆਗ ਹੈ ॥

## ਜੌਕਰਿ ਪਾਚਨੁ ਬੇਗਿ ਨ ਪਾਵੈ ਝਗਰੁ ਕਰੈ ਘਰ ਹਾਈ ॥

ਹੇ ਸਰੂਪ ਰੂਪੀ ਘਰ ਦੇ ਹਾਈ ਕਹੀਏ ਹਤ ਕਰਨੇ ਵਾਲੇ ਜੀਵ ਜਦੀ ਤੇਰੇ ਕੋ ਖਾਨ ਪਾਨ ਰੂਪੀ ਪਾਚਨ ਕਹੀਏ ਪਾਣ ਬੇਗ ਸ਼ ਘਰ ਨਾ ਮਿਲੇ ਅਰਥਾਤ ਜਬ ਤੇਰੇ ਕੋ ਖੁਧਿਆ ਲਗੇ ਉਸੀ ਵਕਤ ਅੰਨ ਤਿਆਰ ਨ ਹੋਵੇ ਤਬ ਤੂੰ ਝਗੜਾ ਕਰਦਾ ਹੈਂ ਵਾ ਜੇ ਕਰਕੇ ਇਹ ਪਾਣ ਤੇਰੇ ਕੋ ਨਾ ਪ੍ਰਾਪਤ ਹੋਵ ਤਬ ਤਾਂ ਤੂੰ ਇਹ ਝਗੜਾ ਮੇਰੇ ਨਾਲ ਕਰੇਂ ਕੇ ਮੈਂ ਸਰੀਰ ਤਾਣੀ ਕੋ ਨਹੀਂ ਸਫਲਾ ਕਰਦਾ ਜਦੀ ਪਾਣ ਮਿਲਦੀ ਹੈ ਫੇਰ ਕਿਉਂ ਨਹੀਂ ਸਫਲੀ ਕਰਦਾ ॥ ੨ ॥ ਜੀਵ ਅਗੇ ਤੇ ਕਹਿਣੇ ਲਗਾ ਤੂੰ ਮੇਰੇ ਮਗਰ ਕਿਉਂ ਪਈ ਹੈਂ ਕਿਆ ਛੇਤੀ ਹੈ ਤਿਸ ਪਰ ਸੁਧ ਬੁਧੀ ਕਹਿਤੀ ਹੈ ॥

## ਦਿਨ ਕੀ ਬੈਠ ਖਸਮ ਕੀ ਬਰਕਸ ਇਹ ਬੇਲਾ ਕਤਆਈ ॥

ਹੇ ਪਤੀ ਸੁਆਮੀ ਜਬ ਤੇਰੇ ਦਿਨਾਂ ਕੀ ਬੈਠ ਕਹੀਏ ਸਮਾਪਤੀ ਹੋ ਜਾਵੇਗੀ ਔਰ ਖਸਮ ਮਾਲਕ ਤੇਰੇ ਬਰ ਕਹੀਏ ਉਪਰ ਜਬ ਕਸ਼ਸ਼ ਕਰੇਗਾ ਫੇਰ ਇਹ ਮਨੁਖਾ ਜਨਮ, ਰੂਪੀ ਬੇਲਾ ਕਤ ਨਾਮ ਕਿਥੇ ਹਥ ਆਵੇਗਾ ਫੇਰ ਨਹੀਂ ਹੱਥ ਆਵਣਾ ਅਬੀ ਸਫਲ ਕਰ ਲੈ ॥

## ਛੂਟੇ ਕੂੰਡੇ ਭੀਗੈ ਪੁਰੀਆ ਚਲਿਓ ਜੁਲਾਹੋ ਰੀਸਾਈ ॥

ਕੂੰਡੇ ਨਾਮ ਪਦਾਰਥ ਛੁਟ ਜਾਨਗੇ ਪੁਰੀਆਂ ਨਾਮ ਵਾਸ਼ਨਾਂ ਵਿਚ ਹੀ ਭਿਜੀਆਂ ਰਹਿਨਗੀਆਂ ਉਨ੍ਹਾਂ ਵਾਸ਼ਨਾਂ ਅਨੁਸਾਰ ਔਰ ਜਨਮ ਪ੍ਰਾਪਤ ਹੋਣਾ ਹੈ ਹੇ ਜੁਲਾਹੇ ਪੜੀ ਜੀਵ ਤੂੰ ਰੀਸਾਈ ਕਹੀਏ ਸ਼ੋਕਾਤ੍ਰ ਹੂਆ ਹੂਆ ਸੰਸਾਰ ਵਿਚੋਂ ਉਠਕੇ ਚਲਿਆ ਜਾਵੇਂਗਾ ॥

## ॥ ੩ ॥ ਛੋਛੀ ਨਲੀ ਤੰਤ ਨਹੀਂ ਨਿਕਸੈ ਨਤਰ ਰਹੀ ਉਰਝਾਈ ॥

ਨਲੀ ਕੌਣ ਰਸਨਾ ਛੋਛੀ ਖਾਲੀ ਹੋ ਜਾਵੇਗੀ ਬਚਨਾਂ ਰੂਪੀ ਤੰਤੂ ਨਹੀਂ ਨਿਕਸੇਗੀ॥ ਵਾ ਨਲੀ ਸ਼ਾਹਰਗ ਨਾੜ ਛੋਛੀ ਹੋ ਜਾਵੇਗੀ ॥ ਤੰਤੂ ਸ੍ਵਾਸਾਂ ਰੂਪੀ ਨਹੀਂ ਨਿਕਸੇਗੀ॥ ਤੁਰ ਪਾਨ ਅਪਾਨ ਰੂਪੀ ਉਰਝੀ ਨਹੀਂ ਰਹੇਗੀ॥ ਅਬ ਜੀਵ ਬੋਲਿਆ ॥

## ਛੋਡਿ ਪਸਾਰ ਈਹਾ ਰਹੁ ਬਪਰੀ ਕਹੁ ਕਬੀਰ ਸਮਝਾਈ ॥

ਹੇ ਬਪਰੀ ਵਿਚਾਰੀ ਸੁਧ ਬੁਧੀ ਇਹ ਪਸਾਰਾ ਤੇਰਾ ਹੀ ਪਸਾਰਿਆ ਹੂਆ ਹੈ ॥ 'ਚੰਚਲ ਚਪਲ ਬੁਧ ਕਾ ਖੇਲ' ਇਸਕੋ ਛੋਡਕੇ ਈਹਾਂ ਮੇਰੇ ਵਿਚ ਰਹੁ ਇਸ ਪ੍ਰਕਾਰ ਜਬ ਜੀਵਨੇ ਕਹਿਆ ਤਬ ਬੁਧੀ ਕੋ ਸਮਝ ਆਈ॥੧॥ ਵਾ ਦੁਤੀ ਅਰਥ ਅਬ ਏਹ ਜੋ ਅਰਥ ਚਲੇਗਾ ਇਸ ਮੈਂ ਤਤ ਪਦ ਕਾ ਸੋਧਨ ਔਰ ਸਮਸ੍ਰੀ ਤਾਣੀ ਈਸ੍ਵਰ ਕੋ ਜੁਲਾਹਾ ਰੂਪ ਕਰਕੇ ਵਰਨ ਕਰਤੇ ਹੈਂ ਰਹਾਉ ਤੋਂ ਹੀ ਪੰਗਤੀ ਲੈਣੀ ॥

## ਗਈ ਬੁਨਾਵਨ ਮਾਹੋ ॥

ਮਾਹੋ ਜੋ ਮਾਇਆ ਸੋ ਈਸ਼੍ਵਰ ਪਾਸ ਸਮਸ੍ਰੀ ਸੰਸਾਰ ਰੂਪੀ ਤਾਣਾ ਬੁਨਾਵਨੇ ਵਾਸਤੇ ਗਈ ਮਾਇਆ ਕਾ ਈਸ੍ਵਰ ਪਾਸ ਜਾਣਾ ਇਤਨੀ ਅੰਸ ਮੈਂ ਹੈ ਕੇ ਫੁਰਨਾ ਕਰ ਦੀਆ ॥

## ਘਰਿ ਛੋਡਿਐ ਜਾਇ ਜੁਲਾਹੇ ॥

ਜੋ ਲਾਭ ਵਾਲਾ ਘਰ ਸੀ ਅੱਕ੍ਰੇ ਨਿਰ ਵਿਕਾਰ ਸੁਧ ਇਹ ਛੋਡ ਦੀਆ ਕ੍ਰਿਆ ਸਹਿਤ ਹੂਆ ਈਸ਼੍ਵਰ ਨੇ ਮਾਇਆ ਕੋ ਕਹਿਆ ਕੇ ਜੋ ਸੰਸਾਰ ਰੂਪੀ ਸਮਸ੍ਰੀ ਤਾਣੀ ਤੈਨੇ ਮੇਰ ਪਾਸੋਂ ਤਣਾਵਣੀ ਹੈ ਓਹੁ ਤਾਣੀ ਕਿਤਨੇ ਗਜ ਹੈ ਸੋ ਮਾਇਆ ਦਸਦੀ ਹੈ ਮੂਵੋਂ ਪੰਗਤੀ॥ ਚੁਕਨੀ ॥

## ਗਜ ਨਵ ਗਜ ਦਸ ਗਜ ਇਕੀਸ ਪੁਰੀਆ ਏਕਤ ਨਾਈ ॥

ਨੌ ਗਜ ਕੌਨ ਪੁਰਖ ਪ੍ਰਕ੍ਰਿਤੀ ਮਹੱਤਤ ਤ੍ਰਿਧਾ ਹੰਕਾਰ ਪੰਚ ਤਨ ਮਾਤ੍ਰਾਂ ਤ੍ਰਿਧਾ ਹੰਕਾਰ ਇਕ ਮੈਂ ਗਿਨਣਾ ਵਾ ਪੁਰਖ ਪ੍ਰਕ੍ਰਿਤੀ ਛੋਡ ਦੇਵਣੀ ਤ੍ਰਿਧਾ ਹੰਕਾਰ ਤਿੰਨ ਜਗਾ ਕਰ ਲੈਣਾਂ ਇਹ ਨੌ ਗਜ ਮਹੱਤਤ ਸੂਖਮ ਹੰਕਾਰ ਦਾ ਨਾਮ ਹੈ ਪੰਚ ਤਨ ਮਾਤ੍ਰਾਂ ਸਬਦ ਸਪਰਸ ਆਦਕ ਦਸ ਗਜ ਕੌਣ ਦਸੋ ਦਿਸਾਂ ਇਕੀਸ ਗਜ ਕੌਣ ਸਤ ਪਤਾਲ ਸਤ ਉਪਰਲੇ ਲੋਕ ਚੌਦਾਂ,ਸਤ ਸਮੁੰਦਰ ਵਾ ਦੀਪ ਲੈਣੇ ਇਹ ਇਕੀਸ ਹੈਂ ਇਹ ਸਾਰੀ ਮਿਲਕੇ ਚਾਲੀ ਗਜ ਹੋ ਗਈ ਪੁਰੀਆ ਕਹੀਏ ਪੂਰਨ ਪ੍ਰਮੇਸ੍ਵਰ ਨੇ ਵਾ ਪੂਰੀ ਚਾਲੀ ਸਮਸ੍ਰੀ ਤਾਣੀ ਤਣੀ ਹੈ ॥

## ਸਾਠ ਸੂਤ ਨਵ ਖੰਡ ਬਹਤਰ ਪਾਟ ਲਗੋ ਅਧਿਕਾਈ ॥

ਸਾਠ ਬੀਸੀਆਂ ਬੀਸ ਬਰਸ ਬ੍ਰਹਮਾਂ ਜੀ ਰਾਜ ਕਰਤੇ ਹੈ ਬੀਸ ਬਰਸ ਸ਼ਿਵਜੀ ਰਾਜ ਕਰਤੇ ਹੈਂ ਬੀਸ

ਬਰਸ ਵਿਸ਼ਨੂੰ ਜੀ ਰਾਜ ਕਰਤੇ ਹੈਂ ਇਹ ਸੂਤ ਹੈ ਬਹਤਰ ਚੌਂਕੜੀ ਇੰਦ੍ਰ ਰਾਜ ਕਰੇ ਹੈਂ ਇਹ ਅਧਿਕਤਾ ਕਰਕੇ ਪੇਟਾ ਲਗ ਰਹਿਆ ਹੈ ਨੌਖੰਡ ਕਾਨੇ ਹੈਂ ਪੰਡਿਤ ਲੋਕਾਂ ਨੇ ਕਹਿਆ ਇਹ ਤਾਣੀ ਮਿਣੀ ਜਾਤੀ ਹੋਵੇਗੀ ਔਰ ਤੋਲੀ ਜਾਂਦੀ ਹੋਵੇਗੀ ਤਿਸ ਪਰ॥

## ਗਜੀ ਨ ਮਿਨੀਐ ਤੋਲਿ ਨ ਤੁਲੀਐ॥

ਹੇ ਪੰਡਤ ਇਹ ਸਮਸ੍ਰੀ ਤਾਣੀ ਗਜਾਂ ਕਰਕੇ ਮਿਨੀ ਨਹੀਂ ਜਾਤੀ ਵੱਡੀ ਹੈ ਤੋਲ ਕਰਕੇ ਤੋਲੀ ਨਹੀਂ ਜਾਤੀ ਇਸ ਕਾ ਗਜਾਂ ਕਰਕੇ ਮਿਨਣਾ ਭੀ ਏਹੀ ਹੈ ਤੋਲਣਾ ਭੀ ਏਹੀ ਹੈ ਜੋ ਇਸਕੋ ਮਿਥਿਆ ਨਿਸਚੇ ਕਰਨਾ ਹੈ ਪੰਡਿਤੋਂ ਨੇ ਕਹਿਆ ਇਹ ਮਿਥਿਆ ਕੈਸੇ ਨਿਸਚੇ ਹੋਵੇ ਉ: ਅਢਾਈ ਮਾਤ੍ਰਾਂ ਜੋ ਓਅੰਕਾਰ ਸੇਰ ਕਹੀਏ ਸ੍ਰੋਮਣੀ ਉਸਕੀ ਉਪਾਸ਼ਨਾ ਕਰੇ ਤਬ ਇਹ ਮਿਥਿਆ ਪਾਚਨ ਕਹੀਏ ਪ੍ਰਪਕ ਹੋਵੇ ਹੈ॥

## ਜੌ ਕਰਿ ਪਾਚਨ ਬੇਗਿ ਨ ਪਾਵੈ ਝਗਰ ਕਰੈ ਘਰ ਹਾਈ॥

ਹੇ ਪੰਡਿਤ ਜੇ ਕਰਕੇ ਓਅੰਕਾਰ ਕੀ ਉਪਾਸ਼ਨਾ ਕਰਕੇ ਇਸ ਮੈਂ ਮਿਥਿਆ ਪਾਚਨ ਕਹੀਏ ਪ੍ਰਪਕਤਾ ਸ਼ੀਘਰ ਨਾ ਪਾਵੇ ਤਬ ਝਗੜਾ ਕਰਕੇ ਕਾਮਾਦਕ ਸਰੂਪ ਘਰ ਕਾ ਹੱਤ ਕਰ ਦੇਨਗੇ॥ ਵਾ ਪਿਛਾ ਹੀ ਚਲੋ॥

## ਗਜੀ ਨ ਮਿਨੀਐ ਤੋਲ ਨ ਤੁਲੀਐ ਪਾਚਨ ਸੇਰ ਅਢਾਈ॥

ਮਾਇਆ ਕਥਨ ਕਰਦੀ ਹੈ ਹੇ ਈਸ਼੍ਰ ਸੁਆਮੀ ਇਹ ਸਮਸ੍ਰੀ ਤਾਣੀ ਗਜਾਂ ਕਰਕੇ ਨਹੀਂ ਮਿਣੀ ਕਿੰਤੂ ਮਿਣੀ ਹੈ ਪੂਰਬੋਕਤ ਚਾਲੀ ਗਜ ਕੀ ਕਹਿ ਆਏ ਤੋਲ ਕਰਕੇ ਨਹੀਂ ਤੋਲੀ ਕਿੰਤੂ ਤੋਲੀ ਹੈ ਸ਼ੇਸ਼ ਚੁਕੀ ਖੜਾ ਹੈ ਵਾ ਗਜੀ ਨਹੀਂ ਮਿਣੀ ਕਿੰਤੂ ਮਿਣੀ ਹੈ ਉਣੰਜਾ ਕ੍ਰੋੜ ਜੋਜਨ ਵਾ ਪਚਾਸ ਕ੍ਰੋੜ ਜੋਜਨ ਹੈ ਪ੍ਰਿਥਮੀ ਤੋਲ ਕਰਕੇ ਨਹੀਂ ਤੋਲੀ ਕਿੰਤੂ ਤੋਲੀ ਹੈ ਨਾਮ ਰੂਪ ਆਤਮਕ ਹੈ ਮਾਇਆ ਕਥਨ ਕਰਦੀ ਹੈ ਹੇ ਪਤੀ ਅਢਾਈ ਮਾਤ੍ਰਾਂ ਜੋ ਓਅੰਕਾਰ ਸੇਰ ਸ੍ਰੋਮਣੀ ਇਹ ਤੇਰੇ ਕੋ ਸਤਾ ਸਫੁਰਤੀ ਰੂਪੀ ਪਾਚਨ ਕਹੀਏ ਪਾਣ ਮਿਲ ਰਹੀ ਹੈ ਅਰਥਾਤ ਈਸ਼੍ਰ ਕਾ ਸਰੂਪ ਏਹੀ ਹੈ ਸੁਧ ਮਾਇਆ ਕਾ ਅਧਿਸ੍ਟਾਨ ਚੇਤਨ ਔਰ ਅਭਾਸ ਮਾਇਆ ਮੈਂ ਇਨ ਤੀਨੋਂ ਕਾ ਮਿਲਾਪ ਈਸ਼੍ਰ ਹੈ ਚੇਤਨ ਨਿਕਾਲੀਏ ਤਬ ਈਸ਼੍ਰ ਕਾ ਸਰੂਪ ਨਹੀਂ ਸਿਧ ਹੋਤਾ ਏਹੀ ਪਾਣ ਹੈ ਅਢਾਈ ਮਾਤ੍ਰਾਂ ਕੈਸੇ ਅਕਾਰ ਸਾਬਤ ਮਾਤ੍ਰ, ਉਕਾਰ ਸਾਬਤ ਮਾਤ੍ਰ ਮਕਾਰ ਅਧੀ ਮਤ੍ਰ ਹੈ ਬਿੰਜਨ ਹਲ॥ਇਹ ਅਢਾਈ॥

## ਜੌ ਕਰਿ ਪਾਚਨ ਬੇਗਿ ਨ ਪਾਵੈ ਝਗਰ ਕਰੈ ਘਰਿ ਹਾਈ॥

ਹੇ ਘਰ ਕੇ ਹਾਈ ਕਹੀਏ ਮਾਲਕ ਜੇ ਕਰਕੇ ਤੂੰ ਸਤਾ ਸਫੁਰਤੀ ਰੂਪੀ ਪਾਚਨ ਕਹੀਏ ਪਾਣ ਬੇਗ ਸ਼ੀਘਰ ਨਾ ਪਾਵੇ ਅਰਥਾਤ ਨਾ ਪ੍ਰਾਪਤ ਹੋਵੇ ਤਬ ਤਾਂ ਤੂੰ ਝਗੜਾ ਕਰੇਂ ਕੇ ਸਮਸ੍ਰੀ ਤਾਣੀ ਨਹੀਂ ਬੁਣਦਾ ਜਦੀ ਮਿਲਦੀ ਹੈ ਫੇਰ ਕਿਉਂ ਨਹੀਂ ਬੁਣਦਾ॥ ਅਬ ਅੰਨ੍ਹੈ ਅੱਖਰ ਖਿਆਲ ਕਰਨਾ॥

**ਇਹ ਬੇਲਾ ਕਤ ਆਈ॥** ਵਹ ਸ੍ਰਿਸ਼ਟੀ ਕੀ ਉਤਪਤੀ ਕਾ ਬੇਲਾ ਫੇਰ ਕਬ ਆਵੇਗਾ ਇਹ ਪ੍ਰਸ਼ਨ ਉ:।

**ਦਿਨ ਕੀ ਬੈਠ॥** ਬ੍ਰਹਮਾਂ ਜੀ ਨੇ ਦਿਨਾਂ ਕੀ ਜਬ ਬੈਠ ਕਹੀਏ ਸਮਾਪਤੀ ਹੋ ਜਾਏਗੀ॥

## ਛੂਟੇ ਕੂੰਡੇ ਭੀਗੈ ਪੁਰੀਆ॥

ਕੂੰਡੇ ਜੋ ਸਮੁੰਦਰ ਸੋ ਆਪਣੀ ਮ੍ਰਯਾਦਾ ਕੋ ਛੋਡ ਜਾਨਗੇ ਪੁਰੀਆਂ ਇੰਦ੍ਰ ਆਦਕਾਂ ਦੀਆਂ ਭਿਜ ਜਾਨਗੀਆਂ॥

## ਛਛੀ ਨਲੀ ਤੰਤੁ ਨਹੀਂ ਨਿਕਸੈ ਨਤਰ ਰਹੀ ਉਰਝਾਈ॥

ਨਲੀ ਚੰਦ੍ਰਮਾਂ ਸੂਰਜ ਛੋਛੀ ਹੋ ਜਾਏਗੀ ਕਿਰਨਾਂ ਰੂਪੀ ਤੰਤੂ ਨਹੀਂ ਨਿਕਸੇਗੀ ਤੁਰ ਜੋ ਸਸਮਾਨ ਚਕ੍ਰ ਤਾਰਾ ਮੰਡਲ ਓਹੁ ਭੀ ਉਰਝਿਆ ਨਹੀਂ ਰਹੇਗਾ॥

**ਚਲਿਓ ਜੁਲਾਹੋ ਰੀਸਾਈ॥** ਜੁਲਾਹਾ ਬ੍ਰਹਮਾਂ ਭੀ ਰੀਸਾਈ ਸ਼ੋਕਾਤ੍ਰ ਹੂਆ ਚਲੇਗਾ॥

## ਖਸਮ ਕੀ ਬਰਕਸ ॥

ਖਸਮ ਪ੍ਰਮੇਸ਼੍ਵਰ ਇਸ ਸੰਸਾਰ ਰੂਪੀ ਕਚੈਹਰੀ ਕੋ ਇਸ ਪ੍ਰਕਾਰ ਬਰਾ ਖਾਸ ਕਰ ਦੇਵੇਗਾ ਇਹ ਉਤਪਤੀ ਕਾ ਵੇਲਾ ਤਦ ਆਈ ॥ ਤਦੋਂ ਆਵੇਗਾ ॥

## ਛੋਡਿ ਪਸਾਰ ਈਹਾਂ ਰਹੁ ਬਪਰੀ ਕਹੁ ਕਬੀਰ ਸਮਝਾਈ ॥

ਫੇਰ ਈਸ਼੍ਵਰ ਕਹੇਗਾ ਹੇ ਬਪਰੀ ਵਿਚਾਰੀ ਮਾਇਆ ਇਸ ਪਸਾਰ ਕੋ ਛੋਡਕੇ ਈਹਾਂ ਮੇਰੇ ਮੈਂ ਰਹੁ ਕਬੀਰ ਜੀ ਕਹਿਤੇ ਹੈਂ ਐਸੇ ਈਸ਼੍ਵਰ ਨੇ ਮਾਇਆ ਕੋ ਸਮਝਾਇਆ ਤਬ ਮਾਇਆ ਕੋ ਸਮਝ ਆਈ ਇਹ ਮਹਾਂ ਲੇ ਕਾ ਪ੍ਰਕਾਰ ਕਹਿਆ ॥ ੨ ॥ ਵਾ ਤ੍ਰਿਤੀ ਅਰਥ ਪੰਡਤੋਂ ਨੇ ਕਹਿਆ ਕੋਈ ਪ੍ਰਮਾਣੂਆਂ ਸੇ ਉਤਪਤੀ ਮਾਨਤਾ ਹੈ ਕੋਈ ਪ੍ਰਧਾਨ ਤੇ ਉਤਪਤੀ ਮਾਨਤਾ ਹੈ ਕੋਈ ਦੇਸ ਕਾਲ ਤੇ ਉਤਪਤੀ ਮਾਨਤਾ ਹੈ ਆਪ ਦਸੋ ਕਿਸਤੇ ਉਤਪਤੀ ਹੋਈ ਹੈ ॥ ਪ੍ਰਧਾਨ ਤਿੰਨ ਗੁਨਾਂ ਕੀ ਸਾਮਿਆ ਵਸਥਾ ਕਾ ਨਾਮ ਹੈ ਤਿੰਨ ਗੁਨ ਇਕੱਤ੍ਰ ॥ ਉ: ॥

## ਗਜ ਗਜ ਗਜ ॥

ਦਸ ਤੇ ਨਵ ਛੋਡ ਦੇਨੇ ਅੱਖਰ ਲਗਨੇ ਮੈਂ ਖਿਆਲ ਕਰਨਾ (ਗਜ) ਗੈ ਕਹੀਏ ਗਜਾਨ ਸਰੂਪ ਤਿਸ ਤੇ ਜੈ ਕਹੀਏ ਉਤਪੰਨ ਹੂਏ ਬੇਦ (ਇਕੀਸ) ਓਹੁ ਬੇਦ ਇਹ ਕਹਿਤੇ ਹੈਂ (ਗਜ) ਗੈ ਜੋ ਗਜਾਨ ਸਰੂਪ ਤਿਸਤੇ ਇਹ ਸ੍ਰਿਸ਼ਟੀ ਜੈ ਕਹੀਏ ਉਤਪੰਨ ਹੋਈ ਹੈ ॥ ਦੋ ਗਜ ਪਦ ਲਗ ਚੁਕੇ ਪੁਨਾ ਪੰਡਤਾਂ ਨੇ ਕਹਿਆ (ਗਜ) ਗੈ ਜੋ ਗਜਾਨ ਸਰੂਪ ਜਿਸਤੇ ਜੈ ਉਤਪੰਨ ਹੋਈ ਸ੍ਰਿਸ਼ਟੀ ਤਿੰਨੇ ਗਜ ਪਦ ਲਗ ਚੁਕੇ ॥ ਓਹੁ ਸ੍ਰਿਸ਼ਟੀ ਕਾ ਨਮਿਤ ਕਾਰਨ ਹੋਵੇਗਾ ਉਪਾਦਾਨ ਕਾਰਨ ਨਹੀਂ ਹੋਵੇਗਾ ਉਃ ॥

## ਪੂਰੀਆ ਏਕਤ ਨਾਈ ॥

ਪੂਰਨ ਹੀ ਏਕ ਤਿਨਾਂ ਵਿਚ ਆ ਰਹਿਆ ਇਸਤੇ ਅਭਿੰਨ ਨਮਿਤ ਉਪਾਦਾਨ ਕਾਰਨ ਹੈ ਅਰਥਾਤ ਨਮਿਤ ਕਾਰਨ ਭੀ ਓਹੀ ਹੈ ਔਰ ਉਪਾਦਾਨ ਕਾਰਨ ਭੀ ਓਹੀ ਹੈ ॥ ਪ੍ਰਸ਼ਨ ਉਸਕੀ ਪ੍ਰਾਪਤੀ ਕੈਸੇ ਹੋਵੇ ਉ: ॥

## ਨਵ ਦਸ ॥

ਨੌਧਾ ਭਗਤੀ ਕਰੇ ਕੀਰਤਨ ਆਦਕ ਫੇਰ ਦਸ ਕਹੀਏ ਦਸ ਦਾ ਭਗਤੀ ਪ੍ਰੇਮਾਂ ਭਗਤੀ ਕਰੇ ਵਾ ਨਵ ਨਵੀਨ ਜੋ ਪ੍ਰਮੇਸ਼੍ਰ ਉਸਕੋ ਗਜ ਕਹੀਏ ਉਚਾਰੇ ਦਸ ਇੰਦ੍ਰਿਆਂ ਕੋ ਰੋਕਕੇ ਗਜ ਕਹੀਏ ਉਚਾਰੇ ਵਾ ਨੌ ਵੇਰੀਂ ਭੀ ਗਜ ਕਹੀਏ ਉਚਾਰੇ ਔਰ ਦਸ ਵੇਰੀਂ ਭੀ ਗਜ ਕਹੀਏ ਉਚਾਰੇ ॥ ਪ੍ਰਸ਼ਨ ਔਰ ਭੀ ਉਸਕੀ ਪ੍ਰਾਪਤੀ ਮੈਂ ਸਾਧਨ ਹੈ ਉ: ॥

## ਸਾਠ ਸੂਤ ਨਵ ਖੰਡ ਬਹਤਰ ਪਾਟ ਲਗੋ ਅਧਿਕਾਈ ॥

ਸਾਠ ਕਹੀਏ ਸਠ ਤਾਈ ਕੇ ਅਰਥਾਤ ਮੂਰਖ ਤਾਈ ਕੇ ਸੂਤ ਕਹੀਏ ਸੰਜੁਗਤ ਹੀ ਨਵ ਜੋ ਪੰਜ ਕਾਮ ਆਦਕ ਚਾਰ ਹਰਖ ਸੋਗ ਰਾਗ ਦ੍ਵੈਸ ਇਨਕਾ ਖੰਡਨ ਕਰੇ ਬਰ ਕਹੀਏ ਬਿਆਪਕ ਤਰ ਕਹੀਏ ਅਤਿ ਸੈ ਕਰਕੇ ਜੋ ਇਸ ਪ੍ਰਕਾਰ ਸਾਧਨ ਕਰਕੇ ਉਸ ਮੈਂ ਅਧਕਤਾ ਸੇ ਲਗਿਆ ਹੈ ਓਹੁ ਪੁਰਸ਼ ਪਾਟ ਕਹੀਏ ਪਟੂ ਅਰਥਾਤ ਚਤਰ ਹੋ ਗਇਆ ॥ ਪ੍ਰਸ਼ਨ ਜਬ ਗਜਾਨ ਵਾਨ ਕੀ ਮਾਇਆ ਚਲੀ ਗਈ ਅਰਥਾਤ ਗਜਾਨ ਵਾਨ ਨੇ ਮਾਇਆ ਮੈਂ ਸਤ ਬੁਧੀ ਕਰਨੀ ਛਡ ਦਿਤੀ ਫੇਰ ਭੀ ਮਾਇਆ ਉਸ ਉਪਰ ਜੋਰ ਪਾਵਤੀ ਹੋਵੇਗੀ ਉਃ ॥

## ਗਈ ਬੁਨਾਵਨ ਮਾਹੋ ॥

ਮਾਂ ਜੋ ਮਾਇਆ ਹੇ ਭਾਈ ਵਾ ਹੇ ਕਹੀਏ ਵੱਡਾ ਅਸਚਰਜ ਹੈ ਗਈ ਹੋਈ ਬੁਨ ਕਹੀਏ ਪੁਨਾ ਵਾ ਬੁਨਜਾਦ ਜੜ੍ਹ ਸੇ ਹੀ ਪਟਸੁਟੀ ਇਛਿਆ ਕਰੀ ਹੀ ਨਹੀਂ ਤਬਆਵਨਾ ਅਉਤੀ ਨਹੀਂ ਨਨੇ ਕੇ ਕੰਨੇ ਕਾ ਆੜਾ ਬਨਿਆ ਹੈ॥

## ਘਰਿ ਛੋਡਿਐ ਜਾਇ ਜੁਲਾਹੇ ॥

ਜੋ ਇਸ ਪ੍ਰਕਾਰ ਲਾਭ ਵਾਲੇ ਘਰ ਮੈਂ ਚਲਿਆ ਗਇਆ ਸੰਸਾਰ ਘਰ ਕੋ ਛੋਡਕੇ ॥ ਪ੍ਰਸ਼ਨ ਜੋ ਉਸ ਗਯਾਨ ਵਾਨ ਕੋ ਅਨੰਦ ਹੂਆ ਹੈ ਓਹ ਅਨੰਦ ਗਜਾਂ ਕਰਕੇ ਮਿਨਿਆ ਜਾਤਾ ਹੋਵੇਗਾ ॥ ਔਰ ਤੋਲ ਕਰ ਤੋਲਿਆ ਜਾਤਾ ਹੋਵੇਗਾ ॥ ਉਃ

## ਗਜੀ ਨ ਮਿਨੀਐ ਤੋਲਿ ਨ ਤੁਲੀਐ ਪਾਚਨ ਸੇਰ ਅਢਾਈ ॥

ਓਹੁ ਅਨੰਦ ਗਜਾਂ ਕਰਕੇ ਮਿਨਿਆ ਨਹੀਂ ਜਾਤਾ ਤੋਲ ਕਰਕੇ ਤੋਲਿਆ ਨਹੀਂ ਜਾਤਾ ਨਾਂ ਓਹੁ ਅਨੰਦ ਪਾਂਚ ਸੇਰ ਹੈ ਨਾਂ ਅਢਾਈ ਸੇਰ ਹੈ॥ ਵਾ ਗਜ ਨਾਮ ਹੈ ਉਚਾਰਨੇ ਕਾ ਉਚਾਰਨੇ ਵਿਚੋਂ ਸ਼ਬਦ, ਸ਼ਬਦ ਵਿਚੋਂ ਬੇਦ ਬੇਦ ਕਰਕੇ ਭੀ ਓਹੁ ਅਨੰਦ ਮਿਨਿਆ ਨਹੀਂ ਜਾਤਾ ਬੁਧੀ ਰੂਪੀ ਤੋਲ ਕਰਕੇ ਤੋਲਿਆ ਭੀ ਨਹੀਂ ਜਾਤਾ(ਪਾਂਚਨਾ) ਪਾਂਚ ਗਯਾਨ ਇੰਦ੍ਰਿਆ ਕੇ ਵਿਸ਼ੇ ਭੀ ਨਹੀਂ ਸ਼ੇਰਵਤ ਹੈ ਬ੍ਰਿਤੀ ਅਰੂਢ ਹੋਕੇ ਗਯਾਨਵਾਨ ਕੀ ਜਗਤ ਕਾ ਅਭਾਵ ਕਰਦਾ ਹੈ ਅਢਾਈ ਕਹੀਏ ਆਸਰਾ ਰੂਪ ਹੈ ॥

## ਜੋ ਕਰਿ ਪਾਚ ਨ ਬੇ ਗਿਨ ਪਾਵੈ ਝਗਰ ਕਰੈ ਘਰਿ ਹਾਈ ॥

ਜੇ ਕਰਕੇ ਪਾਂਚ ਇੰਦ੍ਰੀਆਂ ਕੇ ਬੇਗ ਕਹੀਏ ਪ੍ਰਵਾਹ ਕੋ ਰੋਕਨਾ ਨਹੀਂ ਪਾਵੇਗਾ ਤਬ ਕਾਮ ਆਦਕ ਝਗੜਕੇ ਤੇਰੇ ਸਰੂਪ ਘਰ ਕਾ ਹਤ ਕਰ ਦੇਨਗੇ ਐਸੇ ਉਪਦੇਸ ਦੇਤੇ ਹੈਂ ਗਿਆਨਵਾਨ ॥ ਪ੍ਰਸ਼ਨ॥ ਜਿਸ ਪ੍ਰਮੇਸ਼੍ਵਰ ਕੀ ਗਯਾਨ ਵਾਨ ਕੋ ਪ੍ਰਾਪਤੀ ਹੋਈ ਹੈ ਉਸਕਾ ਪ੍ਰਕਾਸ਼ ਦਿਨ ਵਤ ਹੋਵੇਗਾ ॥ ਉ:

## ਦਿਨ ਕੀ ਬੈਠ ਖਸਮ ਕੀ ਬਰਕਸ ਇਹ ਬੇਲਾ ਕਤ ਆਈ ॥

ਦਿਨ ਉਸ ਅਗੇ ਕੀ ਕਹੀਏ ਕਿਆ ਹੈ ਬੈਠ ਕਹੀਏ ਇਸਥਤ ਹੋ ਰਹਿਆ ਹੈ ਸ੍ਰਬ ਮੈਂ ਖਸਮ ਕਹੀਏ ਮਾਲਕ ਹੈ ਬਰ ਕਹੀਏ ਸ੍ਰੇਸ੍ਟ ਵਿਚੋਂ ਆਈ ਸ੍ਰਿਸ੍ਟੀ,ਸ੍ਰਿਸ੍ਟੀ ਉਪਰ ਕਸਸ ਕਰਨੇ ਵਾਲਾ ਹੈ ਇਹਬੇਲਾ ਕਹੀਏ ਝਲ ਸੰਸਾਰ ਗਯਾਨ ਵਾਨ ਵਿਚ ਕਤ ਆਵਤਾ ਹੈ ।। ਵਾ ਪ੍ਰਮੇਸ੍ਵਰ ਵਿਚ ਕਤ ਆਵਤਾ ਹੈ ॥

## ਛੂਟੇ ਕੂੰਡੇ ਭੀਗੈ ਪੁਰੀਆ ॥

ਕੂੰਡੇ ਚਿਦ ਜੜ ਕੀ ਗੰਠ ਛੁਟ ਗਈ ਪੁਰੀਆ ਕਹੀਏ ਪੂਰਨ ਪ੍ਰਮੇਸ਼੍ਵਰ ਮੈ ਭਿਜ ਗਏ ॥

## ਚਲਿਓ ਜੁਲਾ ਹੋ ਰੀਸਾਈ ॥

ਜੋ ਉਨਕੀ ਸੇਵਾ ਕਰਨੇ ਮੈ ਚਲਿਆ ਹੈ ਉਸਕੋ ਭੀ ਜੋਲਾਹੇ ਕਹੀਏ ਲਾਭ ਵਾਲਾ ਪਦ ਹੈ ਉਸਦੀ ਪ੍ਰਾਪਤੀ ਕੀ ਰੀਸ ਆ ਗਈ ॥

## ਛੋਛੀ ਨਲੀ ਤੰਤੁ ਨਹੀ ਨਿਕਸੈ ਨਤਰ ਰਹੀ ਉਰਝਾਈ ॥

ਨਲੀ ਅੰਤਸ ਕਰਨ ਛੋਛੀ ਹੋ ਗਈ ਤੰਤੂ ਵਾਸ਼ਨਾਂ ਰੂਪੀ ਨਹੀ ਨਿਕਸਤੀ ॥ ਵਾ ਨਲੀ ਅਵਿਦਿਆ ਛੋਛੀ ਹੋ ਗਈ ਤੰਤੂ ਸੰਸਾਰ ਨਹੀਂ ਨਿਕਸਦਾ ॥ ਨ ਕਹੀਏ ਪੁਰਸ ਗਯਾਨਵਾਨ ਤੁਰੀ ਆਪਦ ਵਿਚ ਉਰਝਿਆ ਰਹਿਤਾ ਹੈ ॥

## ਛੋਡਿ ਪਸਾਰ ਈਹਾ ਰਹੁ ਬਪਰੀ ਕਹੁ ਕਬੀਰ ਸਮਝਾਈ ॥

ਗਯਾਨਵਾਨ ਇਹ ਜਗਯਾਸੂ ਕੋ ਉਪਦੇਸ ਦੇਤੇ ਹੈਂ ਹੇ ਜਗਯਾਸੂ ਬਪ ਸ਼ਰੀਰ ਕੇਰੀ ਕਹੀਏ ਇੰਦ੍ਰਿਆ ਕੇ ਪਸਾਰੇ ਕੋ ਈਹ ਇਛਿਆ ਕੋ ਛੋਡਕੇ ਈਹਾ ਅੰਤ੍ਰ ਮੁਖਤਾ ਵਿਚ ਰਹੁ ਜਬ ਗਯਾਨਵਾਨ ਨੇ ਐਸੇ ਜਗਯਾਸੂ ਕੋ ਕਹਿਆ ਤਬ ਜਗਯਾਸੂ ਕੋ ਸਮਝ ਆਈ ॥ ਇਤੀ ॥ ਤੀਨ ਅਰਥ ॥

॥ ਗਉੜੀ ॥ ਕਬੀਰ ਜੀ ॥ ਪ੍ਰਸ਼ਨ ॥ ਗੁਰੂ ਕੈਸੇ ਹੋਵਨ ਔਰ ਜਗਯਾਸੂ ਕੈਸਾ ਹੋਵੇ ॥ ਉ:

## ਸਾਧੁ ਮਿਲੈ ਸਿਧਿ ਪਾਈਐ ਕਿ ਏਹੁ ਜੋਗੁ ਕਿ ਭੋਗੁ ॥

ਸਾਧ ਜੋ ਸ੍ਰੇਸ਼ਟ ਗੁਰੂ ਸਾਧ ਵਸਤੂ ਜਿਨਾਂ ਗੁਰਾਂ ਕੋ ਮਿਲੀ ਹੈ ਐਸੇ ਗੁਰਾਂ ਨਾਲ ਜਗਯਾਸੂ ਮਿਲੇ ਤਬ ਸਿਧ ਮੋਖ ਪਾ ਲੇਤਾ ਹੈ ਕਿ ਕਹੀਏ ਜੋ ਗੁਰੂ ਭਾਵੇਂ ਜੋਗੀ ਹੋਵਨ ਕਿ ਕਹੀਏ ਜੋ ਸਤਿਗੁਰੂ ਭਾਵੇਂ ਭੋਗੀ ਹੋਵਨ ਏਹ ਨਿਜਮ ਨਹੀਂ ॥ ਵਾ ਜਗਯਾਸੂ ਭਾਵੇਂ ਜੋਗੀ ਹੋਵੇ ਭਾਵੇ ਭੋਗੀ ਗ੍ਰਿਹਸਤੀ ਹੋਵੇ ਗੁਰਾਂ ਨਾਲ ਮਿਲੇ ਸਿਧ ਪਾ ਲੇਤਾ ਹੈ ॥ ਵਾ ਜੋ ਸਾਧੂ ਮਹਾਤਮਾਂ ਨਾਲ ਮਿਲਿਆ ਹੈ ਓਹੁ ਸਿਧੀ ਮੋਖ ਪਾ ਲੇਤਾ ਹੈ ਉਸਕੀ ਦ੍ਰਿਸ਼ਟੀ ਵਿਚ ਭੋਗੀ ਕਿਆ ਔਰ ਜੋਗੀ ਕਿਆ ਦੁੰਦਵਾਦ ਹੀ ਉਡਾਇਆ ॥ ਤਿੰਨ ਅਰਥ ॥

## ਦੁਹੁ ਮਿਲਿ ਕਾਰਜੁ ਊਪਜੈ ਰਾਮ ਨਾਮ ਸੰਜੋਗੁ ॥੨॥

ਰਾਮ ਦੇ ਨਾਮ ਨਾਲ ਸੰਜੋਗ ਹੋਣੇ ਰੂਪੀ ਕਾਰਜ ਦੋ ਗੁਰੂ ਚੇਲਾ ਮਿਲਨ ਤਬ ਉਪਜਤਾ ਹੈ ॥ ਵਾ ਦੋ ਹੋਠਾਂ ਕੇ ਮਿਲਨੇ ਤੇ ਰਾਮ ਦੇ ਨਾਮ ਨਾਲ ਸੰਜੋਗ ਹੋਣਾ ਰੂਪੀ ਕਾਰਜ ਉਤਪੰਨ ਹੋਤਾ ਹੈ ॥ ਵਾ ਦੋ ਵੈਰਾਗ ਵਿਵੇਕ ਵਾ ਵੈਰਾਗ ਗਯਾਨ ਇਨਕੇ ਮਿਲਣੇ ਰੂਪੀ ਕਾਰਜ ਉਤਪੰਨ ਹੂਆ, ਤਬ ਰਾਮ ਹੈ ਨਾਮ ਜਿਸਕਾ ਉਸ ਨਾਲ ਸੰਜੋਗ ਹੂਆ ॥ ਪ੍ਰਸ਼ਨ ਲੋਟਾ ਲੈਕੇ ਹਥ ਹੀ ਧੋ ਆਵਤਾ ਰਹਿਆ ਅਭੇਦ ਨਹੀ ਹੂਆ ॥ ਉ: ਦੋ ਜੀਵ ਈਸ਼ਵਰ ਕੇ ਮਿਲਨੇ ਰੂਪੀ ਕਾਰਜ ਉਤਪੰਨ ਹੋਤਾ ਹੈ ਤਬ ਏਹ ਨਿਸਚੇ ਹੂਆ ਰਾਮ ਹੈ ਨਾਮ ਜਿਸਕਾ ਉਸਦਾ ਸਰਬ ਨਾਲ ਸੰਜੋਗ ਹੋ ਰਹਿਆ ਹੈ ॥ ਚਾਰ ਅਰਥ ॥

## ਰਾਗ ਗਉੜੀ ॥੧੧॥

ਕੋਈ ਕ੍ਰਿਸ਼ਨ ਉਪਾਸ਼ਕ ਆਇਆ ਕਬੀਰ ਪਾਸ ਕਹਿਣੇ ਲਗਾ ਹੇ ਮਹਾਰਾਜ ਕ੍ਰਿਸ਼ਨ ਜੀ ਨੇ ਅਵਤਾਰ ਧਾਰਕੇ, ਕਿਥੇ ਕਿਥੇ ਕਲੋਲ ਕੀਏ ਹੈਂ ਅਬ ਕਬੀਰ ਜੀ ਸੰਛੇਪ ਤੇ ਕਲੋਲ ਕਥਨ ਕਰਤੇ ਹੈਂ ਉਸ ਪ੍ਰਤੀ॥

## ਆਸ ਪਾਸ ਘਨ ਤੁਰਸੀ ਕਾ ਬਿਰਵਾ ਮਾਝ ਬਨਾਰਸਿ ਗਾਊ ਰੇ ॥

ਰੇ ਪਿਆਰੇ ਆਸ ਪਾਸ ਕਹੀਏ ਆਲੇ ਦੁਆਲੇ ਘਨੇ ਹੀ ਤੁਲਸੀ ਕੇ ਬਿਰਵਾ ਬ੍ਰਿਛ ਹੈਂ ਉਨਾਂ ਬ੍ਰਿਛਾਂ ਕੇ ਮਾਝ ਕਹੀਏ ਵਿਚ ਬਨਾਰਸਿ ਕਹੀਏ ਬਰਸਾਨਾ ਨਾਮ ਕਰਕੇ ਗ੍ਰਾਮ ਹੈ ਜਿਥੇ ਰਾਧਕਾ ਦੇ ਪੇਕੇ ਹੈਂ ਓਥੇ ਇਕ ਸਮੇ ਕ੍ਰਿਸ਼ਨ ਜੀ ਗਊਆਂ ਚੁਗਾਵਨੇ ਗਏ ॥

## ਉਆ ਕਾ ਸਰੂਪ ਦੇਖਿ ਮੋਹੀ ਗੁਆਰਨਿ ਮੋ ਕਉ ਛੋਡਿ ਨ ਆਉ ਨ ਜਾਹੂ ਰੇ॥

ਉਆ ਕਾ ਕਹੀਏ ਉਸ ਕ੍ਰਿਸ਼ਨ ਕਾ ਸਰੂਪ ਦੇਖ ਕੇ ਮੁਰਲੀ ਬਜਤੀ ਸੁਨਕੇ ਗੁਆਰਨ ਜੋ ਰਾਧਕਾ ਸੋ ਮੋਹਿਤ ਹੋ ਗਈ ਕਹਿਣੇ ਲਗੀ ਹੇ ਕ੍ਰਿਸ਼ਨ ਜੀ ਮੇਰੇ ਕੋ ਛੋਡਕੇ ਨ ਆਉ ਤੇ ਨਾ ਕਿਤੇ ਜਾਉ ਏਥੇ ਹੀ ਰਹੋ ॥ ਮੇਰੇ ਕੋ ਅਨੰਦ ਦੇਵੋ ॥

## ਤੋਹਿ ਚਰਨ ਮਨ ਲਾਗੋ ਸਾਰਿੰਗ ਧਰ ਸੋ ਮਿਲੈ ਜੋ ਬਡ ਭਾਗੋ ॥

ਹੇ ਸਾਰਿੰਗ ਕੇ ਧਾਰਨੇ ਵਾਲੇ ਤੇਰੇ ਚਰਨਾਂ ਕਵਲਾਂ ਵਿਚ ਮੇਰਾ ਮਨ ਲਗ ਗਯਾ ਏਹ ਵਾਰਤਾ ਤਾਂ ਮੈਨੇ ਜਾਨ ਲਈ ਸੋ ਉਸਕੋ ਆਪਕਾ ਦਰਸ਼ਨ ਮਿਲਦਾ ਹੈ ਜੋ ਵਡੇ ਭਾਗਾਂ ਵਾਲੀ ਹੋਵੇ ॥ ਓਥੇ ਸੇ ਫੇਰ ਕ੍ਰਿਸ਼ਨ ਜੀ ਬਿੰਦ੍ਰਾਬਨ ਮੈਂ ਆ ਗਏ ਅਬ ਓਥੇ ਕਾ ਪ੍ਰਕਾਰ ਕਹਿਤੇ ਹੈ ॥

## ਬਿੰਦ੍ਰਾਬਨ ਮਨ ਹਰਨ ਮਨੋਹਰ ਕ੍ਰਿਸ਼ਨ ਚਰਾਵਤ ਗਾਊ ਰੇ॥

ਬਿੰਦ੍ਰਾਬਨ ਜੋ ਮਨੋਹਰ ਸੁੰਦ੍ਰ ਤਿਸ ਮੈਂ ਮਨਹਰਨ ਜੋ ਕ੍ਰਿਸ਼ਨ ਸੋ ਗਊਆਂ ਕੇ ਚੁਰਾਵਤੇ ਭਏ ॥

## ਜਾਕਾ ਠਾਕੁਰ ਤੁਹੀ ਸਾਰਿੰਗ ਧਰ ਮੋਹਿ ਕਬੀਰਾ ਨਾਊ ਰੇ ॥

ਕਬੀਰ ਜੀ ਉਸ ਕ੍ਰਿਸ਼ਨ ਉਪਾਸ਼ਕ ਪ੍ਰਤੀ ਕਥਨ ਕਰਤੇ ਹੈਂ ਐਸੀ ਬੇਨਤੀ ਕਰ ਜਿਸ ਰਾਧਕਾ ਦਾ ਤੂੰ ਠਾਕੁਰ ਹੈਂ ਵਾ ਕਬੀਰ ਜੀ ਆਪ ਹੀ ਕਹਿਤੇ ਹੈਂ ਹੇ ਮਹਾਰਾਜ ਜਿਸ ਰਾਧਕਾ ਦਾ ਤੂੰ ਠਾਕੁਰ ਸੁਆਮੀ ਹੈਂ ਸਾਰਿੰਗਧਰ ਕਬੀਰ ਜੀ ਕਹਿਤੇ ਹੈਂ ਮੇਰਾ ਨਾਮ ਭੀ ਵੈਸੇ ਹੀ ਰਾਧਕਾ ਵਤ ਕਰ ਲੈ ਅਰਥਾਤ ਜੈਸੇ ਰਾਧਕਾ ਦੇ ਨਾਮ ਉਪਰ ਮੋਹਿਤ ਹੋਏ ਹੋ ਵੈਸੇ ਹੀ ਮੇਰੇ ਉਪਰ ਮੋਹਿਤ ਹੋਵੋ ॥ ਵਾ ਦੁਤੀ ਅਰਥ ਪ੍ਰਸ਼ਨ ਕੀਆ ਉਸਕੀ ਪ੍ਰਾਪਤੀ ਕੈਸੇ ਹੋਵੇ ਉਃ ॥

## ਆਸ ਪਾਸ ਘਨ ਤੁਰਸੀ ਕਾ ਬਿਰਵਾ ਮਾਝ ਬਨਾਰਸਿ ਗਾਊ ਰੇ ॥

ਜਿਸਕੇ ਅੰਤਸ ਕਰਨ ਦੇ ਆਸੇ ਪਾਸੇ ਘਨੇ ਹੀ ਤੁਰਸੀ ਨਾਮ ਤੁਲਤਾ ਸਰੀਖੇ ਕਰਨਾ ਮੈਤ੍ਰ ਆਦਕ ਬਿਰਵਾ ਕਹੀਏ ਬ੍ਰਿਛ ਹੈਂ ਵਾ ਬਿਰਵਾ ਨਾਮ ਹੀ ਵੈਰਾਗ ਕਾ ਹੈ ਉਸਦੇ ਅੰਤਸ ਕਰਨ ਦੇ ਮਾਝ ਕਹੀਏ ਵਿਚ ਰਸਾਂ ਦਾ ਗਾਊ ਕਹੀਏ ਪੁੰਜ ਸਾਖੀ ਚੇਤਨ ਸਖਿਆਤ ਬਨਿਆ ਹੈ ॥

## ਉਆ ਕਾ ਸਰੂਪ ਦੇਖਿ ਮੋਹੀ ਗੁਆਰਨਿ ਮੋਕਉ ਛੋਡਿ ਨ ਆਉ ਨ ਜਾਹੂ ਰੇ ॥

ਉਆ ਕਾ ਕਹੀਏ ਉਸ ਸਾਖੀ ਚੇਤਨ ਕਾ ਸਰੂਪ ਦੇਖਕੇ ਗ੍ਵਾਰਨ ਸੁਧ ਬੁਧੀ ਮੋਹਿਤ ਹੋ ਗਈ ਸੁਧ ਬੁਧ ਕਥਨ ਕਰਦੀ ਹੈ ਹੇ ਸਾਖੀ ਚੇਤਨ ਮੇਰੇ ਕੋ ਛੋਡਕੇ ਨਾ ਆਵੋ ਔਰ ਨਾ ਜਾਵੋ ਅਰਥਾਤ ਮੇਰੇ ਕੋ ਹੀ ਅਨੰਦ ਦੇਤੇ ਰਹੋ ॥

## ਤੋਹਿ ਚਰਨ ਮਨ ਲਾਗ ਸਾਰਿੰਗਧਰ ਸੋ ਮਿਲੈ ਜੋ ਬਡਭਾਗੋ ॥

ਸੁਧ ਬੁਧੀ ਕਹਿਤੀ ਹੈ ਹੇ ਸਾਰਿੰਗ ਕਹੀਏ ਸਰਗ ਸੰਸਾਰ ਅਨਾਤਮ ਵਰਗ ਦੇ ਧਾਰਨੇ ਵਾਲੇ ਚਰਨ ਕਹੀਏ ਪੂਜ ਵਾ ਚਰਨ ਬੇਦਾਂ ਕਰਕੇ ਪ੍ਰਿਤਪਾਦਕ ਸਾਖੀ ਚੇਤਨ ਤੇਰੇ ਮੈਂ ਮੇਰਾ ਮਨ ਲਗ ਰਹਿਆ ਹੈ ਹੇ ਸਾਖੀ ਚੇਤਨ ਸੋ ਉਸਕੋ ਤੇਰਾ ਅਨੰਦ ਮਿਲਦਾ ਹੈ ਜੋ ਵਡੇ ਭਾਗਾਂ ਵਾਲਾ ਹੋਵੇ ॥

## ਬਿੰਦ੍ਰਾਬਨ ਮਨ ਹਰਨ ਮਨੋਹਰ ਕ੍ਰਿਸਨ ਚਰਾਵਤ ਗਾਊ ਰੇ ॥

ਅੱਖਰਾਂ ਮੈਂ ਖਿਆਲ ਕਰਨਾ ॥ ਬਬੇ ਕੀ ਬਿੰਦੀ ਰਾਰੇ ਉਪਰ ਕਰਨੀ ਬ੍ਰਿੰਦ ਜਿਸਕਾ ਅੰਤਸ ਕਰਨ ਰੂਪੀ ਬਨ ਬ੍ਰਿੰਦ ਕਹੀਏ ਸਮੂਹ ਗੁਨਾਂ ਕਰਕੇ ਮਨੋਹਰ ਕਹੀਏ ਸੁੰਦਰ ਬਨਿਆ ਹੈ ਗਾਊ ਇੰਦ੍ਰੀਆਂ ਕੇ ਚਰਾਵਤ ਕਹੀਏ ਪ੍ਰੇਰਨੇ ਵਾਲਾ ਮਨ ਹਰਨ ਜੋ ਸਾਖੀ ਚੇਤਨ ਕਿਤਸ ਆਦਕ ਜਿਸ ਮੈਂ ਨਹੀਂ ਓਹੁ ਉਸ ਅੰਤਸ ਕਰਨ ਮੈਂ ਬਨਿਆ ਹੈ ਸਖਿਆਤਕਾਰ ਬਨ ਪਦ ਤਿੰਨ ਵੇਰੀਂ ਲਗਿਆ ਹੈ ॥

## ਜਾਕਾ ਠਾਕੁਰ ਤੁਹੀ ਸਾਰਿੰਗਧਰ ਮੋਹਿ ਕਬੀਰਾ ਨਾਊ ਰੇ ॥

ਅਬ ਅਭਾਸ ਕਥਨ ਕਰਦਾ ਹੈ ਹੇ ਸਰਗ ਸੰਸਾਰ ਅਨਾਤਮ ਵਰਗ ਦੇ ਧਾਰਨੇ ਵਾਲੇ ਸਾਖੀ ਚੇਤਨ ਜਾਕਾ ਕਹੀਏ ਜਿਸ ਸੁਧ ਬੁਧੀ ਕਾ ਤੂੰ ਠਾਕੁਰ ਸੁਆਮੀ ਹੈਂ ਮੋਹਿ ਕਹੀਏ ਮੇਰਾ ਨਾਮ ਭੀ ਕਬੀਰ ਕਹੀਏ ਵੱਡਾ ਹੈ ਔਰ ਤੇਰਾ ਨਾਮ ਭੀ ਵੱਡਾ ਹੈ ਅਰਥਾਤ ਤੂੰ ਭੀ ਪ੍ਰਕਾਸ਼ ਕਰਨੇ ਵਾਲਾ ਹੈਂ ਔਰ ਮੈਂ ਭੀ ਪ੍ਰਕਾਸ਼ ਕਰਨੇ ਵਾਲਾ ਹੂੰ ਇਸਤੇ ਆਪ ਕੋ ਨਾਮ ਦੀ ਲਜਿਆ ਹੈ ਮੇਰੇ ਕੋ ਅਭੇਦ ਕਰ ਲਵੋ ਇਤੀ ॥

## ॥ ਗਉੜੀ ॥

ਜਿਸ ਵਕਤ ਕਬੀਰ ਜੀ ਤੀਰਥ ਰਟਨ ਕਰਤੇ ਹੂਏ ਬਿੰਦ੍ਰਾਬਨ ਮੈਂ ਏਕ ਸਮੇਂ ਗਏ ਬਿੰਦ੍ਰਾਬਨ ਮੈਂ ਇਹ ਸ਼ਬਦ ਹੋ ਰਹਿਆ ਹੈ ਨੰਦਕੋ ਨੰਦਨ ਨੰਦਕੋ ਨੰਦਨ ਕ੍ਰਿਸ਼ਨ ਜੀ ਨੰਦ ਮਹਰ ਕੇ ਨੰਦਨ ਕਹੀਏ ਪੁਤ੍ਰ ਹੈ ਕਬੀਰ ਜੀ ਰਾਮ ਨਾਮ ਉਚਾਰ ਰਹੇ ਸੇ ਓਹੁ ਕਹਿਣੇ ਲਗੇ ਕਬੀਰ ਕੋ ਤੁਮ ਨੰਦ ਕੋ ਨੰਦਨ ਕਹੋ ॥ ਕਬੀਰ ਜੀ ਬੋਲੇ ॥

## ਤੁਮ ਜੁ ਕਹਤ ਹਉ ਨੰਦ ਕੋ ਨੰਦਨ ॥

ਹੇ ਪਿਆਰੇ ਤੁਮ ਜੋ ਐਸੇ ਕਹਿ ਰਹੇ ਹੋ ਨੰਦ ਮਹਰ ਕੇ ਕ੍ਰਿਸ਼ਨ ਜੀ ਨੰਦਨ ਕਹੀਏ ਪੁਤ੍ਰ ਹੈ ਨੰਦਨ ਨਾਮ ਪੁਤ੍ਰ ਕਾ ਹੈ ਨੰਦਨ ਹਰ ਕਾ ਨਾਮ ਹੈ ਜੋ ਧਰਮ ਕਾ ਪਿਤਾ ਸੀ ॥ ਇਹ ਨੰਦ ਤਾਂ ਐਸਾ ਹੈ ਕੈਸਾ ਸੋ ਕਹਤੇ ਹੈ

## ਲਖ ਚਉਰਾਸੀ ਜੀਅ ਜੋਨਿ ਮਹਿ ਭ੍ਰਮਤ ਨੰਦੁ ਬਹੁਥਾਕੋ ਰੇ ॥

ਰੇ ਪਿਆਰੇ ਇਹ ਨੰਦ ਮਹਰ ਤਾਂ ਚੁਰਾਸੀ ਲਖ ਜੀ ਜੋਨੀ ਮੈ ਭ੍ਰਮਤਾ ਹੂਆ ਥਕਤ ਹੋ ਗਇਆ ਹੈ ਇਹ ਕ੍ਰਿਸ਼ਨ ਜੀ ਚੁਰਾਸੀ ਲਖ ਜੀ ਜੋਨ ਤੇ ਰਹਿਤ ਹੁਏ ਫੇਰ ਤੁਮ ਕੈਸੇ ਕਹਿਤੇ ਹੋ ਨੰਦਕੋ ਨੰਦਨ ਕਹਿਣੇ ਲਗੇ ਨੰਦ ਕੇ ਗ੍ਰਹ ਮੈਂ ਆਕੇ ਕ੍ਰਿਸ਼ਨ ਜੀ ਪੈਦਾ ਹੂਏ ਹੈਂ ਇਸ ਤੇ ਹਮ ਨੇ ਜਾਣਿਆ ਹੈ ॥ ਤਿਸ ਪਰ ਉਃ ॥

## ਭਗਤਿ ਹੇਤਿ ਅਵਤਾਰ ਲੀਓ ਹੈ ਭਾਗ ਬਡੋ ਬਪਰਾ ਕੋ ਰੇ ॥

ਰੇ ਪਿਆਰੇ ਇਸ ਬਪਰੇ ਵਿਚਾਰੇ ਨੰਦਕੇ ਭਾਗ ਵਡੇ ਜਾਣੋ ਭਗਤੀ ਕੇ ਹੇਤੁ ਕਰਕੇ ਪਿਛਲੇ ਜਨਮ ਇਸ ਨੇ ਭਗਤੀ ਕੀਤੀ ਸੀ ਉਸ ਭਗਤੀ ਕੇ ਕਾਰਨ ਭਗਵਾਨ ਨੇ ਇਸਕੇ ਗ੍ਰਹ ਮੈਂ ਅਵਤਾਰ ਲਿਆ ਹੈ ॥ ਉੱਞ ਜੋਨੀ ਰਹਿਤ ਹੈਂ ॥

## ਤੁਮ ਜੁ ਕਹਤ ਹਉ ਨੰਦ ਕੋ ਨੰਦਨ ॥

ਤੁਮ ਜੋ ਐਸੇ ਕਹਿਤੇ ਹੈਂ ਇਹ ਕ੍ਰਿਸ਼ਨ ਜੀ ਨੰਦਕੇ ਨੰਦਨ ਪੁਤ੍ਰ ਹੈਂ ॥

## ਨੰਦ ਸੁਨੰਦਨ ਕਾ ਕੋਰੇ ॥

ਰੇ ਪਿਆਰੇ ਹਮ ਏਹ ਪੂਛਤੇ ਹਾਂ ਇਹ ਨੰਦ ਮਹਰ ਕਾਂਕੋ ਨੰਦਨ ਹੈ ਅਥਵਾ ਕਾਂਕੋ ਨੰਦਨ ਨਹੀ ਹੈ ਅਰਥਾਤ ਇਹ ਨੰਦ ਕਿਸੀ ਕਾ ਪੁਤ੍ਰ ਹੈ ਅਥਵਾ ਨਹੀਂ ਤਿਨਾ ਕਹਿਆ ਇਸ ਨੰਦ ਕਾ ਬਾਪੂ ਔਰ ਹੈ ਕਬੀਰ ਜੀ ਕਹਿਤੇ ਹੈਂ ਹਮ ਏਹ ਪੂਛਤੇ ਹਾਂ ਉਸਕਾ ਬਾਪੂ ਅਗੇ ਕੌਣ ਹੈ ਤਿਨਾ ਕਹਿਆ ਉਸਕਾ ਬਾਪੂ ਔਰ ਹੈ ਕਬੀਰ ਜੀ ਨੇ ਕਹਿਆ ਹਮ ਏਹ ਪੂਛਤੇ ਹਾਂ ਉਸ ਤੀਜੇ ਕਾ ਬਾਪੂ ਕੌਣ ਹੈ ਅੰਤ ਕੋ ਸ੍ਰਬਕਾ ਬਾਪੂ ਪ੍ਰਮੇਸ੍ਰਰ ਹੀ ਮੰਨਣਾ ਲਗਾ। ਕ੍ਰਿਸ਼ਨ ਜੀ ਪ੍ਰਮੇਸ੍ਰਰ ਅਗੇਹੀ ਹੈ ਇਸਤੇ ਤੁਮ ਐਸੇ ਕਹੋ ਨੰਦ ਕੋ ਬਾਪੂ ਨੰਦਕੋ ਬਾਪੂ ਕ੍ਰਿਸ਼ਨ ਜੀ ਨੰਦ ਮਹਰ ਕੇ ਬਾਪੂ ਹੈਂ ਕ੍ਰਿਸ਼ਨ ਜੀ ਨੰਦ ਮਹਰਕੇ ਬਾਪੂ ਹੈਂ ਐਸੇ ਉਚਾਰੋ ਤਿਨਾ ਨੇ ਕਹਿਆ ਹਮ ਨੰਦ ਕਾ ਬਾਪੂ ਕੋਈ ਨਹੀਂ ਮਾਨਤੇ ਸੁਤੇ ਹੀ ਨੰਦਕੋ ਮਾਨਾਂਗੇ ਸੁਤੇ ਸਿਧ ਹੀ ਨੰਦ ਹੂਆਹੈ ॥ ਤਿਸਕਾ ਉ: ਕਬੀਰ ਜੀ ਕਹਿਤੇ ਹੈਂ

## ਧਰਨਿ ਅਕਾਸੁ ਦਸੋ ਦਿਸ ਨਾਹੀ ਤਬ ਇਹੁ ਨੰਦ ਕਹਾ ਥੋ ਰੇ ॥

ਰੇ ਪਿਆਰਿਓ ਜਦੋਂ ਧਰਨ ਧਰਤੀ ਔਰ ਅਕਾਸ ਇਤਿਆਦੀ ਦਸੋ ਦਿਸਾਂ ਥੀ ਨਹੀਂ ਉਸ ਵਕਤ ਇਹ ਨੰਦ ਕਿਥੇ ਥੀ ਜਦੀ ਸੁਤੇ ਹੀ ਮਾਨਤੇ ਹੋ ਕ੍ਰਿਸ਼ਨ ਜੀ ਉਸ ਵਕਤ ਭੀ ਕਾਇਮ ਸੇ ਇਸਤੇ ਨੰਦ ਮਹਰ ਕੇ ਕ੍ਰਿਸ਼ਨ ਨੰਦਨ ਕਹੀਏ ਪੁਤ੍ਰ ਨਹੀਂ।ਤਿਨਾ ਨੇ ਕਹਿਆ ਕਬੀਰ ਕੋ ਤੇਰਾ ਸੁਆਮੀ ਕੌਣ ਹੈ ਤਿਸ ਪਰ ਕਬੀਰ ਜੀਕਹਿਤੇ ਹੈਂ

## ਸੰਕਟਿ ਨਹੀ ਪਰੈ ਜੋਨਿ ਨਹੀ ਆਵੈ ਨਾਮ ਨਿਰੰਜਨ ਜਾਕੋ ਰੇ ॥

ਰੇ ਪਿਆਰੇ ਜਾਕੋ ਕਹੀਏ ਜਿਸ ਪ੍ਰਮੇਸੁਰ ਕਾ ਨਾਮ ਨਿਰੰਜਨ ਹੈ ਜੋਨੀ ਮੈਂ ਨਹੀਂ ਆਵਤਾ ਇਸੀ ਤੇ ਸੰਕਟ ਦੁਖ ਮੈਂ ਨਹੀ ਪੈਂਦਾ ॥

## ਕਬੀਰ ਕੋ ਸੁਆਮੀ ਐਸੋ ਠਾਕੁਰ ਜਾ ਕੈ ਮਾਈ ਨ ਬਾਪੋ ਰੇ ॥

ਕਬੀਰ ਜੀ ਕਹਿਤੇ ਹੈਂ ਮੇਰਾ ਸੁਆਮੀ ਠਾਕੁਰ ਤਾਂ ਐਸਾ ਹੈ ਜਿਸਕਾ ਨਾ ਮਾਤਾ ਹੈ ਨਾ ਪਿਤਾ ਹੈ ਦੋਨੋ ਭਾਵ ਤੇ ਹੀ ਨਾ ਹੈ।ਯਥਾਃ-

**ਜਨਮ ਮਰਨ ਤੇ ਰਹਿਤ ਨਾਰਾਇਨ ॥ ਭੂਲੇ ਨਰ ਕਰਤ ਕਚਰਾਇਨ ॥ ਇਤੀ ॥**

ਫੇਰ ਕਹਿਣੇ ਲਗੇ ਇਸਨੇ ਕ੍ਰਿਸ਼ਨ ਕੋ ਅਗੇ ਬੀ ਅਕਾਸੀ ਮੰਨ ਲਿਆ ਹੈ ਕੇ ਕਿਤੇ ਅਕਾਸ ਤੋਂ ਗਿਰੇ ਹੈਂ ਕ੍ਰਿਸ਼ਨ ਨਿੰਦਿਆ ਕਰਨੇ ਲਗੇ ॥ ਫੇਰ ਕਬੀਰ ਜੀ ਨੇ ਇਹ ਸ਼ਬਦ ਉਚਾਰਨ ਕੀਆ ॥ (ਨਿੰਦਉ ਨਿੰਦਉ) ਇਤਿਆਦਕ ॥ ਵਾ ਇਸਕੀ ਸਾਖੀ ਕਾਂਸੀ ਮੈਂ ਪ੍ਰਭਤਾ ਫੈਲਰ ਗਈ ਕਬੀਰ ਕੀ ਇਹ ਲਾਵਣੀ ॥

**॥ਗਉੜੀ ਪੂਰਬੀ॥ ਬਾਵਨ ਅਖਰੀ ॥ ਕਬੀਰ ਜੀਉ ਕੀ ॥ ੧ ੳ ਸਤਿਗੁਰ ਪ੍ਰਸਾਦਿ ॥**

ਸਾਖੀ ਏਕ ਪੰਡਿਤ ਏਕ ਕਾਜ਼ੀ ਇਹ ਦੋ ਮਿਲਕੇ ਕਬੀਰ ਜੀ ਪਾਸ ਆਏ ਕਬੀਰ ਜੀ ਕਾ ਸਿਧਾਂਤ ਜਾਨਣੇ ਵਾਸਤੇ ਆਪਣਾ ਸਿਧਾਂਤ ਦਸਣੇ ਵਾਸਤੇ ਕਾਜੀ ਅਗੇ ਜਾਕੇ ਪ੍ਰਸ਼ਨ ਕਰੇਗਾ। ਅਬ ਪੰਡਿਤ ਨੇ ਪ੍ਰਸ਼ਨ ਕੀਆ ਹੇ ਕਬੀਰ ਜੋ ਸੰਸਕ੍ਰਿਤ ਮੈਂ ਬਾਵਨ ਕਹੀਏ ਬਵੰਜਾ ਅੱਖਰ ਹੋਤੇ ਹੈਂ ਤਿਨ ਕਾ ਸਿਧਾਂਤ ਕਿਆ ਹੈ ਔਰ ਇਨਾਂ ਅਖਰਾਂ ਵਿਚ ਹੈ ਕਿਆ ਔਰ ਏਹ ਅਖਰ ਇਸਥਰ ਹੈ ਅਥਵਾ ਅਨਿਸਥਰ ਹੈਂ ਇਹ ਪ੍ਰਸ਼ਨ ਕੀਏ ਅਬ ਇਨਕੇ ਉਃ ਕਰਮ ਸੇ ਚਲੇ ॥

**ਬਾਵਨ ਅਛਰ ਲੋਕ ਤ੍ਰੈ ਸਭੁ ਕਿਛੁ ਇਨਹੀ ਮਾਹਿ ॥**

ਤ੍ਰੈਲੋਕੀ ਤੋਂ ਲੈਕੇ ਜੋ ਸਭ ਕਿਛ ਪਦਾਰਥ ਹੈਂ ਸੋ ਸਭੀ ਇਨਾਂ ਬਾਵਨ ਅਖਰਾਂ ਵਿਚ ਹੈ ॥ ਵਾ ਬਵੰਜਾ ਅਖਰਾਂ ਮੈਂ ਔਰ ਤ੍ਰੈਲੋਕੀ ਮੈਂ ਇਨ ਦੋਨੋ ਵਿਚ ਹੀ ਸਭ ਕਿਛ ਹੈ ਤਾਤਪ੍ਰਜ ਕਿਆ ਰੂਪ ਤ੍ਰੈ ਲੋਕੀ ਮੈਂ ਹੈ ਨਾਮ ਅਖਰਾਂ ਵਿਚ ਹੈ ॥ ਪ੍ਰਸ਼ਨ ॥ ਇਹ ਬਵੰਜਾ ਅਖਰ ਇਸਥਰ ਹੋਵਨਗੇ ॥ ਉਃ

**ਏ ਅਖਰ ਖਿਰ ਜਾਹਿਗੇ ॥**

ਹੇ ਪਿਆਰੇ ਇਹ ਅਖਰ ਖਿਰ ਜਾਨਗੇ ਇਸਥਰ ਨਹੀਂ ॥ ਪ੍ਰਸ਼ਨ ॥ ਆਪਨੇ ਕਹਿਆ ਪਿਛਾਂ ਸਭ ਕਿਛ ਇਨਾਂ ਅਖਰਾਂ ਵਿਚ ਹੈ ਤਾਂ ਪ੍ਰਮੇਸ਼ੂਰ ਭੀ ਇਨਾਂ ਅਖਰਾਂ ਮੈਂ ਆਇਆ ਇਸਤੇ ਓਹੁ ਭੀ ਨਾਸ ਹੀ ਸਿਧ ਹੂਆ ॥ਉ:

**ਓਇ ਅਖਰ ਇਨ ਮਹਿ ਨਾਹਿ ॥**

ਹੇ ਪਿਆਰੇ ਓਹੁ ਅਖਰ ਰੂਪ ਨਾਹਿ ਕਹੀਏ ਪਤੀ ਇਨਾਂ ਅਖਰਾਂ ਦਾ ਮਾਹਿ ਕਹੀਏ ਸਰੂਪ ਨਾਹਿ ਕਹੀਏ ਨਹੀਂ ਅਰਥਾਤ ਇਨਾਂ ਅਖਰਾਂ ਦਾ ਸਰੂਪ ਨਹੀ ॥ ਇਸ ਤੇ ਨਾਸ ਨਹੀਂ ਹੋਤਾ ॥ ਪੰਡਿਤ ਨੇ ਪ੍ਰਸ਼ਨ ਕੀਆ ਓਹੁ ਪ੍ਰਮੇਸ਼ੂਰ ਹੈ ਕੈਸਾ ॥ ਉ:

**ਜਹਾ ਬੋਲ ਤਹ ਅਛਰ ਆਵਾ ॥** ਹੇ ਭਾਈ ਜਹਾਂ ਬੋਲੀਤਾ ਹੈ ਤਹਾਂ ਤਾ ਅਖਰ ਆਵਤਾ ਹੈ॥

**ਜਹ ਅਬੋਲ ਤਹ ਮਨ ਨ ਰਹਾਵਾ ॥**

ਜਿਥੇ ਹਈ ਅਬੋਲ ਬਾਣੀ ਕੀ ਗੰਮਤਾ ਹੀ ਨਹੀਂ ਓਥੇ ਤਾਂ ਮਨ ਹੀ ਨਹੀਂ ਰਹਿਤਾ ਦਸੀਏ ਕੈਸਾ॥ ਪ੍ਰਸ਼ਨ ॥ ਫਿਰ ਕੈਸੇ ਜਾਨਿਆ ਜਾਵੇ ॥ ਉ:

**ਬੋਲ ਅਬੋਲ ਮਧਿ ਹੈ ਸੋਈ ॥**

ਜੈਸੇ ਕਿਸੀ ਪੁਰਸ਼ ਨੇ ਇਕ ਵਾਰਤਾ ਬੋਲੀ ਹੈ ਔਰ ਏਕ ਅਬੋਲ ਹੈ ਅਰਥਾਤ ਬੋਲਿਆ ਨਹੀਂ ਇਨਕੀ ਮਧ ਸੰਧੀ ਮੈਂ ਸੋ ਜੋ ਪ੍ਰਕਾਸ਼ ਕਰਨੇ ਵਾਲਾ ਹੈ ॥

**ਜਸ ਓਹ ਹੈ ਤਸ ਲਖੈ ਨ ਕੋਈ ॥**

ਜਸ ਕਹੀਏ ਜੈਸਾ ਓਹੁ ਸਤ ਚਿਤ ਅਨੰਦ ਰੂਪ ਹੈ ਤੈਸਾ ਹੀ ਸਤਿਗੁਰਾਂ ਬਿਨਾ ਕੋਈ ਲਖ ਨਹੀਂ ਸਕਤਾ

ਅਰਥਾਤ ਗੁਰਾਂ ਦੁਆਰੇ ਲਖਿਆ ਜਾਤਾ ਹੈ ॥ ਵਾ

**ਜਹਾ ਬੋਲ ਤਹ ਅਛਰ ਆਵਾ ॥** ਜਿਥੇ ਬੋਲ ਹੈ ਜਾਗ੍ਰਤ ਤਿਥੇ ਤਾਂ ਅਖਰ ਆਵਤਾ ਹੈ ॥

**ਜਹ ਅਬੋਲ ਤਹ ਮਨ ਨ ਰਹਾਵਾ ॥** ਜਿਥੇ ਅਬੋਲ ਹੈ ਸੁਪਨ ਤਿਥੇ ਮਨ ਨਹੀਂ ਰਹਿਤਾ ॥ ਵਾ

**ਜਹਾ ਬੋਲ ਤਹ ਅਛਰ ਆਵਾ ॥** ਜਿਥੇ ਬੋਲ ਹੈ ਸੁਪਨ ਤਿਥੇ ਅਖਰ ਆਵਤਾ ਹੈ ॥

**ਜਹ ਅਬੋਲ ਤਹ ਮਨ ਨ ਰਹਾਵਾ ॥** ਜਿਥੇ ਅਬੋਲ ਹੈ ਸਸੋਪਤੀ ਤਿਥੇ ਮਨ ਹੀ ਨਹੀਂ ਰਹਿਤਾ ॥ ਵਾ

**ਜਹਾ ਬੋਲ ਤਹ ਅਛਰ ਆਵਾ ॥** ਜਿਥੇ ਬੋਲ ਹੈ ਜੰਗਮ ਚੇਤਨ ਤਿਥੇ ਅਖਰ ਆਵਤਾ ਹੈ ॥

**ਜਹ ਅਬੋਲ ਤਹ ਮਨ ਨ ਰਹਾਵਾ ॥** ਜਿਥੇ ਜੜ ਪੱਥਰ ਆਦਕ ਤਿਥੇ ਮਨ ਹੀ ਨਹੀਂ ਰਹਿਤਾ ॥ ਵਾ

**ਜਹ ਬੋਲ ਤਹ ਅਛਰ ਆਵਾ ॥** ਜਿਥੇ ਬੋਲ ਹੈ ਸਾਬਿਕਲਪ ਸਮਾਧੀ ਤਿਥੇ ਅਖਰ ਆਵਤਾ ਹੈ ॥

**ਜਹ ਅਬੋਲ ਤਹ ਮਨ ਨ ਰਹਾਵਾ ॥**

ਜਿਥੇ ਅਬੋਲ ਹੈ ਨਿਰਵਿਕਲਪ ਸਮਾਧੀ ਤਿਥੇ ਮਨ ਹੀ ਨਹੀਂ ਰਹਿਤਾ ॥ ਵਾ

**ਜਹਾ ਬੋਲ ਤਹ ਅਛਰ ਆਵਾ ॥** ਜਿਥੇ ਬੋਲ ਹੈ ਦ੍ਵੈਤ ਤਿਥੇ ਅੱਖਰ ਆਵਤਾ ਹੈ ॥

**ਜਹ ਅਬੋਲ ਤਹ ਮਨ ਨ ਰਹਾਵਾ ॥**

ਜਿਥ ਅਬੋਲ ਹੈ ਅਦ੍ਵੈਤ ਤਿਥੇ ਮਨ ਹੀ ਨਹੀਂ ਰਹਿਤਾ ਛੇ ਅਰਥ ਹੂਏ ਸੰਪ੍ਰਦਾਈ ॥

**ਬੋਲ ਅਬੋਲ ਮਧਿ ਹੈ ਸੋਈ ॥**

ਬੋਲ ਅਬੋਲ ਇਸ ਪੰਗਤੀ ਕੇ ਪਿਛਲੇ ਹੀ ਅਰਥ ਜਾਨ ਲੈਣ ਇਨਕੀ ਮਧ ਕਹੀਏ ਸੰਧੀ ਮੈਂ ਸੋ ਪ੍ਰਕਾਸ਼ ਕਰਨੇ ਵਾਲਾ ਹੈ ॥ ਅਬ ਕਾਜ਼ੀ ਨੇ ਕਹਿਆ ਹੇ ਕਬੀਰ ਹਮਨੇ ਅਨੁਮਾਨ ਸੇ ਜਾਣ ਲਇਆ ਹੈ ਤੈਨੇ ਅਲਾ ਕੋ ਪਾ ਲਿਆ ਹੈ ਤਿਸ ਪਰ ਕਬੀਰ ਜੀ ਕਹਿਤੇ ਹੈਂ ॥

**ਅਲਹ ਲਹਉ ਤਉ ਕਿਆ ਕਹਉ ਕਹਉ ਤ ਕੋ ਉਪਕਾਰ ॥**

ਹੇ ਕਾਜ਼ੀ ਜਦੀ ਹਮਨੇ ਅਲਾ ਕੋ ਲਖਿਆ ਹੈ ਤਬ ਤੇਰੇ ਕੋ ਕਿਆ ਕਹੀਏ ਜਦੀ ਮੈਂ ਤੇਰੇ ਕੋ ਕਹਾਂ ਤਾਂ ਤੈਨੇ ਕਿਆ ਉਪਕਾਰ ਜਾਣ ਲੈਣਾ ਹੈ ਵਾ ਜਦੀ ਮੈਂ ਕੁਝ ਕਹਾਂਗਾ ਤਬ ਆਪਣੇ ਉਪਕਾਰ ਨਾਮ ਭਲੇ ਵਾਸਤੇ ਕਹਾਂਗਾ ਵਾ ਜਦੀ ਕਹੂੰਗਾ ਤਾਂ ਕਿਸੀ ਸ਼ਰਧਾਲੂ ਜਗਜਾਸੂ ਪ੍ਰਤੀ ਉਪਕਾਰ ਕਹਾਂਗਾ ਵਾ ਹੇ ਕਾਜ਼ੀ ਜਦੀ ਕਹੇ ਤਬ ਕੋਈ ਪ੍ਰਮੇਸ਼ੁਰ ਕਾ ਉਪਕਾਰ ਕਹੇ ਚਾਰ ਅਰਥ ॥ ਕਾਜ਼ੀ ਨੇ ਪ੍ਰਸ਼ਨ ਕੀਆ ਜਿਸ ਅਲਾ ਕੋ ਆਪ ਨੇ ਪਾਇਆ ਹੈ ਓਹੁ ਹੈ ਕਿਥੇ ਉ: ॥

**ਬਟਕ ਬੀਜ ਮਹਿ ਰਵਿ ਰਹਿਓ ਜਾਕੋ ਤੀਨਿ ਲੋਕਿ ਬਿਸਥਾਰ ॥**

ਹੇ ਕਾਜ਼ੀ ਜਾਕੋ ਕਹੀਏ ਜਿਸ ਪ੍ਰਮੇਸੁਰ ਕਾ ਤ੍ਰਿਲੋਕੀ ਆਦਕ ਬਿਸਥਾਰ ਕੀਆ ਹੈ ਓਹੁ ਜੈਸੇ ਬਟਕ ਨਾਮ ਬੜ ਬੀਜ ਵਿਚ ਹੈ ਬੀਜ ਬਚ ਵਿਚ ਹੈ ਐਸੇ ਤ੍ਰਿਲੋਕੀ ਮੈਂ ਰਵ ਰਹਿਆ ਹੈ ॥

**ਅਲਹ ਲਹੰਤਾ ਭੇਦ ਛੈ ਕਛੁ ਕਛੁ ਪਾਇਓ ਭੇਦ ॥**

ਜਬ ਕੁਛਕ ਸ਼ਾਸਤ੍ਰ ਦੁਆਰਾ ਕੁਛਕ ਸਤਿਗੁਰਾਂ ਦੁਆਰਾ ਭੇਦ ਪਾਇਆ ਤਬ ਅਲਾ ਮੈਂ ਔਰ ਅਲਾਕੇ ਲਹੰਤਾ ਕਹੀਏ ਲਖਣੇ ਵਾਲਿਆਂ ਮੈਂ ਜੋ ਭੇਦ ਮਾਨ ਰਹੇ ਸੇ ਸੋ ਛੈ ਨਾਸ ਹੋ ਗਜਾ ॥ ਵਾ ਦੂਤੀ ਜਬ ਕੁਛ ਭੇਦ

ਗੁਰਾਂ ਦੁਆਰੇ ਪਾਇਆ ਤਬ ਅਲਾ ਕੋ ਲਹੰਤਾ ਲਖਿਆ ਫੇਰ ਜੋ ਕੁਛ ਨਾਮ ਤੁਛ ਭੇਦ ਮਾਨ ਰਹੇ; ਸੋ ਸੋ ਛੈ ਨਾਸ ਹੋ ਗਿਆ ॥ ਪ੍ਰਸ਼ਨ ਉਸਕੋ ਆਪ ਨੇ ਕੈਸੇ ਪਾਇਆ ਉ: ॥

**ਉਲਟਿ ਭੇਦ ਮਨ ਬੇਧਿਓ ਪਾਇਓ ਅਭੰਗ ਅਛੇਦ ॥**

ਜਦੋਂ ਮਨ ਭੇਦ ਤਰਫੋਂ ਉਲਟ ਕੇ ਪ੍ਰਮੇਸ੍ਵਰ ਮੇਂ ਬੇਧਿਓ ਤਦਾਕਾਰ ਹੂਆ ਤਬ ਅਭੰਗ ਅਛੇਦ ਜੋ ਈਸ੍ਵਰ ਤਿਸਕੋ ਪਾਇਆ ॥ ਪ੍ਰਸ਼ਨ ਮੁਸਲਮਾਨ ਖੁਦਾ ਕੋ ਕਿਸ ਦੁਆਰੇ ਜਾਨਤੇ ਹੈਂ ਔਰ ਹਿੰਦੂ ਪ੍ਰਮੇਸ੍ਵਰ ਕੋ ਕਿਸ ਦੁਆਰੇ ਜਾਨਤੇ ਹੈਂ ਉ: ॥

**ਤੁਰਕ ਤਰੀਕਤਿ ਜਾਨੀਐ ਹਿਦੂ ਬੇਦ ਪੁਰਾਨ ॥**

ਹੇ ਪਿਆਰੇ ਤੁਰਕ ਮੁਸਲਮਾਨ ਖੁਦਾ ਕੋ ਤਰੀਕਤ ਨਾਮੇ ਕਿਤਾਬ ਦੁਆਰਾ ਜਾਨਤੇ ਹੈਂ ਔਰ ਹਿੰਦੂ ਪ੍ਰਮੇਸ੍ਵਰ ਕੋ ਬੇਦਾਂ ਪੁਰਾਨਾਂ ਦੁਆਰੇ ਜਾਨਤੇ ਹੈਂ ਉ:ਵ ਇਹ ਬੇਦ ਕੋ ਬਨ ਰੂਪ ਕਰਕੇ ਕਥਨ ਕੀਆ ਹੈ ਇਸ ਮੈਂ ਪੜਿਆ ਹੂਆ ਜੀਵ ਭੁਲ ਜਾਤਾ ਹੈ ਪ੍ਰਸ਼ਨ ਫੇਰ ਬੇਦ ਨਾ ਪੜਨਾ ਚਾਹੀਏ ਉ: ਹਮਾਰਾ ਏਹ ਮਤ ਨਹੀਂ, ਕੇ ਨਾ ਪੜਨਾ ਚਾਹੀਏ ਪੜ੍ਹਨਾ ਕਰੇ ਪ੍ਰੰਤੂ ਇਹ ਵਾਤ ਹੈ ॥

**ਮਨ ਸਮਝਾਵਨ ਕਾਰਨੇ ਕਛੂਅਕ ਪੜੀਐ ਗਿਆਨ ॥ ੫ ॥**

ਆਪਣੇ ਮਨ ਦੇ ਸਮਝਾਵਨ ਦੇ ਕਾਰਨ ਵਾਸਤੇ ਕੁਛਕ ਸਰੂਪ ਦੇ ਗਜਾਨ ਵਾਸਤੇ ਪੜੀਏ ਫੇਰ ਛੋਡ ਦਈਏ ਕੁਛ ਲੋੜ ਨਹੀਂ ॥ ਪ੍ਰਸ਼ਨ ਆਪ ਨੇ ਕਿਸ ਨੂੰ ਜਾਨਣਾ ਕੀਆ ਹੈ ਉ: ॥

**ਓਅੰਕਾਰ ਆਦਿ ਮੈ ਜਾਨਾ ॥**

ਓਅੰਕਾਰ ਜੋ ਮੰਗਲ ਸਰੂਪ ਸਰਬ ਕੀ ਆਦ ਪ੍ਰਮੇਸ੍ਵਰ ਤਿਸਕੋ ਹਮਨੇ ਜਾਨਿਆ ਹੈ ॥

**ਲਿਖਿ ਅਰ ਮੇਟੈ ਤਾਹਿ ਨ ਮਾਨਾ ॥**

ਜੋ ਓਅੰਕਾਰ ਧਰਤੀ ਉਪਰ ਲਿਖਕੇ ਅਰ ਕਹੀਏ ਪੁਨਾ ਮੇਟ ਦੇਤੇ ਹੈਂ ਉਸ ਓਅੰਕਾਰ ਕੋ ਹਮ ਨਹੀਂ ਮਾਨਤੇ ਵਾ ਓਅੰਕਾਰ ਦਾ ਜੋ ਆਦ ਲੱਖ ਭਾਗ ਵਾਚਕੋ ਤਜਾਗਕੇ ਤਿਸਕੋ ਮੈਂ ਜਾਨਾ ਹੈ ਲਿਖਨੇ ਵਾਲਾ ਬ੍ਰਹਮ ਮੇਟਨੇ ਵਾਲਾ ਸ਼ਿਵਜੀ ਤਿਸਕੋ ਮੈਂ ਨਹੀਂ ਮਾਨਤਾ ॥

**ਓਅੰਕਾਰ ਲਖੈ ਜੋ ਕੋਈ ॥** ਓਅੰਕਾਰ ਮੰਗਲ ਸਰੂਪ ਵਾ ਓਅੰਕਾਰ ਕਾ ਲੱਖ ਭਾਗ ਜੋ ਕੋਈ ਲਖਦਾ ਹੈ ॥

**ਸੋਈ ਲਖਿ ॥** ਸੋਈ ਪੁਰਸ਼ ਲੱਖ ਸਰੂਪ ਹੋਇਆ ਹੈ ॥

**ਮੇਟਨਾ ਨ ਹੋਈ ॥**

ਉਸਕਾ ਮੇਟਨਾ ਕਹੀਏ ਨਾਸ ਨਹੀਂ ਹੋਤਾ ॥ ੬ ॥ ਪ੍ਰਸ਼ਨ ਕਿਸਕੀ ਸ਼ਰਨ ਲਵੇ ਉ: ਗੁਰਾਂ ਕੀ ਸ਼ਰਨ ਲਵੇ ਪ੍ਰਸ਼ਨ ਗੁਰੂ ਕੈਸੇ ਹੈਂ ਉ: ॥

**ਕਕਾ ਕਿਰਣਿ ਕਮਲ ਮਹਿ ਪਾਵਾ ॥**

ਕਕੇ ਵਰਨ ਦਵਾਰੇ ਕਥਨ ਕਰਤੇ ਹੈਂ ਜਿਸ ਵਕਤ ਗੁਰੂ ਰੂਪੀ ਸੂਰਜ ਨੇ ਜਗਜਾਸੂ ਕੇ ਰਿਦੇ ਰੂਪੀ ਕਮਲ ਵਿਚ ਉਪਦੇਸ ਰੂਪੀ ਕਿਰਨਾਂ ਪਾਈਆਂ ॥

**ਸਸਿ ਬਿਗਾਸ ਸੰਪਟ ਨਹੀ ਆਵਾ ॥**

ਸਸ ਨਾਮ ਸਤੋਗੁਨ ਅਰਥਾਤ ਤ੍ਰਿਗੁਨ ਆਤਮਕ ਮਾਇਆ ਕੇ ਬਿਗਾਸ ਕਹੀਏ ਖਿੜਨੇ ਤੇ ਅਰਥਾਤ ਮਾਇਆ ਜਨਕ ਦ੍ਰਬ ਪ੍ਰਾਪਤ ਹੈ ਤੋਂ ਭੀ ਰਿਦਾ ਕਵਲ ਸੰਪਟ ਕਹੀਏ ਮਿਚਣੇ ਮੈਂ ਨਹੀਂ ਆਵਤਾ ॥ ਵਾ ਅੱਖਰ

ਅਗੇ ਪਿਛੇ ਕਰਨੇ ਜਬ ਗੁਰੂ ਰੂਪੀ ਸਸੀ ਨੇ ਜਗਜਾਸੂ ਕੀ ਬੁਧੀ ਰੂਪੀ ਕਵਲ ਕਹੀਏ ਕਵੀ ਮੈਂ ਉਪਦੇਸ਼ ਰੂਪੀ ਕਿਰਨਾਂ ਪਾਈਆਂ ਤਬ ਤਮੋਗੁਨ ਰੂਪੀ ਸੂਰਜ ਕੇ ਬਿਗਾਸ ਖਿੜਨੇ ਤੇ ਬੁਧੀ ਰੂਪੀ ਕਵੀ ਸੰਪਟ ਕਹੀਏ ਮਿਚਣ ਵਿਚ ਨਹੀਂ ਆਵਤੀ ਦੁਰਬਾਸ਼ਾ ਵਤ ਤਮੋਗੁਨ ਵਿਗਾੜ ਨਹੀਂ ਸਕਤਾ ਦੋ ਅਰਥ ॥

## ਅਰੁ ਜੇ ਤਹਾ ਕੁਸਮ ਰਸ ਪਾਵਾ ॥

ਅਰ ਬਹੁੜੋ ਜੇਕਰ ਤਹਾ ਕਹੀਏ ਤਿਸ ਰਿਦੇ ਰੂਪੀ ਕੁਸਮ ਨਾਮ ਕਵਲ ਮੈਂ ਗੁਰਾਂ ਨੇ ਆਤਮ ਰਸ ਪਾਇਆ ਹੈ ਵਾ ਬੁਧੀ ਰੂਪੀ ਕਵੀ ਮੈਂ ॥

## ਅਕਹ ਕਹਾ ਕਹਿਕਾ ਸਮਝਾਵਾ ॥

ਓਹੁ ਰਸ ਕਹਿਣੇ ਤੇ ਅਕਹ ਹੈ ਫੇਰ ਕਾ ਨਾਮ ਕਿਸਕੋ ਕਹਿਕੇ ਸਮਝਾਵੀਏ ਯਥਾ ਗੂੰਗੇ ਗੁਰ ਖਾਇਆ ੭।

## ਖਖਾ ਇਹੈ ਖੋੜਿ ਮਨ ਆਵਾ ॥

ਖਖੇ ਵਰਨ ਦ੍ਵਾਰੇ ਕਹਿਤੇ ਹੈਂ ਇਹ ਜੀਵ ਕਾ ਮਨ ਜਦੋਂ ਸਾਧ ਸੰਗਤਿ ਰੂਪੀ ਖੋੜ ਵਿਚ ਆਇਆ ਤਾਂ ਇਸ ਪ੍ਰੇਮ ਰੂਪੀ ਖੋੜ ਵਿਚ ਆਇਆ ਜਬ ਪ੍ਰੇਮ ਰੂਪੀ ਖੋੜ ਵਿਚ ਆਇਆ ਤਬ ਅੰਤ੍ਰ ਮੁਖਤਾ ਰੂਪੀ ਖੋੜ ਵਿਚ ਆਇਆ ਜਬ ਅੰਤ੍ਰ ਮੁਖਤਾ ਰੂਪੀ ਖੋੜ ਮੈਂ ਆਇਆ ਤਬ ਗਜਾਨ ਰੂਪੀ ਖੋੜ ਮੈਂ ਆਇਆ ਜਬ ਗਜਾਨ ਰੂਪੀ ਖੋੜ ਮੈਂ ਆਇਆ ਤਬ ਆਤਮਾਂ ਰੂਪੀ ਖੋੜ ਮੈਂ ਆਇਆ ਜਬ ਆਤਮਾਂ ਰੂਪੀ ਖੋੜ ਮੈਂ ਆਇਆ ਤਬ ਬ੍ਰਹਮ ਰੂਪੀ ਖੋੜ ਮੈਂ ਆਇਆ ॥

## ਖੋੜੇ ਛਾਡਿ ਨ ਦਹ ਦਿਸਿ ਧਾਵਾ ॥

ਉਸ ਬ੍ਰਹਮ ਰੂਪੀ ਖੋੜਕੋ ਛੋਡਕੇ ਦਸੋ ਦਿਸਾਂ ਮੈਂ ਨਹੀਂ ਧਾਵਦਾ ਅਰਥਾਤ ਚੁਰਾਸੀ ਲੱਖਜੋਨਮੈਂ ਨਹੀਂ ਧਾਵਤਾ॥

## ਖਸਮਹਿ ਜਾਣਿ ਖਿਮਾ ਕਰਿ ਰਹੈ ॥

ਇਸ ਪ੍ਰਕਾਰ ਖਸਮ ਪ੍ਰਮੇਸ਼ੂਰ ਕੋ ਪੂਰਨ ਜਾਨਕੇ ਵਾ ਰਿਦੇ ਵਿਚ ਜਾਨਕੇ ਓਹੁ ਖਿਮਾ ਕਰਕੇ ਰਹਿਤਾ ਹੈ ਪ੍ਰਸ਼ਨ ਇਹ ਜੀਵ ਨਾਸ ਹੋਣੇ ਤੇ ਰਹਿਤ ਕੈਸੇ ਹੋਵੇ ਉ: ॥

## ਤਉ ਹੋਇ ਨਿਖਿਅਉ ਅਖੈ ਪਦ ਲਹੈ ॥

ਜਦੀ ਅਖੈ ਪਦ ਕੋ ਲਹੈ ਲਖੇ ਤਉ ਨਿਖਿਅਉ ਕਹੀਏ ਨਾਸ ਤੇ ਰਹਿਤ ਹੋਤਾ ਹੈ ॥ ੮ ॥ ਪ੍ਰਸ਼ਨ ਅਖੈ ਪਦ ਕੋ ਕੈਸੇ ਲਖਦਾ ਹੈ ਉ: ਗੁਰਾਂ ਕੇ ਵਚਨਾਂ ਕਰਕੇ ਇਸਤੇ ਕਹਿਤੇ ਹੈਂ ਸਮਸ਼੍ਰ ॥

## ਗਗਾ ਗੁਰਕੇ ਬਚਨ ਪਛਾਨਾ॥

ਗਗੇ ਵਰਨ ਦ੍ਵਾਰੇ ਕਹਿਤੇ ਹੈਂ ਜਿਨ੍ਹਾਂ ਨੇ ਗੁਰਾਂ ਕੇ ਵਚਨ ਪਛਾਨ ਨੇ ਕੀਏ ਹੈਂ ॥

## ਦੂਜੀ ਬਾਤ ਨ ਧਰਈ ਕਾਨਾ ॥ ਓਹੁ ਪੁਰਸ਼ ਦੂਜੀ ਵਾਤ ਕੋ ਕੰਨ ਮੈਂ ਨਹੀਂ ਧਰਤੇ ॥

## ਰਹੈ ਬਿਹੰਗਮ ਕਤਹਿ ਨ ਜਾਈ ॥

ਜੋ ਬਿਹੰਗਮ ਕਹੀਏ ਪੰਛੀ ਕੀ ਬ੍ਰਿਤੀ ਰਹਿਤਾ ਹੈ ਵਾ ਹੰਗਮ ਕਹੀਏ ਹੰਕਾਰ ਤੇ ਬਿ ਕਹੀਏ ਰਹਿਤ ਹੋਇਆ ਹੈ ਜੋ ਸੋ ਕਤਹਿ ਕਹੀਏ ਕਿਤੇ ਭੀ ਜਨਮ ਮਰਨ ਮੈਂ ਨਹੀਂ ਜਾਤਾ ॥

## ਅਗਹ ਗਹੈ ਗਹਿ ਗਗਨ ਰਹਾਈ ॥ ੯ ॥

ਓਹੁ ਪ੍ਰਮਾਤਮ ਦੇਵ ਅਸ਼ੁਧ ਮਨ ਕਰਕੇ ਗਹੈ ਕਹੀਏ ਗ੍ਰਹਨ ਕਰਨੇ ਤੇ ਅਗਹ ਹੈ ਸੁਧ ਮਨ ਕਰਕੇ ਗਗਨ ਚੇਤਨ ਕੋ ਗਹਿ ਰਖਦਾ ਹੈ ਵਾ ਜੋ ਸ਼ਕਤੀ ਬ੍ਰਿਤੀ ਕਰਕੇ ਗਹੈ ਕਹੀਏ ਗ੍ਰਹਨ ਕਰਨੇ ਤੇ ਅਗੈਹ ਹੈ ਤਿਸ

ਚੇਤਨ ਕੋ ਲਖਣਾ ਬ੍ਰਿਤੀ ਕਰਕੇ ਗਹਿ ਰਖਦਾ ਹੈ॥

**ਘਘਾ ਘਟਿ ਘਟਿ ਨਿਮਸੈ ਸੋਈ॥**

ਘਘੇ ਵਰਨ ਦ੍ਵਾਰੇ ਕਹਿਤੇ ਹੈਂ ਸੋ ਪ੍ਰਮੇਸ੍ਵਰ ਘਟਾਂ ਘਟਾਂ ਵਿਚ ਨਿਮਸੇ ਕਹੀਏ ਪ੍ਰਕਾਸ਼ ਕਰ ਰਹਿਆ ਹੈ ਵਾ ਨਿਮਸੈ ਕਹੀਏ ਇਸਥਤ ਹੋ ਰਹਿਆ ਹੈ॥ ਪ੍ਰਸ਼ਨ ਜਦੋਂ ਸਰੀਰ ਰੂਪੀ ਘਟ ਫੁਟ ਗਜਾ ਤਬ ਉਸ ਚੇਤਨ ਕਾ ਭੀ ਘਟਨਾ ਹੋਤਾ ਹੋਵੇਗਾ ਉ:॥

**ਘਟ ਫੂਟੇ ਘਟਿ ਕਬਹਿ ਕਬਹਿ ਨ ਹੋਈ॥**

ਸਰੀਰ ਰੂਪੀ ਘਟ ਕੇ ਫੁਟਣੇ ਸੇ ਉਸ ਚੇਤਨ ਕਾ ਘਟਨਾ ਕਬੀ ਨਹੀਂ ਹੋਤਾ ਹੈ॥

**ਤਾ ਘਟ ਮਾਹਿ ਘਾਟ ਜਉ ਪਾਵਾ॥**

ਤਾਂ ਕਹੀਏ ਤਿਸ ਰਿਦੇ ਰੂਪੀ ਘਟ ਮੈਂ ਜਦੀ ਉਸਕੀ ਪ੍ਰਾਪਤੀ ਕਾ ਗਜਾਨ ਰੂਪੀ ਘਾਟ ਰਸਤਾ ਪਾਵਾ ਕਹੀਏ ਪਾ ਲਿਆ ਹੈ॥

**ਸੋ ਘਟ ਛਾਡਿ ਅਵ ਘਟ ਕਤ ਧਾਵਾ॥**

ਸੋ ਘਟ ਕਹੀਏ ਘਾਟ ਰਸਤੇ ਕੋ ਛੋੜਕੇ ਵਾ ਘਟ ਅੰਤ੍ਰ ਮੁਖਤਾ ਕੋ ਛੋੜਕੇ ਅਵ ਘਟ ਜੋ ਔਖੇ ਅਸਥਾਨ ਉਨ ਮੈਂ ਓਹੁ ਕਤ ਨਾਮ ਕਿਸ ਵਾਸਤੇ ਧਉਂਦਾ ਹੈ ਕਿੰਤੂ ਨਹੀਂ ਧਉਂਦਾ ਹੈ॥ ੧੦॥

**ਙੰਙਾ ਨਿਗ੍ਰਹਿ ਸਨੇਹੁ ਕਰਿ ਨਿਰ ਵਾਰੋ ਸੰਦੇਹ॥**

ਙੰਙਾ ਵਰਨ ਦ੍ਵਾਰੇ ਕਹਿਤੇ ਹੈ ਪ੍ਰਮੇਸ੍ਵਰ ਕਾ ਸਨੇਹੁ ਪ੍ਰੇਮ ਨਿਗ੍ਰਹਿ ਕਹੀਏ ਗ੍ਰਹਨ ਕਰ॥ ਵਾ ਸਨੇਹੁ ਕਰਕੇ ਇੰਦ੍ਰਿਆਂ ਕੋ ਨਿ ਵਿਸ਼ੇਸ ਕਰਕੇ ਗ੍ਰਹਿ ਕਹੀਏ ਦਮਨ ਕਰ ਇਤਨਾ ਚਿਰ ਭਜਨ ਕਰਦੇ ਕੋ ਹੋ ਗਯਾ ਵਾ ਫਕੀਰ ਹੋਇਕੋ ਅਬ ਤਕ ਪ੍ਰਾਪਤੀ ਨਹੀਂ ਹੋਈ ਇਹ ਸੰਦੇਹ ਨਿਵਾਰਦੇ॥

**ਨਾਹੀ ਦੇਖਿ ਨ ਭਾਜੀਐ ਪਰਮ ਸਿਆਨਪ ਏਹ॥੧੧॥**

ਅਬ ਤਕ ਨਹੀਂ ਪ੍ਰਾਪਤ ਹੋਇਆ ਇਹ ਦੇਖਕੇ ਨਾ ਭਜੇ ਏਹੀ ਪਰਮ ਕਹੀਏ ਵਡੀ ਸਿਆਣਪਤਾ ਹੈ॥

**ਚਚਾ ਰਚਿਤ ਚਿਤ੍ਰ ਹੈ ਭਾਰੀ॥** ਚਚੇ ਵਰਨ ਦ੍ਵਾਰੇ ਕਹਿਤੇ ਹੈਂ॥ ਇਹ ਜੋ ਭਾਰੀ ਚਿਤ੍ਰਕਾਰੀ ਰਚੀ ਹੈ॥

**ਤਜਿ ਚਿਤ੍ਰੈ ਚੇਤਹੁ ਚਿਤ ਕਾਰੀ॥**

ਇਸ ਚਿਤ੍ਰਕਾਰੀ ਕੋ ਤਿਆਗ ਕੇ ਚਿਤ ਕਾਰੀ ਕੇ ਕਰਨੇ ਵਾਲੇ ਕੋ ਚੇਤਹੁ॥

**ਚਿਤ੍ਰ ਬਚਿਤ੍ਰ ਇਹੈ ਅਵਝੇਰਾ॥**

ਇਹ ਜੋ ਚਿਤ੍ਰ ਕਾਰੀ ਬਚਿਤ੍ਰ ਕਹੀਏ ਨਾਨਾਂ ਪ੍ਰਕਾਰ ਕੀ ਅਵ ਕਹੀਏ ਅਬੀ ਝੇਰਾ ਕਹੀਏ ਝੜਨੇ ਵਾਲੀ ਹੈ॥ ਵਾ ਅਵ ਵਿਸ਼ੇਸ ਕਰਕੇ ਝੜਨੇ ਵਾਲੀ ਹੈ॥ ਵਾ ਅਵਝੇਰਾ ਕਹੀਏ ਖਾਤਾ ਹੈ ਵਾ ਅਵਝੇਰਾ ਝਗੜਾ ਰੂਪ ਹੈ ਵਾ ਅਵਝੇਰਾ ਕਹੀਏ ਝਲ ਬਨ ਹੈ॥ ਪੰਜ ਅਰਥ॥ ੧੨॥

**ਤਜਿ ਚਿਤ੍ਰੈ ਚਿਤੁ ਰਾਖਿ ਚਿਤੇਰਾ॥**

ਇਸ ਚਿਤ੍ਰਕਾਰੀ ਕੋ ਤਿਆਗਕੇ ਚਿਤੇਰਾ ਜੋ ਪ੍ਰਮੇਸ਼ਵਰ ਤਿਸ ਮੈਂ ਚਿਤ ਕੋ ਰਖ॥

**ਛਛਾ ਇਹੈ ਛਤ੍ਰ ਪਤਿ ਪਾਸਾ॥**

ਛਛੇ ਵਰਨ ਦ੍ਵਾਰੇ ਕਹਿਤੇ ਹੈਂ ਇਹ ਛਤ੍ਰ ਪਤ ਪ੍ਰਮੇਸ਼ਵਰ ਤੇਰੇ ਪਾਸ ਹੀ ਹੈ॥

## ਛਕਿ ਕਿਨ ਰਹਹੁ ਛਾਡਿ ਕਿਨ ਆਸਾ ॥

ਆਸਾ ਕੋ ਕਿਉਂ ਨਹੀਂ ਛੋਡਦਾ ਆਸਾ ਕੋ ਛੋਡਕੇ ਛਕਿ ਕਹੀਏ ਫਬ ਕਿਉਂ ਨਹੀਂ ਰਹਿਤਾ ॥ ਵਾ ਛਕਿ ਨਾਮ ਪ੍ਰਸੰਨ ਕਿਉਂ ਨਹੀਂ ਰਹਿਤਾ ॥

## ਰੇ ਮਨ ਮੈ ਤਉ ਛਿਨ ਛਿਨ ਸਮਝਾਵਾ ॥

ਰੇ ਮਨ ਪਿਆਰੇ ਵਾ ਮਨ ਪ੍ਰਤੀ ਉਪਦੇਸ਼ ਦੇਤੇ ਹੈਂ ਹੇ ਮਨ ਮੈਂ ਤਾਂ ਤੇਰੇ ਕੋ ਛਿਨ ਛਿਨ ਕਾਲ ਮੈਂਸਮਝਾਵਤਾ ਹੂੰ॥

## ਤਾਹਿ ਛਾਡਿ ਕਤ ਆਪ ਬਧਾਵਾ ॥

ਤਾਹਿ ਤਿਸ ਪ੍ਰਮੇਸ਼ਵਰ ਕੋ ਛਾਡਕੇ ਫੇਰ ਤੂੰ ਕਤ ਕਹੀਏ ਕਿਸ ਵਾਸਤੇ ਬੰਧਾਇ ਮਾਨ ਹੋਤਾ ਹੈ ॥

## ॥੧੩॥ ਜਜਾ ਜਉ ਤਨ ਜੀਵਤ ਜਰਾਵੈ ॥

ਜਜੇ ਵਰਨ ਦ੍ਵਾਰਾ ਕਥਨ ਕਰਤੇ ਹੈਂ ਜਉ ਕਹੀਏ ਜਦੀ ਜਿਉਂਦੇ ਤਨ ਕੋ ਹੀ ਜਲਾ ਦੇਵੇ ਅਰਥਾਤ ਬੋਲ ਕੁਬੋਲ ਸਹਾਰਨੇ ॥ ਵਾ ਤਨ ਕੋ ਜੀਵਤ ਭਾਵ ਸੇ ਜਰਾ ਦੇਵੇ ॥

## ਜੋਬਨ ਜਾਰਿ ॥

ਫੇਰ ਜੋਬਨ ਕੋ ਜਾਲ ਦੇਵੇ ਅਰਥਾਤ ਬਿਸ਼ਿਆਂ ਤੇ ਰਹਿਤ ਕਰ ਦੇਵੇ ॥ ਵਾ ਜੋਬਨ ਰਹਿਆ ਹੈ ਸੰਸਾਰ ਇਸ ਕੋ ਬ੍ਰਹਮ ਦ੍ਰਿਸ਼ਟੀ ਕਰਕੇ ਜਾਰ ਦੇਵੇ॥ ਵਾ ਸੰਸਾਰ ਬਨਕੋ ਜਾਰ ਦੇਵੇ ॥ ਵਾ ਇਹ ਜਾਰ ਕਹੀਏ ਜਾਲਾ ਰੂਪ ਬਨ ਰਹਿਆ ਹੈ ॥

**ਜੁਗਤਿ ਸੋ ਪਾਵੈ ॥** ਸੋ ਪ੍ਰਮੇਸ਼ਵਰ ਮੈਂ ਜੁਗਤਿ ਕਹੀਏ ਜੁੜਨਾ ਪਾਵਤਾ ਹੈ ॥

## ਅਸ ਜਰਿ ਪਰ ਜਰਿ ਜਰਿ ਜਬ ਰਹੈ ॥

ਆਪਣੀ ਜਰ ਜੋ ਅਸ ਕਹੀਏ ਹੈ ਔਰ ਪਰਾਈ ਜਰ ਜੋ ਹੈ ਇਸਕੀ ਇਛਿਆ ਕੋ ਜਦੀ ਜਰ ਰਹੇ ॥ ਵਾ ਅਸ ਕਹੀਏ ਇਸ ਲੋਕ ਦੀ ਜਰ ਔਰ ਪਰ ਕਹੀਏ ਪ੍ਰਲੋਕ ਦੀ ਜਰ ਇਨਕੀ ਇਛਿਆ ਕੋ ਜਬ ਜਾਰ ਰਹੇ ॥ ਵਾ ਅਸ ਇਸ ਜੀਵਕੀ ਜਰ ਬਿਭੂਤੀ ਕਿਆ ਹੈ ਅਲਪਗਤਾ ਅਵਿਦਿਆ ਪਰ ਨਾਮ ਪ੍ਰਮੇਸ਼ਵਰ ਕੀ ਜਰ ਬਿਭੂਤੀ ਕਿਆ ਹੈ ਸਰਬਗਤਾ ਔਰ ਮਾਇਆ ਇਨਕੇ ਵਾਚਕੋ ਜਦੀ ਜਾਰ ਰਹੇ ॥

## ਤਬ ਜਾਇ ਜੋਤਿ ਉਜਾਰਉ ਲਹੈ ॥

ਤਬ ਅੰਤਸ ਕਰਨ ਰੂਪੀ ਜਾਇ ਕਹੀਏ ਜਗ੍ਹਾ ਮੈ ਜੋਤੀ ਕਾ ਉਜਾਲਾ ਲਖ ਲੈਤਾ ਹੈ ॥

## ਝਝਾ ਉਰਝਿ ਸੁਰਝਿ ਨਹੀ ਜਾਨਾ ॥

ਝਝੇ ਵਰਨ ਦਵਾਰੇ ਕਹਿਤੇ ਹੈਂ ਇਹ ਸੰਸਾਰ ਮੈ ਉਰਝ ਰਹਿਆ ਹੈ ਇਸ ਨੂੰ ਚਾਹੀਦਾ ਸੀ ਸੁਰਝਨਾ ਖੁਲਨਾ ਪਰ ਨਾਂ ਖੁਲਨਾ ਜਾਨਿਆ।

## ਰਹਿਓ ਝਝਕਿ ਨਾਹੀ ਪਰਵਾਨਾ ॥

ਇਨਾਂ ਪਦਾਰਥਾਂ ਵਿਚ ਝਝਕਤ ਦਾ ਕਾਰ ਹੋ ਰਹਿਆ ਹੈ ॥ ਵਾ ਝਝਕ ਨਾਮ ਠਠੰਬਰ ਰਹਿਆ ਹੈ ਇਸ ਤੇ ਪ੍ਰਵਾਨਨੀਕ ਨਹੀਂ ਹੂਆ ॥

## ਕਤ ਝਖਿ ਝਖਿ ਅਉਰਨ ਸਮਝਾਵਾ ॥

ਆਪ ਤਾਂ ਸਮਝਿਆ ਨਹੀਂ ਫੇਰ ਝਖ ਗਪਾਂ ਕੋ ਝਖ ਕਹੀਏ ਮਾਰਕੇ ਔਰਾਂ ਕੋ ਸਮਝਾਵਤਾ ਹੈ ॥

ਝਗਰ ਕੀਏ ਝਗਰਉ ਹੀ ਪਾਵਾ ॥

ਝਗਰੇ ਕੌਨ ਕਰਮ ਕਾਂਡ ਇਨਕੇ ਕਰਨੇ ਤੇ ਵਾ ਪ੍ਰਤਖ ਝਗਰੇ ਕਰਨੇ ਤੇ ਝਗਰਾ ਹੀ ਪਾਵਨਾ ਹੈ ਕਿਆ ਦੁਖ ॥

੧੫ ॥ ਢੰਢਾ ਨਿਕਟਿ ਜੁ ਘਟਿ ਰਹਿਓ ਦੂਰਿ ਕਹਾ ਤਜਿ ਜਾਇ ॥

ਢੰਢੇ ਵਰਨ ਦਵਾਰੇ ਕਹਿਤੇ ਹੈਂ ਜੋ ਪ੍ਰਮੇਸ਼ਵਰ ਘਟ ਕੇ ਨਿਕਟ ਹੀ ਇਸਥਤ ਹੋ ਰਹਿਆ ਹੈ ਤੂੰ ਉਸਕੋ ਤ੍ਯਾਗ ਕੇ ਦੂਰ ਕਹਾਂ ਜਾਤਾ ਹੈਂ ॥

ਜਾ ਕਾਰਣਿ ਜਗੁ ਢੂਢਿਅਉ ਨੇਰ ਉਪਾਇਓ ਤਾਹਿ ॥

ਜਾ ਕਹੀਏ ਜਿਸਕੀ ਪ੍ਰਾਪਤੀ ਵਾਸਤੇ ਜਗਤ ਮੈਂ ਢੂੰਢਿਆ ਹੈ ਨਾਂ ਪ੍ਰਾਪਤੀ ਹੋਈ ਜਬ ਗੁਰਾਂ ਕੀ ਪ੍ਰਾਪਤੀ ਹੋਈ ਤਬ ਨੇਰੇ ਹੀ ਪਾਲਿਆ।

ਟੈਂਕਾ ਬਿਕਟ ਘਾਟ ਘਟ ਮਾਹੀ ॥

ਟੈਂਕੇ ਵਰਨ ਦਵਾਰੇ ਕਹਿਤੇ ਹੈਂ ਤਾਂ ਪ੍ਰਮੇਸ਼ਵਰ ਘਟ ਮਾਹੀ ਪ੍ਰੰਤੂ ਜਾਨਨੇ ਕਾ ਘਾਟ ਰਸਤਾ ਬਿਕੜ ਕਠਨ ਹੈ

ਖੋਲਿ ਕਪਾਟ ਮਹਲਿ ਕਿਨ ਜਾਹੀ ॥

ਪੰਜਾਂ ਕੋਸਾਂ ਰੂਪੀ ਕਪਾਟ ਖੋਲਕੇ ਮਹਲ ਸਰੂਪ ਵਿਚ ਕਿਉਂ ਨਹੀਂ ਜਾਤਾ ॥

ਦੇਖਿ ਅਟਲ ਟਲਿ ਕਤਹਿ ਨ ਜਾਵਾ ॥

ਜਿਸਨੇ ਅਟੱਲ ਰੂਪ ਪ੍ਰਮੇਸ਼ਵਰ ਕੋ ਦੇਖਿਆ ਹੈ ਓਹੁ ਪ੍ਰਮੇਸ਼ਵਰ ਕੋ ਛੋਡਕੇ ਟਲ ਕੇ ਕਿਸੀ ਤਰਫ ਨਹੀਂ ਜਾਤਾ।

ਰਹੈ ਲਪਟਿ ਘਟ ਪਰਚਉ ਪਾਵਾ ॥

ਜਿਸ ਨੇ ਘਟ ਵਿਚ ਪ੍ਰੇਮ ਰੂਪੀ ਪ੍ਰਚਾ ਪਾਇਆ ਹੈ ॥ ਵਾ ਗੁਰ ਉਪਦੇਸ਼ ਰੂਪੀ ਪ੍ਰਚਾ ॥ ਵਾ ਗਯਾਨ ਰੂਪੀ ਪ੍ਰਚਾ ਓਹੁ ਪ੍ਰਮੇਸ਼ਵਰ ਮੈ ਲਪਟ ਰਹਿਤਾ ਹੈ ॥

ਠਠਾ ਇਹੈ ਦੂਰਿ ਠਗ ਨੀਰਾ ॥

ਠਠੇ ਵਰਨ ਦ੍ਵਾਰੇ ਕਹਿਤੇ ਹੈਂ ਇਹ ਸੰਸਾਰ ਠਗ ਨੀਰਾ ਹੈ ਮ੍ਰਿਗ ਤ੍ਰਿਸਨਾ ਕੇ ਜਲਵਤ ਇਸ ਕੋ ਦੂਰ ਕਰ ਦੇਹ।

ਨੀਠਿ ਨੀਠਿ ਮਨੁ ਕੀਆ ਧੀਰਾ ॥

ਨੀਠ ਨੀਠ ਕਰੀਏ ਸਨੇ ਸਨੇ ਮਨ ਧੀਰਾ ਕੀਆ ॥ ਵਾ ਨੀਠ ਨੀਠ ਕਹੀਏ ਮਸਾਂ ਮਸਾਂ ਵਾ ਰੋਕ ਰੋਕ ਕੇ ਵਾ ਠੀਕ ਠੀਕ ਧੀਰਾ ਕੀਆ ॥

ਜਿਨਿ ਠਗਿ ਠਗਿਆ ਸਗਲ ਜਗ ਖਾਵਾ ॥

ਜਿਨ ਕਹੀਏ ਜਿਸ ਮਨ ਰੂਪੀ ਠਗਨੇ ॥ ਵਾ ਮੋਹੁ ਰੂਪੀ ਠਗ ਨੇ ਵਾ ਅਗਯਾਨ ਰੂਪੀ ਠਗ ਨੇ ਸਗਲ ਜਗਤ ਠਗ ਕੇ ਖਾ ਲਿਆ।

ਸੋ ਠਗੁ ਠਗਿਆ ਠਉਰ ਮਨ ਆਵਾ ॥

ਸੋ ਮਨ ਰੂਪੀ ਠਗ ਵਾ ਮੋਹੁ ਰੂਪੀ ਠਗ ਵਾ ਅਗਯਾਨ ਰੂਪੀ ਠਗ ਜਿਸਨੇ ਠਗ ਲਿਆ ਹੈ ਅਰਥਾਤ ਵਸ ਕੀਆ ਹੈ ਉਸਕਾ ਮਨ ਠਉਰ ਇਸਥਤੀ ਮੈਂ ਆਇਆ ਹੈ ॥ ਵਾ ਜਿਸ ਈਸ਼੍ਵਰ ਰੂਪੀ ਠਗ ਨੇ ਮਾਇਆ ਰੂਪੀ ਠਗ ਬੂਟੀ ਕਰਕੇ ਸਗਲ ਜਗਤ ਕੋ ਠਗ ਕੇ ਖਾਲਿਆ ਹੈ ਸੋ ਈਸ਼੍ਵਰ ਰੂਪੀ ਠਗ ਜਿਸਨੇ ਠਗ੍ਯਾ ਹੈ ਪ੍ਰੇਮ ਬੂਟੀ ਕਰਕੇ ਤਿਸਕਾ ਮਨ ਠਉਰ ਮੈਂ ਆਇਆ ਹੈ ॥

## ॥ ੧੮ ॥ ਡਡਾ ਡਰ ਉਪਜੇ ਡਰੁ ਜਾਈ ॥

ਡਡੇ ਵਰਨ ਦ੍ਵਾਰੇ ਕਹਿਤੇ ਹੈਂ ਜਿਸਕੇ ਰਿਦੇ ਮੈਂ ਪ੍ਰਮੇਸ਼੍ਵਰ ਕਾ ਡਰ ਉਤਪੰਨ ਹੂਆ ਹੈ ਉਸ ਕਾ ਡਰ ਜਾਈ ਚਲਿਆ ਗਯਾ ॥ ਪ੍ਰਸ਼ਨ ॥ ਕਿਸੀ ਤਰਫ ਨਿਕਸ ਕੇ ਜਾਂਦਾ ਨਹੀਂ ਦੇਖਿਆ ॥ ਉ:

## ਤਾ ਡਰ ਮਹਿ ਡਰੁ ਰਹਿਆ ਸਮਾਈ ॥

ਤਾ ਕਹੀਏ ਤਿਸ ਈਸ਼੍ਵਰ ਕੇ ਡਰ ਵਿਚ ਹੀ ਜਮਾਂ ਕਾ ਡਰ ਸਮਾ ਰਹਿਆ ਹੈ ਕੋਈ ਬਾਹਿਰ ਭਜਕੇ ਨਹੀਂ ਗਇਆ

## ਜਉ ਡਰ ਡਰੈ ਤ ਫਿਰਿ ਡਰ ਲਾਗੈ ॥

ਜਦੀ ਪ੍ਰਮੇਸ਼ਵਰ ਕਾ ਡਰ ਧਾਰਨੇ ਤੇ ਡਰ ਗਯਾ ਹੈ ਤਾਂ ਫਿਰ ਜਮਾਂ ਕਾ ਡਰ ਲਗਤਾ ਹੈ ॥

## ਨਿਡਰੁ ਹੂਆ ਡਰੁ ਉਰ ਹੋਇ ਭਾਗੈ ॥

ਜੋ ਪ੍ਰਮੇਸ਼੍ਵਰ ਕਾ ਡਰ ਧਾਰਨੇ ਮੈ ਨਿਡਰ ਹੂਆ ਹੈ ਉਸਕੇ ਉਰ ਮੈ ਜੋ ਡਰ ਹੋ ਰਹਿਆ ਸੀ ਸੋ ਭਗ ਗਿਆ ਵਾ ਓਹੁ ਨਿਡਰ ਹੋਗਿਆ ਕਿਉ ਜੋ ਡਰ ਉਰ ਮੈ ਹੋ ਰਹਿਆ ਸੀ ਸੋ ਭਗ ਜੋ ਗਇਆ ॥

## ॥ ੧੯ ॥ ਢਢਾ ਢਿਗ ਢੂਢਹਿ ਕਤ ਆਨਾ ॥

ਢਢੇ ਵਰਨ ਦਵਾਰੇ ਕਹਿਤੇ ਹੈਂ ਓਹੁ ਈਸ਼ਵਰ ਤੇਰੇ ਢਿਗ ਹੀ ਹੈ ਤੂੰ ਅੰਨ ਅਸਥਾਨਾਂ ਮੈ ਕਿਸ ਵਾਸਤੇ ਢੂੰਢਤਾ ਹੈਂ ।

**ਢੂਢਤ ਹੀ ਢਹਿ ਗਏ ਪਰਾਨਾ ॥** ਅੰਨ ਅਸਥਾਨਾਂ ਮੈਂ ਢੂੰਢਦੇ ਹੋਇ ਦੇ ਪਰਾਨ ਹੀ ਢਹਿ ਗਏ ॥

## ਚੜਿ ਸੁਮੇਰਿ ਢੂਢਿ ਜਬ ਆਵਾ ॥

ਸੁਮੇਰ ਆਦਕ ਪ੍ਰਬਤਾਂ ਉਪਰ ਚੜ੍ਹਕੇ ਜਬ ਢੂੰਢਕੇ ਆਏ ਗੁਰਾਂ ਕੀ ਸ਼ਰਨ ਮੈਂ ॥

## ਜਿਹ ਗੜੁ ਗੜਿਓ ਸੁ ਗੜ ਮਹਿ ਪਾਵਾ ॥

ਤਬ ਜਿਸ ਪ੍ਰਮੇਸ਼ਵਰ ਨੇ ਇਹ ਸਰੀਰ ਰੂਪੀ ਗੜ੍ਹਾ ਘੜਿਆ ਹੈ ਉਸਕੋ ਗੁਰ ਕ੍ਰਿਪਾ ਕਰਕੇ ਇਸ ਗੜੇ ਵਿਚੋਂ ਹੀ ਪਾਲਿਆ ॥

## ॥੨੦॥ ਣਾਣਾ ਰਣਿ ਰੂਤਉ ਨਰ ਨੇਹੀ ਕਰੈ ॥

ਣਾਣੇ ਅਖਰ ਦਵਾਰੇ ਕਹਿਤੇ ਹੈਂ ਪ੍ਰਤਖ ਰਣ ਵਿਚ ਨਰ ਰੂਤਉ ਕਹੀਏ ਰੁਕਿਆ ਹੂਆ ਨੇਹੀ ਕਹੀਏ ਹਠ ਕਰੇ।

## ਨਾ ਨਿਵੈ ਨਾ ਫੁਨਿ ਸੰਚਰੈ ॥

ਨਾਂ ਉਨ ਅਗੇ ਨਿਮੇ ਔਰ ਨਾ ਉਨਕੇ ਨਾਲ ਸੰਚਰੈ ਕਹੀਏ ਮਿਲੇ ਉਸੀ ਕਾ ਜਨਮ ਧੰਨਤਾ ਯੋਗ ਗਨੀਤਾ ਹੈ॥ਵਾ ਇਸੀਪ੍ਰਕਾਰ ਇਸ ਨਰ ਕੋ ਚਾਹੀਏ ਕਾਮਾਦਕਾਂ ਦੇ ਰਣ ਮੈਂ ਰੂਤਉ ਕਹੀਏ ਰੁਕਿਆ ਹੂਆ ਨੇਹੀ ਕਹੀਏ ਹਠ ਕਰੇ ਉਂਝ ਨਾ ਇਸਤ੍ਰੀ ਉਪਰ ਡੁਲ ਜਾਵੇ ਨਾ ਇਸਤ੍ਰੀ ਅਗੇ ਨਿਵੇ ਔਰ ਨਾਂ ਵਸਿਆਂ ਵਿਚ ਮਿਲੇ ॥

**ਧੰਨਿ ਜਨਮੁ ਤਾਹੀ ਕੋ ਗਣੈ ॥** ਤਿਸੀ ਕਾ ਜਨਮ ਧੰਨਤਾ ਯੋਗ ਗਨੀਤਾ ਹੈ ॥

## ਮਾਰੈ ਏਕਹਿ ਤਜਿ ਜਾਇ ਘਣੈ ॥

ਜਦੀ ਇਕ ਮਨ ਕੋ ਮਾਰ ਦੇਵੇ ਵਾ ਇਕ ਮੋਹੁ ਕੋ ਮਾਰ ਦੇਵੇ ਵਾ ਇਕ ਅਗਯਾਨ ਕੋ ਮਾਰ ਦੇਵੇ ਵਾ ਇਕ ਕਾਮ ਕੋ ਮਾਰ ਦੇਵੇ ਇਨ੍ਹਾਂ ਵਿਚੋਂ ਇਕ ਨੂੰ ਮਾਰ ਦੇਵੇ ਤਬ ਘਣੇ ਹੀ ਸ਼ਤਰੂ ਆਸੁਰੀ ਸੰਪਤਾ ਤਯਾਗ ਜਤੀ ਹੈ ॥

## ॥ ੨੧ ॥ ਤਤਾ ਅਤਰ ਤਰਿਓ ਨਹ ਜਾਈ ॥

ਤਤੇ ਵਰਨ ਦ੍ਵਾਰੇ ਕਹਿਤੇ ਹੈਂ ਇਹ ਸੰਸਾਰ ਅਤਰ ਹੈ ਇਸਕੋ ਗਯਾਨ ਬਿਨਾਂ ਤਰਿਆ ਨਹੀਂ ਜਾਤਾ ॥ ਵਾ

ਇਹ ਜੀਵ ਇਸ ਮੈਂ ਅਤਰ ਹੋ ਰਹਿਆ ਹੈ ਇਸਤੇ ਤਰਿਆ ਨਹੀਂ ਜਾਂਦਾ ॥ ਕਿਉਂ ਨਹੀਂ ਤਰਿਆ ਜਾਤਾ ਉ: ॥

**ਤਨ ਤ੍ਰਿਭਵਣ ਮਹਿ ਰਹਿਓ ਸਮਾਈ ॥**

ਤਨ ਵਿਚੋਂ ਸੂਖਮ ਮਨ ਇਹ ਤਿੰਨ ਭੌਨਾ ਮੈਂ ਸਮਾ ਰਹਿਆ ਹੈ ॥

**ਜਉ ਤ੍ਰਿਭਵਣ ਤਨ ਮਾਹਿ ਸਮਾਵਾ ॥**

ਜਦੀ ਇਹ ਤ੍ਰਿਭਵਨੀ ਕੋ ਤਨ ਨਾਮ ਸੂਖਮ ਮਨ ਮੈਂ ਸਮਾ ਦੇਵੇ ਅਰਥਾਤ ਮਨ ਮੈਂ ਹੀ ਲਕਰ ਦੇਵੇ ਮਿਥਜਤ ਜਾਨੇ ਵਾ ਜਦੀ ਤ੍ਰਿਭਵਨਾਂ ਕਾ ਮਾਲਕ ਪ੍ਰਮੇਸ਼੍ਵਰ ਇਸਕੇ ਤਨ ਸੂਖਮ ਮਨ ਮੈਂ ਸਮਾਵੇ ਤਬ ਫਲ ਕਿਆ ਹੂਆ ਸੋ ਕਹਿਤੇ ਹੈ ॥

**ਤਉ ਤਤਹਿ ਤਤ ਮਿਲਿਆ ਸਚੁ ਪਾਵਾ ॥**

ਤਬ ਤਤ ਮੈਂ ਤਤ ਰੂਪ ਹੋਕੇ ਮਿਲਿਆ ਹੂਆ ਸਚੁ ਕਹੀਏ ਸੁਖ ਕੋ ਪਾ ਲੇਤਾ ਹੈ ॥

**॥ ੨੨ ॥ ਥਥਾ ਅਥਾਹ ਥਾਹ ਨਹੀ ਪਾਵਾ ॥**

ਥਥੇ ਵਰਨ ਦ੍ਵਾਰੇ ਕਹਿਤੇ ਹੈਂ ਇਹ ਸੰਸਾਰ ਗਜਾਨ ਬਿਨਾਂ ਅਥਾਹ ਹੈ ਵਾ ਪ੍ਰਮੇਸ਼੍ਵਰ ਭੀ ਅਥਾਹ ਹੈ ਥਾਹ ਨਹੀਂ ਪਾਇਆ ਜਾਤਾ ॥

**ਓਹੁ ਅਥਾਹ ਇਹੁ ਥਿਰੁ ਨ ਰਹਾਵਾ ॥**

ਓਹੁ ਪ੍ਰਮੇਸ੍ਵਰ ਅਥਾਹ ਹੈ ਇਹੁ ਮਨ ਇਸਕਾ ਥਿਰ ਨਹੀਂ ਰਹਿਤਾ ॥

**ਥੋੜੈ ਥਲਿ ਥਾਨਕ ਆਰੰਭੈ ॥**

ਜੈਸੇ ਥਲ ਕਹੀਏ ਅਸਥਾਨ ਥੋੜਾ ਹੋਵੇ ਫੇਰ ਉਸ ਮੈਂ ਥਾਨਕ ਕਹੀਏ ਥਾਨਾ ਮੰਦਰਾਂ ਆਦਕਾਂ ਦਾ ਅਰੰਭ ਕਰਨਾ ਚਾਹੇ ਏਹ ਬੈਠਕ ਹੈ ਏਹ ਦਲਾਨ ਹੈ ਐਸੇ ਹੀ ਅਵਸਥਾ ਥੋੜੀ ਹੈ ਫੇਰ ਨਾਨਾ ਪ੍ਰਕਾਰ ਕੇ ਅਡੰਬਰ ਬਣਾਵਤਾ ਹੈ ॥

**ਬਿਨ ਹੀ ਥਾਭਹ ਮੰਦਿਰ ਥੰਭੈ ॥**

ਜੈਸੇ ਕੋਈ ਪੁਰਸ਼ ਥੰਮੀਆਂ ਬਿਨਾ ਹੀ ਮੰਦਰ ਕੋ ਥੰਮਨਾਂ ਚਾਹੇ ਤਾਂ ਨਹੀਂ ਥੰਮਿਆ ਜਾਤਾ ਹੈ ਐਸੇ ਹੀ ਸ੍ਵਾਸ ਥੋੜੇ ਹੈਂ ਫੇਰ ਸ਼ਰੀਰ ਮੰਦਰ ਕੋ ਥੰਮਨਾ ਚਹੁਤਾ ਹੈ ॥

**॥ ੨੩ ॥ ਦਦਾ ਦੇਖਿ ਜੁ ਬਿਨਸਨ ਹਾਰਾ ॥**

ਦਦੇ ਵਰਨ ਦ੍ਵਾਰੇ ਕਹਿਤੇ ਹੈਂ ਇਹ ਜੋ ਤੂੰ ਦੇਖ ਰਹਿਆ ਹੈਂ ਸੰਸਾਰ ਬਿਨਸਨੇ ਵਾਲਾ ਹੈ ॥

**ਜਸ ਅਦੇਖ ਤਸ ਰਾਖਿ ਬਿਚਾਰਾ ॥**

ਜਸ ਕਹੀਏ ਜੈਸੇ ਓਹੁ ਪ੍ਰਮੇਸ੍ਵਰ ਅਦੇਖ ਹੈ ਤੈਸਾ ਹੀ ਉਸਕੀ ਪ੍ਰਾਪਤੀ ਕਾ ਵਿਚਾਰ ਰਿਦੇ ਮੈਂ ਰਖ ਸੂਖਮ ਬ੍ਰਿਤੀ ਕਰ ॥ ਅਬ ਹਠ ਯੋਗ ਔਰ ਰਾਜ ਯੋਗ ਦੋ ਪੰਗਤੀਆਂ ਵਿਚ ਕਹਿਤੇ ਹੈਂ ॥

**ਦਸਵੈ ਦੁਆਰ ਕੁੰਜੀ ਜਬ ਦੀਜੈ ॥**

ਜਦੋਂ ਦਸਮ ਦ੍ਵਾਰ ਮੈਂ ਪ੍ਰਾਨਾਯਾਮ ਰੂਪੀ ਕੁੰਜੀ ਦੇਵੇ ॥ ਵਾ ਦਸਮ ਦੁਆਰ ਕਹੀਏ ਰੂਪ ਅਰਥਾਤ ਦਸਮ। ਰੂਪ ਵਾ ਦਸ ਦੁਆਰਿਆਂ ਵਿਚ ਪੂਰਨ ਉਸਕੀ ਪ੍ਰਾਪਤੀ ਕੀ ਜਬ ਰਿਦੇ ਮੈਂ ਬ੍ਰਹਮ ਵਿਦਿਆ ਰੂਪੀ ਕੁੰਜੀ ਦੇਵੇ।

**ਤਉ ਦਇਆਲ ਕੇ ਦਰਸਨੁ ਕੀਜੈ ॥**

ਤਬ ਦਇਆਲੂ ਪ੍ਰਮੇਸ੍ਰ ਕਾ ਦਰਸ਼ਨ ਕਰਦਾ ਹੈ ॥ ੨੪ ॥ ਪ੍ਰਸ਼ਨ ਕੀਆ ਇਸ ਜੀਵਕੇ ਜਨਮ ਮਰਨ ਦਾ ਨਿਬੇਰਾ ਕੈਸੇ ਹੋਵੇ ਉ: ॥

**ਧਧਾ ਅਰਧਹਿ ਉਰਧ ਨਿਬੇਰਾ ॥**

ਧਧੇ ਵਰਨ ਦ੍ਵਾਰੇ ਕਹਿਤੇ ਹੈਂ ਅਰਧਹਿ ਨਾਮ ਜੀਵ ਜਦੀ ਉਰਧ ਜੋ ਈਸ਼੍ਵਰ ਤਿਸ ਮੈਂ ਮਿਲੇ ਤਬ ਜਨਮ ਮਰਨ ਕਾ ਨਿਬੇਰਾ ਹੋਤਾ ਹੈ ਪ੍ਰਸ਼ਨ ਜੀਵ ਕਾ ਉਰਧ ਨਾਲ ਮਿਲਨਾ ਕੈਸੇ ਹੋਵੇ ਉਃ ॥

**ਅਰਧਹਿ ਉਰਧਹ ਮੰਝਿ ਬਸੇਰਾ ॥**

ਜਦੀ ਅਰਧਹਿ ਨਾਮ ਜੀਵ ਉਰਧ ਜੋ ਈਸ਼੍ਵਰ ਉਸਕੀ ਉਪਾਸ਼ਨਾ ਮੰਝ ਬਸੇਰਾ ਕਰੇ ਤਬ ਮਿਲਨਾ ਹੋਤਾ ਹੈ ॥ ਪ੍ਰਸ਼ਨ ॥ ਵਾਚ ਕੋ ਤਯਾਗ ਕੇ ਮਿਲਨਾਂ ਹੂਆ ਕੇ ਉਂਵ ਹੀ ਮਿਲਾਪ ਹੋ ਗਯਾ ॥ ਉਃ

**ਅਰਧਹਿ ਛਾਡਿ ਉਰਧ ਜਉ ਆਵਾ ॥**

ਜਬ ਅਰਧਹਿ ਕਹੀਏ ਜੀਵਕੀ ਅਲਪਗਤਾ ਔਰ ਅਵਿਦਿਆ ਛਾਡਕੇ ਉਰਧ ਈਸ਼੍ਵਰ ਮੈਂ ਆਵਨਾ ਹੂਆ ਔਰ ਈਸ਼੍ਵਰ ਕੀ ਸਰਬਗਤਾ ਮਾਇਆ ਇਹ ਛਾਡਕੇ ਅਰਧ ਮੈ ਆਵਨਾ ਹੂਆ ॥

**ਤਉ ਅਰਧਹਿ ਉਰਧ ਮਿਲਿਆ ਸੁਖ ਪਾਵਾ ॥੨੫॥**

ਤਬ ਅਰਧਿਹ ਜੋ ਜੀਵ ਇਸ ਪ੍ਰਕਾਰ ਉਰਧ ਈਸ਼੍ਵਰ ਮੈਂ ਮਿਲਿਆ ਹੂਆ ਸੁਖ ਕੋ ਪਾਵਤਾ ਹੈ ॥

**ਨੰਨਾ ਨਿਸ ਦਿਨ ਨਿਰਖਤ ਜਾਈ ॥**

ਨੰਨੇ ਵਰਨ ਦ੍ਵਾਰੇ ਕਹਿਤੇ ਹੈਂ ਪ੍ਰੇਮੀਆਂ ਕੇ ਪ੍ਰਮੇਸ਼੍ਵਰ ਕੋ ਨਿਰਖਦਿਆਂ ਹੀ ਦਿਨ ਰਾਤ੍ਰ ਬਿਤੀਤ ਹੋਤੇ ਹੈਂ

**ਨਿਰਖਤ ਨੈਨ ਰਹੇ ਰਤਵਾਈ ॥**

ਪ੍ਰੇਮੀਆਂ ਕੇ ਨੈਨ ਨਿਰਖ ਦਿਆਂ ਦੇ ਰਤਵਾਈ ਕਹੀਏ ਲਾਲ ਹੋ ਰਹੇ ਹੈਂ ॥ ਵਾ ਪ੍ਰੀਤੀ ਵਾਲੇ ਹੋ ਰਹੇ ਹੈਂ

**ਨਿਰਖਤ ਨਿਰਖਤ ਜਬ ਜਾਇ ਪਾਵਾ ॥**

ਨਿਰਖਦਾ ਨਿਰਖਦਾ ਹੂਆ ਜਬ ਜਾਇ ਕਹੀਏ ਜਗ੍ਹਾ ਅੰਤ੍ਰਮੁਖਤਾ ਕੋ ਪਾਵਤਾ ਭਇਆ ॥ ਵਾ ਨਿਰਨਾ ਕਰਦੇ ਹੂਏ ਨੇ ਜਗ੍ਹਾ ਪਾਈ ॥

**ਤਬ ਲੇ ਨਿਰਖਹਿ ਨਿਰਖ ਮਿਲਾਵਾ ॥**

ਤਬ ਨਿਰਖਹਿ ਕਹੀਏ ਜੀਵਕੋ ਨਿਰਖਨੇ ਯੋਗ ਜੋ ਈਸ਼੍ਵਰ ਤਿਸਨੇ ਲੈਕੇ ਆਪਣੇ ਮੈਂ ਮਿਲਾਇਆ ॥ਵਾ ਜੀਵ ਭੀ ਨਿਰਖਨੇ ਵਾਲਾ ਹੈ ਅੰਤਸ ਕਰਨ ਔਰ ਇੰਦ੍ਰੀਆਂ ਕੇ ਓਹੁ ਸਮਸ੍ਰ ਕੋ ਹੀ ਨਿਰਖਨੇ ਵਾਲਾ ਹੈ ॥

**॥੨੬॥ ਪਪਾ ਅਪਰ ਪਾਰ ਨਹੀਂ ਪਾਵਾ ॥**

ਪਪੇ ਵਰਨ ਦਵਾਰੇ ਕਹਿਤੇ ਹੈਂ ਉਸਕਾ ਪਾਰ ਅਪਰ ਜੋ ਬ੍ਰਹਮਾਂਦਕ ਤਿਨਾ ਨੇ ਭੀ ਨਹੀਂ ਪਾਇਆ ।। ਵਾ ਪਾਰ ਤੇ ਅਪਰ ਹੈ ਨਹੀ ਪਾਇਆ ਜਾਤਾ ॥

**ਪਰਮ ਜੋਤਿ ਸਿਉ ਪਰਚਉ ਲਾਵਾ ॥**

ਪਰਮ ਜੋਤੀ ਨਾਲ ਪ੍ਰੇਮ ਰੂਪੀ ਪ੍ਰਚਾ ॥ ਵਾ ਗੁਰ ਉਪਦੇਸ ਰੂਪੀ ਪ੍ਰਚਾ ਵਾ ਗਯਾਨ ਰੂਪੀ ਪ੍ਰਚਾ ਲਾਵੇ ॥

**ਪਾਂਚਉ ਇੰਦ੍ਰੀ ਨਿਗ੍ਰਹਿ ਕਰਈ ॥** ਪਾਂਚ ਗਯਾਨ ਇੰਦ੍ਰੀਆ ਕੋ ਬਿਸ਼ਿਆਂ ਤਰਫੋ ਨਿਗ੍ਰਹਿ ਰੋਕਨਾ ਕਰੇ।

**ਪਾਪੁ ਪੁੰਨ ਦੋਊ ਨਿਰਵਰਈ ॥** ਪਾਪ ਔਰ ਪੁੰਨ ਦੋਨੋ ਹੀ ਨਿਵਰਤ ਹੋ ਜਾਤੇ ਹੈਂ ॥

## ॥੨੭॥ ਫਫਾ ਬਿਨੁ ਫੂਲਹ ਫਲੁ ਹੋਈ ॥

ਫਫੇ ਵਰਨ ਦਵਾਰੇ ਕਹਿਤੇ ਹੈਂ ਜੈਸੇ ਕਟਾਹਲ ਆਦਕ ਬ੍ਰਿਖ ਹੋਤੇ ਹੈਂ ਉਨਕੋ ਬਿਨਾ ਹੀ ਫੂਲਾਂ ਸੇ ਫਲ ਹੋਤਾ ਹੈ ਇਸੀ ਪ੍ਰਕਾਰ ਪੂਰਬਲੇ ਕਰਮ ਸ੍ਰੇਸ਼ਟ ਹੋਵਨ ਸਤਿਗੁਰ ਦੇਵ ਜੀ ਪ੍ਰਸੰਨ ਹੋ ਜਾਨ ਤਬ ਕਰਮਾਂ ਧਰਮਾਂ ਰੂਪੀ ਫੂਲਾਂ ਸੇ ਬਿਨਾ ਹੀ ਅਰਥਾਤ ਕਰਮ ਧਰਮ ਕੀਤੇ ਨਹੀਂ ਗਯਾਨ ਫਲ ਕੀ ਪ੍ਰਾਪਤੀ ਹੋ ਜਾਤੀ ਹੈ ॥ ਵਾ ਜਦੋਂ ਬ੍ਰਿਖ ਕੋ ਫਲ ਹੋ ਜਾਤਾ ਹੈ ਤਬ ਫੂਲਾਂ ਸੇ ਬਿਨਾ ਹੋ ਜਾਤਾ ਹੈ ਤੈਸੇ ਹੀ ਜਬ ਗਯਾਨ ਫਲ ਹੂਆ ਤਬ ਕਰਮਾਂ ਰੂਪੀ ਫੂਲਾਂ ਸੇ ਬਿਨਾ ਹੋ ਜਾਤਾ ਹੈ ॥ (ਯਥਾ ਗਯਾਨ ਭਇਆ ਤਾ ਕਰਮਹਿ ਨਾਸ)

## ਤਾ ਫਲ ਫੰਕਲ ਖੋਜਉ ਕੋਈ ॥

ਉਸ ਗਯਾਨ ਰੂਪੀ ਫਲ ਕੀਆਂ ਫੰਕ ਕਹੀਏ ਫਾੜੀਆਂ ਚਾਰ ਹੈਂ ਸਤ ਭੂਮਕਾ ਹੈਂ ਤਿੰਨ ਸਾਧਨ ਕੋਟੀ ਮੈਂ ਰਹੀਆਂ ਚਾਰ ਗਯਾਨ ਮੈਂ ਰਹੀਆਂ ਚਥਰਥੀ ਭੂਮਕਾ ਮੈਂ ਗਯਾਨ ਹੋਵਨਾ ਹੈ ਅਗੇ ਤਿੰਨ ਜੀਵਨ ਮੁਕਤੀ ਕੇ ਅਨੰਦ ਲਈ ਧਾਰਦਾ ਹੈ ॥ ਤਾਤਪ੍ਰਜੁ ਕਿਆ ਜਦੀ ਤਾਂ ਕਹੀਏ ਤਿਸ ਗਯਾਨ ਰੂਪੀ ਫਲ ਕੀ ਇਕ ਫਾੜੀ ਕੋ ਭੀ ਲਖੇ ਅਰਥਾਤ ਗ੍ਰਹਨ ਕਰੇ ।

## ਦੂਨਿ ਨ ਪਰਈ ਫੰਕ ਬਿਚਾਰੈ ॥

ਜੋ ਗਯਾਨ ਦੀ ਫੰਕ ਦਾ ਇਸ ਪ੍ਰਕਾਰ ਵਿਚਾਰ ਕਰਦਾ ਹੈ ਓਹੁ ਦੂਨ ਮੈਂ ਨਹੀਂ ਪੜਦਾ ॥ ਦੂਨ ਉਸਕਾ ਨਾਮ ਹੈ ਜੋ ਦੋ ਪਰਬਤਾਂ ਕੇ ਮਧ ਮੈਂ ਜਗ੍ਹਾ ਹੋਤੀ ਹੈ ਇਸ ਤਰਫ ਦੋ ਪਲੇ ਉਤਪਤੀ ਇਹ ਪ੍ਰਬਤ ਰਹੇ ਇਨਕੇ ਮਧ ਜਗ੍ਹਾ ਚੁਰਾਸੀ ਲਖ ਜੂਨ ਉਸ ਮੈਂ ਨਹੀਂ ਪੜਦਾ ॥ ਵਾ ਦੂਨ ਕਹੀਏ ਦ੍ਵੈਤ ਮੈਂ ਨਹੀਂ ਪੜਦਾ ਵਾ ਦੂਨ ਦੋ ਜਨਮ ਮਰਨ ਉਨ ਮੈਂ ਨਹੀਂ ਪੜਦਾ ॥

## ਤਾ ਫਲ ਫੰਕ ਸਭੈ ਤਨ ਫਾਰੈ ॥

ਤਾ ਕਹੀਏ ਤਿਸ ਗਯਾਨ ਰੂਪੀ ਫਲ ਦੀ ਫੰਕ ਫਾੜੀ ਚਤਰਥੀ ਭੂਮਕਾ ਸਭੀ ਤਨਾ ਕੋ ਫਾੜ ਦੇਤੀ ਹੈ ਸਭੀ ਤਨ ਕੌਨ ਚੁਰਾਸੀ ਵਾ ਸਭੀ ਤਨ ਅਸਥੂਲ ਸੂਖਮ ਕਾਰਨ ਇਨਾਂ ਤਿੰਨੇ ਤਨਾਂ ਕੋ ਫਾੜ ਦੇਤੀ ਹੈ ॥

## ॥੨੮॥ ਬਬਾ ਬਿੰਦਹਿ ਬਿੰਦ ਮਿਲਾਵਾ ॥

ਬਬੇ ਵਰਨ ਦਵਾਰੇ ਕਹਿਤੇ ਹੈਂ ਜਬ ਬਿੰਦਹਿ ਕਹੀਏ ਜੀਵ ਕੋ ਬਿੰਦ ਜੋ ਈਸ਼੍ਵਰ ਤਿਸਨੇ ਆਪਨੇ ਨਾਲ ਮਿਲਾਇਆ ॥ ਵਾ ਜੀਵ ਸਾਖੀ ਭੀ ਬਿੰਦ ਜਾਨਨੇ ਵਾਲਾ ਹੈ ਅੰਤਸ ਕਰਨ ਇੰਦ੍ਰਿਆਂ ਕੋ ਅਰਥਾਤ ਪ੍ਰਕਾਸ਼ਨੇ ਵਾਲਾ ਹੈ ਔਰ ਈਸ਼ਵਰ ਸਮਸ੍ਰੀ ਕੋ ਹੀ ਜਾਨਨੇ ਵਾਲਾ ਹੈ ਤਿਸਨੇ ਜਬ ਆਪਨੇ ਨਾਲ ਮਿਲਾਇਆ ॥

## ਬਿੰਦਹਿ ਬਿੰਦ ਨ ਬਿਛੁਰਨ ਪਾਵਾ ॥

ਬਿੰਦਹਿ ਜੋ ਜੀਵ ਸੋ ਬਿੰਦ ਜੋ ਈਸ਼ਵਰ ਉਸ ਨਾਲੋਂ ਬਿਛਰਨਾਂ ਨਹੀਂ ਪਾਵਤਾ ॥

**ਬੰਦਉ ਹੋਇ ਬੰਦਗੀ ਗਹੈ ॥** ਜੋ ਬੰਦਉ ਕਹੀਏ ਦਾਸ ਹੋਵੇ ਸੋ ਬੰਦਗੀ ਗ੍ਰਹਨ ਕਰੇ ॥

## ਬੰਦਕ ਹੋਇ ਬੰਦ ਸੁਧ ਲਹੈ ॥੨੯॥

ਜੋ ਬੰਦਕ ਕਹੀਏ ਬੰਦਗੀ ਦੇ ਕਰਨੇ ਵਾਲਾ ਬੰਦਾ ਹੋਤਾ ਹੈ ਉਸ ਕੀ ਪ੍ਰਮੇਸ਼੍ਵਰ ਬੰਦਕ ਕਹੀਏ ਸਬੰਧੀਆਂ ਕੀ ਨਿਆਈ ਸੁਧ ਖਬਰ ਲੇਤਾ ਹੈ ॥ ਬੰਦਕ ਪਦ ਦੋ ਵੇਰੀ ਲਗਯਾ ਹੈ ॥

**ਅਬ ਭਰੋਸਉ ਆਵਾ ਭਾਨ ॥ ਭਭਾ ਭੇਦਹਿ ਭੇਦ ਮਿਲਾਵਾ ਭਉ ਭਾਨਿ ॥**

ਅਬ ਮਨੁਖਾ ਜਨਮ ਮੈਂ ਪ੍ਰਮੇਸ਼ਵਰ ਔਰ ਸਤਿਗੁਰਾਂ ਉਪਰ ਭਰੋਸਾ ਆਇਆ ਤਬ ਗਯਾਨ ਰੂਪੀ ਭਾਨੂੰ ਉਦੇ ਹੂਆਂ ॥ ਭਭੇ ਵਰਨ ਦਵਾਰੇ ਕਹਿਤੇ ਹੈਂ ਤਾਂ ਭੇਦਕੋ ਭੇਦਹਿ ਕਹੀਏ ਕਟ ਦੀਆ ਤਬ ਮਿਲਾਵਾ ਹੂਆ ਤਾਂ ਜਮਾਂ ਕਾ ਭਉ ਭੰਨਿ ਦੀਆ ॥ ਭਾਨ ਪਦ ਦੋ ਵੇਰੀਂ ਲਗਯਾ ਹੈ ਔਰ ਅਖਰ ਸਾਰੇ ਐਨ੍ਹੇ ਕੀਏ ਹੈਂ ਉਂਞ ਸਿਧਾ ਹੀ ਭਾਵੇ ਕਰ ਲੈਣਾ ॥

**ਜੋ ਬਾਹਰਿ ਸੋ ਭੀਤਰ ਜਾਨਿਆ ॥**

ਇਹ ਦ੍ਰਿਸ਼ਟੀ ਹੋ ਗਈ ਜੋ ਬ੍ਰਹਮੰਡ ਔਰ ਸ਼ਰੀਰ ਕੇ ਬਾਹਿਰ ਹੈ ਸੋਈ ਬ੍ਰਹਮੰਡ ਅੰਸਰੀਰ ਕੇ ਭੀਤਰ ਜਾਨਿਆ ਜੋ ਭੀਤਰ ਸੀ ਸੋ ਬਾਹਰ ਜਾਨਿਆ ॥

**ਭਇਆ ਭੇਦੁ ਭੂਪਤਿ ਪਹਿ ਚਾਨਿਆ ॥**

ਜਦੋਂ ਪ੍ਰਮੇਸ਼੍ਵਰ ਕੀ ਪ੍ਰਾਪਤੀ ਕਾ ਭੇਦ ਹੂਆ ਤਾਂ ਭੂਪਤੀ ਕੋ ਪਹਿਚਾਨਨਾ ਕੀਆ ॥

**॥੩੦॥ਮਮਾ ਮੂਲ ਗਹਿਆ ਮਨ ਮਾਨੈ ॥**

ਮਮੇ ਵਰਨ ਦਵਾਰੇ ਕਹਤੇ ਹੈਂ ਜਿਸਨੇ ਗੁਰਾਂ ਕੇ ਮਨ ਕਹੀਏ ਮੰਤ੍ਰ ਕੋ ਮਾਨਿਆ ਹੈ ॥ ਵਾ ਗੁਰਾਂ ਕਾ ਜਿਸ ਉਪਰ ਮਨ ਮੰਨ ਗਿਆ ਵਾ ਉਸਕਾ ਗੁਰਾਂ ਉਪਰ ਮਨ ਮੰਨ ਗਿਆ ਤਾਂ ਮੂਲ ਅਧਿਸ਼੍ਠਾਨ ਕੋ ਗ੍ਰਹਨ ਕਰਦਾ ਹੈ।

**ਮਰਮੀ ਹੋਇ ਸੁ ਮਨ ਕਉ ਜਾਨੈ ॥**

ਜੋ ਗੁਰਾਂ ਕੇ ਉਪਦੇਸ ਕਾ ਮਰਮੀ ਭੇਦੀ ਹੂਆ ਹੈ ਸੋ ਮਨ ਕੋ ਵਸੀ ਕਰਨਾ ਵਾ ਮਨ ਸਰੋਮਨੀ ਕੇ ਜਾਨ ਲੇਤਾ ਹੈ ॥

**ਮਤ ਕੋਈ ਮਨ ਮਿਲਤਾ ਬਿਲ ਮਾਵੈ ॥**

ਜਦੀ ਮਨ ਪ੍ਰਮੇਸ਼੍ਵਰ ਮੈਂ ਮਿਲੇ ਤਬ ਮਿਲਦੇ ਕੋ ਮਤਾਂ ਕੋਈ ਬਿਲ ਮਾਵੈ ਕਹੀਏ ਦੇਰੀ ਕਰੇ ॥

**ਮਗਨ ਭਇਆ ਤੇ ਸੋ ਸਚੁ ਪਾਵੈ ॥**

ਜੋ ਤੇ ਕਹੀਏ ਤਿਸ ਪ੍ਰਮੇਸ਼੍ਵਰ ਮੈਂ ਮਗਨ ਹੂਆ ਹੈ ਸੋ ਸਚੇ ਕੋ ਪਾ ਲੇਤਾ ਹੈ ॥

**॥ ੩੧ ॥ ਮਮਾ ਮਨੁ ਸਿਉ ਕਾਜੁ ਹੈ ਮਨ ਸਾਧੇ ਸਿਧ ਹੋਇ ॥**

ਮਮੇ ਵਰਨ ਦਵਾਰੇ ਕਹਿਤੇ ਹੈਂ ਮਨ ਕੇ ਨਾਲ ਕੰਮ ਹੈ ਕਿਉਂ ਮਨ ਕੋ ਸਾਧੇਗਾ ਤਬੀ ਸਿਧੀ ਮੋਖ ਹੋਵੇਗੀ ॥ ਉਂਞ ਨਹੀਂ ਹੋਤੀ ਇਸਤੇ ਮਨ ਨਾਲ ਕਾਜ ਹੈ ॥

**ਮਨ ਹੀ ਮਨ ਸਿਉ ਕਹੈ ਕਬੀਰਾ ਮਨਸਾ ਮਿਲਿਆ ਨ ਕੋਇ ॥**

ਕਬੀਰ ਜੀ ਕਹਤੇ ਹੈਂ ਸੁਧ ਮਨ ਮਲਨ ਮਨ ਪ੍ਰਤੀ ਕਹਿਤਾ ਹੈ ਅਰਥਾਤ ਸਮਝਾਤਾ ਹੈ ਕਬੀਰ ਜੀ ਕਹਿਤੇ ਹੈਂ ਇਸਤੇ ਮਨ ਸਰੀਖਾ ਕੋਈ ਨਹੀਂ ਮਿਲਿਆ ਗੁਰੂ ਵਾ ਮਨਸਾ ਵਾਸ਼ਨਾ ਕੇ ਗ੍ਰਹਨ ਕਰਨੇ ਤੇ ਪ੍ਰਮੇਸ਼ਵਰ ਨਾਲ ਕੋਈ ਨਹੀਂ ਮਿਲਿਆ ॥

**॥੩੨॥ ਇਹੁ ਮਨ ਸਕਤੀ ਇਹੁ ਮਨ ਸੀਉ ॥**

ਇਹੁ ਮਨ ਸਾਕਤਾਂ ਨਾਲ ਮਿਲਕੇ ਸ਼ਕਤੀ ਮਾਇਆ ਰੂਪ ਹੋ ਰਹਿਆ ਹੈ ਔਰ ਤਤ ਵੇਤਿਆਂ ਨਾਲ ਮਿਲਕੇ ਸੀਉ ਕਹੀਏ ਈਸ਼੍ਵਰ ਰੂਪ ਹੋ ਰਹਿਆ ਹੈ ॥

**ਇਹੁ ਮਨ ਪੰਚ ਤਤ ਕੋ ਜੀਉ** ॥ ਇਹੁ ਮਨ ਪੰਜਾਂ ਤਤਾਂ ਨਾਲ ਮਿਲਨੇ ਤੇ ਜੀਉ ਰੂਪ ਹੋ ਰਹਿਆ ਹੈ ॥

**ਇਹੁ ਮਨ ਲੇ ਜਉ ਉਨ ਮਨਿ ਰਹੈ ॥**

ਇਸ ਮਨ ਕੋ ਲੈਕੇ ਅਰਥਾਤ ਰੋਕਕੇ ਵਾ ਲੇਲੀਨ ਕਰਕੇ ਜਦੀ ਉਨ ਮਨਿ ਜੋ ਤੁਰੀਆ ਉਸਮੈਂ ਇਸਥਤ ਹੋਰ ਹੇ

**ਤਉ ਤੀਨਿ ਲੋਕ ਕੀ ਬਾਤਾ ਕਹੈ ॥** ਤਬ ਇਹ ਤ੍ਰਿਲੋਕੀ ਦੀ ਬਾਤ ਕਹਿੰਦਾ ਹੈ ਅੰਤਰ ਜਾਮਤਾ ਕਰਕੇ ॥

**॥੩੩॥ ਯਯਾ ਜਉ ਜਾਨਹਿ ਤਉ ਦੁਰਮਤਿ ਹਨਿ ॥**

ਯਯੇ ਵਰਨ ਦ੍ਵਾਰੇ ਕਹਿਤੇ ਹੈਂ ਜਦੀ ਪ੍ਰਮੇਸ਼੍ਵਰ ਕੋ ਜਾਨਨਾ ਚਹੁਤਾ ਹੈਂ ਤਬ ਦੁਰਮਤਤਾ ਕੋ ਹਨਨ ਕਰ ਦੇਹ ॥

**ਕਰਿ ਬਸਿ ਕਾਇਆ ਗਾਉ ॥** ਕਾਂਇਆ ਰੂਪੀ ਗ੍ਰਾਮ ਕੋ ਵਸ ਕਰੋ ॥

**ਰਣਿ ਰੂਤਉ ਭਾਜੈ ਨਹੀ ਸੂਰਉ ਥਾਰਉ ਨਾਉ ॥**

ਜੋ ਰਣ ਮੈਂ ਰੂਤਉ ਕਹੀਏ ਰੁਕਿਆ ਹੂਆ ਭਾਜਤਾ ਨਹੀਂ ਥਾਰਉ ਕਹੀਏ ਤਿਸਕਾ ਨਾਮ ਸੂਰਬੀਰ ਹੈ ਇਸੀ ਪ੍ਰਕਾਰ ਜੋ ਕਾਮਾਦਕਾਂ ਦੇ ਰਣ ਮੈਂ ਰੂਤਉ ਰੁਕਿਆ ਹੂਆ ਭਜਤਾ ਨਹੀਂ ਤਿਸ ਕਾ ਨਾਮ ਸੂਰਬੀਰ ਹੈ॥

**ਰਾਰਾ ਰਸੁ ਨਿਰਸ ਕਰਿ ਜਾਨਿਆ ॥**

ਰਾਰੇ ਵਰਨ ਦ੍ਵਾਰੇ ਕਹਿਤੇ ਹੈਂ ਜਿਨ੍ਹਾਂ ਨੇ ਵਿਸ਼ੇ ਰਸ ਨਿਰਸ ਕਹੀਏ ਤੁਛ ਕਰਕੇ ਜਾਨੇ ਹੈਂ ॥

**ਹੋਇ ਨਿਰਸ ਸੁ ਰਸ ਪਹਿਚਾਨਿਆ ॥**

ਜਿਸਨੇ ਵਿਸ਼ੇ ਰਸਾਂ ਤੇ ਨਿਰਸ ਹੋਣਾ ਕੀਆ ਹੈ ਉਸਨੇ ਸੁ ਆਤਮ ਰਸ ਪਹਿਚਾਨਿਆ ਹੈ ॥

**ਇਹ ਰਸ ਛਾਡੇ ਉਹ ਰਸੁ ਆਵਾ ॥** ਇਹ ਵਿਸ਼ੇ ਰਸ ਛਡੇ ਤਬ ਓਹੁ ਆਤਮ ਰਸ ਆਉਤਾ ਹੈ ॥

**ਉਹ ਰਸੁ ਪੀਆ ਇਹ ਰਸੁ ਨਹੀ ਭਾਵਾ ॥**

ਜਿਸਨੇ ਓਹੁ ਆਤਮ ਰਸ ਪਾਨ ਕਰਿਆ ਹੈ ਉਸਕੋ ਇਹ ਵਿਸ਼ੇ ਰਸ ਨਹੀਂ ਭਾਵਤਾ ॥

**ਲਲਾ ਐਸੇ ਲਿਵ ਮਨ ਲਾਵੈ॥** ਲਲੇ ਵਰਨ ਦ੍ਵਾਰੇ ਕਹਿਤੇ ਹੈਂ ਐਸੇ ਈਸ੍ਵਰ ਮੈਂ ਮਨ ਕੀਲਿਵ ਬ੍ਰਤੀ ਲਾਵੇ

**ਅਨਤ ਨ ਜਾਇ ਪਰਮ ਸਚੁ ਪਾਵੈ ॥**

ਓਹੁ ਅਨਤ ਕਹੀਏ ਔਰ ਅਸਥਾਨ ਨਹੀਂ ਜਾਤਾ ਪਰਮ ਜੋ ਵੱਡਾ ਸਚਾ ਤਿਸਕੋ ਪਾ ਲੇਤਾ ਹੈ ॥

**ਅਰ ਜਉ ਤਹਾ ਪ੍ਰੇਮ ਲਿਵਲਾਵੈ ॥**

ਅਰ ਪੁਨਾ ਜੇਕਰ ਤਹਾਂ ਕਹੀਏ ਤਿਸ ਪ੍ਰਮੇਸ਼੍ਵਰ ਮੈਂ ਪ੍ਰੇਮ ਪੂਰਬਕ ਲਿਵ ਲਗਾਵੇ ॥

**ਤਉ ਅਲਹ ਲਹੈ ਲਹਿ ਚਰਨ ਸਮਾਵੈ ॥**

ਤਬ ਲਹੈ ਕਹੀਏ ਲਖਨੇ ਤੇ ਜੋ ਅਲਹ ਕਹੀਏ ਅਲਖ ਹੈ ਚਰਨ ਪੂਜ ਵਾ ਚਰਨਾਂ ਕਰਕੇ ਪ੍ਰਤੀ ਪਾਦਕ ਤਿਸਕੋ ਸੁਧ ਮਨ ਕਰਕੇ ਲਖ ਕੇ ਸਮਾ ਜਾਤਾ ਹੈ ॥

**॥੩੬॥ ਵਵਾ ਬਾਰ ਬਾਰ ਬਿਸਨ ਸਮਾਰਿ ॥**

ਵਾਵੇ ਵਰਨ ਦ੍ਵਾਰੇ ਕਹਿਤੇ ਹੈਂ ਬਾਰੰਬਾਰ ਬਿਸਨ ਪ੍ਰਮੇਸ਼੍ਵਰ ਕੋ ਸਮਾਰੇ ਪ੍ਰਸ਼ਨ ਬਿਸਨ ਕੇ ਸਮਾਰਨੇ ਤੇ ਕਿਆ ਫਲ ਹੋਤਾ ਹੈ ਉ: ॥

**ਬਿਸਨ ਸਮਾਰਿਨ ਆਵੈ ਹਾਰਿ ॥**

ਬਿਸਨੂੰ ਕੇ ਸਮਾਰਨੇ ਤੇ ਹਾਰ ਮੈਂ ਨਹੀਂ ਆਵਤਾ ਜਿਤ ਮੈਂ ਆਵਤਾ ਹੈ ॥ ਵਾ ਹਾਰਨੇ ਮੈਂ ਨਾ ਆਵੇ

ਕੇ ਮੈਂ ਥਕਤ ਹੋ ਗਜਾ॥

**ਬਲਿ ਬਲਿ ਜੇ ਬਿਸਨ ਤਨਾ ਜਸ ਗਾਵੈ ॥**

ਜੋ ਬਿਸਨੁ ਕੇ ਤਨਾ ਪੁਤ੍ਰ ਸੰਤ ਜਨ ਬਿਸਨੂੰ ਕਾ ਜਸ ਗੈਨ ਕਰਤੇ ਹੈਂ ਤਿਨ੍ਹਾਂ ਉਪਰ ਬਲਿਹਾਰ ਕਰਨੇ ਵਾਲੇ ਹੋਕੇ ਬਲਿਹਾਰ ਜਾਤੇ ਹਾਂ ਵਾ ਜੋ ਬਿਸਨੂੰ ਕੇ ਤਨਿਆ ਸੰਤਾਂ ਕਾ ਜਸ ਗੈਨ ਕਰਤੇ ਹੈਂ ਉਨ੍ਹਾਂ ਉਪਰੋਂ ਬਲਿਹਾਰੇ ਜਾਤੇ ਹਾਂ॥

**ਬਿਸਨ ਮਿਲੇ ਸਭ ਹੀ ਸਚੁ ਪਾਵੈ ॥**

ਜੋ ਬਿਸ਼ਨ ਪ੍ਰਮੇਸ਼੍ਵਰ ਨਾਲ ਮਿਲੇ ਹੈਂ ਓਹੁ ਸਭੀ ਵਾ ਸ੍ਰਬ ਪ੍ਰਕਾਰ ਸੇ ਸਚ ਕਹੀਏ ਸੁਖ ਕੋ ਪਾਵੈ ਹੈਂ ॥।

**॥੩੭॥ ਵਵਾ ਵਾਹੀ ਜਾਨੀਐ ਵਾ ਜਾਨੇ ਇਹੁ ਹੋਇ ॥**

ਵਾਵੇ ਵਰਨ ਦ੍ਵਾਰੇ ਕਹਿਤੇ ਹੈਂ ਵਾਹੀ ਨਿਜੰਤਾ ਵਾ ਜੋ ਸੰਸਾਰਕ ਵਾਹੀ ਕਰਨੇ ਵਾਲਾ ਹੈ ਵਾ ਜਿਸਨੇ ਗੁਰੂ ਨਾਨਕ ਰੂਪ ਹੋਕੇ ਵਾਹੀ ਕੀਤੀ ਉਸਕੋ ਜ਼ਾਨਨਾ ਕਰੀਏ ॥ ਵਾ ਨਾਮ, ਉਸਕੇ ਜਾਨਨੇ ਤੇ ਇਹੁ ਜੀਵ ਓਹੁ ਉਸਕਾ ਰੂਪ ਹੀ ਹੋ ਜਾਤਾ ਹੈ ।।

**ਇਹੁ ਅਰ ਓਹੁ ਜਬ ਮਿਲੈ ਤਬ ਮਿਲਤ ਨ ਜਾਨੈ ਕੋਇ ॥**

ਇਹੁ ਜੀਵ ਓਹੁ ਈਸ਼੍ਵਰ ਜਬ ਮਿਲਤੇ ਹੈਂ ਤਬ ਮਿਲਨੇ ਕੇ ਅਨੰਦ ਕੋ ਕੋਈ ਨਹੀਂ ਜਾਨਤਾ ॥

**॥ ੩੮ ॥ ਸਸਾ ਸੋ ਨੀਕਾ ਕਰਿ ਸੋਧਹੁ ।**

ਸਸੇ ਵਰਨ ਦ੍ਵਾਰੇ ਕਹਿਤੇ ਹੈਂ ਸੋ ਪ੍ਰਮੇਸ਼੍ਵਰ ਨੀਕਾ ਨਾਮ ਭਲੀ ਪ੍ਰਕਾਰ ਕਰਕੇ ਸੋਧਹੁ ਕਹੀਏ ਵੀਚਾਰੋ ॥

**ਘਟਿ ਪਰਚਾ ਕੀ ਬਾਤ ਨਿਰੋਧਹੁ ॥**

ਘਟ ਰਿਦੇ ਮੈਂ ਪ੍ਰੇਮ ਰੂਪੀ ਪ੍ਰਚਾ ਕੀ ਵਾਰਤਾ ਨਿਰੋਧਹੁ ਕਹੀਏ ਗ੍ਰਹਨ ਕਰੋ ਵਾ ਇਸ ਦ੍ਵਾਰੇ ਇੰਦ੍ਰੀਆਂ ਕੋ ਦਮਨ ਕਰੋ

**ਘਟ ਪਰਚੈ ਜਉ ਉਪਜੈ ਭਾਉ ॥**

ਜਦੀ ਘਟ ਰਿਦੇ ਮੈਂ ਗੁਰਾਂ ਕੇ ਪਰਚੇ ਨਾਮ ਉਪਦੇਸ ਮੈਂ ਭਾਉ ਪ੍ਰੇਮ ਉਤਪੰਨ ਹੋ ਗਇਆ ਹੈ॥

**ਪੂਰ ਰਹਿਆ ਤਿਹ ਤ੍ਰਿਭਵਣ ਰਾਉ ॥**

ਤਿਸ ਘਟ ਮੈਂ ਤ੍ਰਿਭਵਨ ਰਾਉ ਪ੍ਰਮੇਸ਼ਵਰ ਪੂਰਨ ਹੋ ਰਹਿਆ ਹੈ ਅਰਥਾਤ ਸਖਿਆਤ ਹੋ ਰਹਿਆ ਹੈ ॥

**॥੩੯॥ ਖਖਾ ਖੋਜਿ ਪਰੈ ਜਉ ਕੋਈ ॥**

ਖਖੇ ਵਰਨ ਦਵਾਰੇ ਕਹਿਤੇ ਹੈਂ ਜੋ ਕੋਈ ਈਸ਼ਵਰ ਕੇ ਖੋਜ ਕਹੀਏ ਮਾਰਗ ਮੈਂ ਪੜਿਆ ਹੈ ॥

**ਜੋ ਖੋਜੈ ਸੋ ਬਹੁਰਿ ਨ ਹੋਈ ॥**

ਜੋ ਇਸ ਪ੍ਰਕਾਰ ਉਸਕੋ ਮਾਰਗ ਮੈਂ ਪੜਕੇ ਖੋਜਦਾ ਹੈ ਸੋ ਬਹੁਰੋ ਭਿੰਨ ਨਹੀਂ ਹੋਤਾ॥

**ਖੋਜ ਬੂਝਿ ਜਉ ਕਰੈ ਬੀਚਾਰ** ॥ ਜੋ ਗੁਰਾਂ ਪਾਸੋਂ ਬੂਝ ਪੁਛਕੇ ਉਸਕੇ ਖੋਜ ਕਾ ਵੀਚਾਰ ਕਰਦਾ ਹੈ।

**ਤਉ ਭਵਜਲ ਤਰਤ ਨ ਲਾਵੈ ਬਾਰ** ॥ਤਬ ਭਵਜਲ ਤੇ ਤਰਦਾ ਬਾਰ ਕਹੀਏ ਦੇਰੀ ਨਹੀ ਲਾਵਤਾ।

**॥੪੦॥ ਸਸਾ ਸੋ ਸਹਸੇ ਜਸਵਾਰੇ ॥**

ਸਸੇ ਵਰਨ ਦਵਾਰੇ ਕਹਿਤੇ ਹੈ ਸੋ ਸਹ ਕੀ ਪ੍ਰਾਪਤੀ ਵਾਸਤੇ ਜੋ ਸਹ ਕਹੀਏ ਸਖੀ ਸਹ ਕਹੀਏ ਨਿਸਚੇ ਕਰਕੇ ਅੰਤਸ ਕਰਨ ਰੂਪੀ ਸੇਜਾ ਸਵਾਰਤੀ ਹੈ ਕਿਆ ਸ਼ਰਧਾ ਬਸਿਸ਼੍ਰ ਕਰਦੀ ਹੈ॥

**ਸੋਈ ਸਹੀ ਸੰਦੇਹ ਨਿਵਾਰੈ॥**

ਸੋਈ ਸਹੀ ਕਹੀਏ ਸਖੀ ਸਹੀ ਨਿਸਚੇ ਕਰਕੇ ਸੰਦੇਹ ਨਿਵਾਰ ੇਤੀ ਹੈ ਕੇ ਅਬ ਮੇਰੇ ਕੋ ਨਹੀ ਪ੍ਰਾਪਤ ਹੋਵੇਗਾ ਇਹ ਸੰਦੇਹ ਨਿਵਾਰ ਦੇਤੀ ਹੈ॥

**ਅਲਪ ਸੁਖ ਛਾਡ ਪਰਮ ਸੁਖ ਪਾਵੈ॥** ਅਲਪ ਤੁਛ ਵਿਸ਼ੇਸੁਖ ਛੋਡਕੇ ਪਰਮ ਬ੍ਰਹਮ ਸੁਖ ਕੋ ਪਾਵਤਾ ਹੈ

**ਤਬ ਇਹਤ੍ਰੀਆ ਓਹੁ ਕੰਤ ਕਹਾਵਾ॥**

ਤਬ ਇਹ ਜੀਵ ਤ੍ਰੀਆ ਹੈ ਓਹੁ ਈਸ਼ ਕੰਤ ਹੈ ਇਹ ਵਾਤ ਕਹਾਵਾ ਕਹੀਏ ਕਹਿਣੇ ਮਾਤ੍ਰ ਹੈ ਉੰਦ ਨਹੀਂ॥ ਵਾ ਤਬ ਇਹ ਜੀਵ ਪੂਰੀ ਤ੍ਰੀਆ ਕਹਲਾਉਤੀ ਹੈ ਔਰ ਓਹੁ ਈਸ਼ ਪੂਰਾ ਕੰਤ ਕਹਲਉਤਾ ਹੈ॥

**॥੪੧॥ ਹਾਹਾ ਹੋਤ ਹੋਇ ਨਹੀ ਜਾਨਾ॥**

ਹਾਹੇ ਵਰਨ ਦਵਾਰੇ ਕਹਿਤੇ ਹੈਂ ਇਸਨੇ ਬ੍ਰਹਮ ਰੂਪ ਹੋਤ ਕਹੀਏ ਹੋਣਾ ਸੀ ਪ੍ਰੰਤੂ ਬ੍ਰਹਮ ਰੂਪ ਹੋਣਾ ਨਾਂ ਜਾਨਿਆ॥ ਪ੍ਰਸ਼ਨ॥ ਕੈਸੇ ਬ੍ਰਹਮ ਹੋਵੇ॥ ੳ:

**ਜਬਹੀ ਹੋਇ ਤਬਹਿ ਮਨ ਮਾਨਾ॥**

ਜਬ ਹੀ ਗੁਰਾਂ ਕਾ ਮਨ ਕਹੀਏ ਮੰਤ੍ਰ ਮਾਨੇ ਤਬ ਹੀ ਬ੍ਰਹਮ ਰੂਪ ਹੋਵੇ ਹੈ॥

**ਹੈ ਤਉ ਸਹੀ ਲਖੈ ਜੋ ਕੋਈ॥** ਹੈ ਤਾਂ ਸਹੀ ਇਹ ਬ੍ਰਹਮ ਰੂਪ ਪ੍ਰੰਤੂ ਜੇ ਕੋਈ ਲਖੇ ਤਬ ਹੈ॥

**ਤਬ ਓਹੀ ਉਹੁ ਏਹੁ ਨ ਹੋਈ॥** ਤਬ ਓਹੀ ਓਹੁ ਹੋ ਜਾਤਾ ਹੈ ਬ੍ਰਹਮ ਰੂਪ ਇਹ ਜੀਵ ਰੂਪ ਨਹੀਂ ਹੋਤਾ॥

**॥੪੨॥ ਲਿੰਉ ਲਿੰਉ ਕਰਤ ਫਿਰੈ ਸਭ ਲੋਗੁ॥**

ਲਿੰਉ ਲਿੰਉ ਕਹੀਏ ਲਊ ਲਊ ਵਾ ਟਊ ਟਊ ਵਾ ਲਿੰਉ ਕਹੀਏ ਲਿਵ ਪਦਾਰਥਾਂ ਮੈ ਲਿੰਉ ਕਹੀਏ ਲਗਾਕੇ ਸਭ ਲੋਕ ਫਿਰਦੇ ਹੈਂ ਭਟਕਦੇ॥

**ਤਾ ਕਾਰਣ ਬਿਆਪੈ ਬਹੁ ਸੋਗੁ॥**

ਤਿਨਾਂ ਪਦਾਰਥਾਂ ਕੇ ਕਾਰਨ ਵਾਸਤੇ ਬਹੁਤ ਹੀ ਸੋਗ ਬਿਆਪਤਾ ਹੈ॥ ਪ੍ਰਸ਼ਨ॥ ਫੇਰ ਓਹੁ ਸੋਗ ਮਿਟੇ ਕੈਸੇ॥ ੳ:

**ਲਖਮੀ ਬਰਸਿਉ ਜਉ ਲਿਵ ਲਾਵੈ॥**

ਲਖਮੀ ਦੇ ਬਰ ਕਹੀਏ ਪਤੀ ਭਗਵਾਨ ਉਨਕੇ ਨਾਲ ਜੋ ਲਿਵ ਲਗਾਵਤਾ ਹੈ॥

**ਸੋਗ ਮਿਟੈ ਸਭ ਹੀ ਸੁਖ ਪਾਵੈ॥**

ਉਸਕਾ ਸੋਗ ਮਿਟ ਜਾਤਾ ਹੈ ਸ੍ਰਬ ਪ੍ਰਕਾਰ ਸੇ ਓਹੁ ਸੁਖ ਹੀ ਪਾਵਤਾ ਹੈ॥ ਵਾ ਓਹੁ ਸਭੀ ਮਹਾਤਮਾਂ॥

**॥੪੩॥ ਖਖਾ ਖਿਰਤ ਖਪਤ ਗਏ ਕੇਤੇ॥**

ਖਖੇ ਵਰਨ ਦਵਾਰੇ ਕਹਿਤੇ ਹੈਂ ਖਿਰਤ ਨਾਮ ਹੈ ਸੰਸਾਰ ਕਾ ਸੰਸਾਰ ਮੈਂ ਕਿਤਨੇ ਹੀ ਖਪ ਗਏ॥ ਪ੍ਰਸ਼ਨ ਆਪ ਕਾ ਇਹ ਕਹਿਣੇ ਮੈਂ ਕਿਆ ਤਾਤਪ੍ਰਜ ਹੈ ਕੇ ਕਿਤਨੇ ਹੀ ਖਪ ਗਏ॥ ੳ:

**ਖਿਰਤ ਖਪਤ ਅਜਹੂ ਨਹ ਚੇਤੇ॥**

ਹੇ ਭਾਈ ਹਮਾਰਾ ਏਹ ਤਾਤਪ੍ਰਜ ਹੈ ਕੇ ਖਿਰਤ ਸੰਸਾਰ ਕਿਤਨਾ ਹੀ ਖਪ ਗਇਆ ਹੈ ਔਰ ਖਪੀ ਜਾਂਦਾ ਹੈ ਐਸੀ ਹਾਲਤ ਦੇਖਕੇ ਏਹ ਜੀਵ ਅਜੇ ਭੀ ਨਹੀਂ ਚੇਤਦਾ ਹੈ ਕੇ ਮੈਂ ਜੀਉਂਦਾ ਰਹਾਂ॥

**ਅਬ ਜਗ ਜਾਨਿ ਜਉ ਮਨਾ ਰਹੈ ॥**

ਅਬ ਮਨੁਖਾ ਦੇਹ ਮੈਂ ਜਗਤ ਕੋ ਮਿਥਿਆ ਜਾਨਕੇ ਜਿਸਕਾ ਮਨ ਇਸਥਤ ਹੋ ਰਹਿਤਾ ਹੈ ॥

**ਜਹਕਾ ਬਿਛੁਰਾ ਤਹ ਥਿਰ ਲਹੈ ॥**

ਜਿਸ ਪ੍ਰਮੇਸ੍ਵਰ ਕਾ ਵਿਛੁੜਾ ਹੋਆ ਸੀ ਤਿਸੀ ਮੈਂ ਥਿਰ ਇਸਥਤੀ ਲੈਂਦਾ ਹੈ ॥

**॥੪੪॥ ਬਾਵਨ ਅਖਰ ਜੋਰੇ ਆਨਿ ॥**

ਇਨਾਂ ਬਵੰਜਾ ਅਖਰਾਂ ਦਾ ਸਿਧਾਂਤ ਤਾਤਪ੍ਰਜ ਮੈ ਨੇ ਰਿਦੇ ਮੈਂ ਆਨਕੇ ਜੋੜਿਆ ਹੈ ॥ ਵਾ ਔਰ ਭੇਦ ਵਾਦੀ ਇਨਾਂ ਅਖਰਾਂ ਕੋ ਆਨ ਕਹੀਏ ਦ੍ਵੈਤ ਮੈਂ ਜੋੜੇਂਗੇ ॥ ਵਾ ਬਾਵਨ ਅਖਰਾਂ ਦਾ ਸਿਧਾਂਤ ਜੋਰਿਆ ਹੈ ਆਨ ਹੋਰ ਕੌਨ ਈਸ਼ ਅਰਥਾਤ ਬਾਕੀ ਈਸ਼ ਉਸਕੀ ਪ੍ਰਾਪਤੀ ਮੈ ॥

**ਸਕਿਆ ਨ ਅਖਰ ਏਕ ਪਛਾਨਿ ॥**

ਭੇਦ ਵਾਦੀ ਤਾਂ ਇਸਕੇ ਇਕ ਅਖਰ ਦਾ ਭੀ ਸਿਧਾਂਤ ਨਹੀ ਪਛਾਨ ਸਕਿਆ ॥ ਵਾ ਏਕ ਜੋ ਅਖਰ ਰੂਪ ਬ੍ਰਹਮ ਤਿਸਕੋ ਇਸ ਦੁਆਰੇ ਨਾਂ ਪਛਾਨ ਸਕਿਆ ॥

**ਸਤੁ ਕਾ ਸਬਦੁ ਕਬੀਰਾ ਕਹੈ ॥**

ਕਬੀਰ ਜੀ ਕਹਿਤੇ ਹੈਂ ਇਸ ਵਾਵਨ ਅਖਰਾਂ ਮੈ ਸਤ ਰੂਪ ਕੀ ਪ੍ਰਾਪਤੀ ਕਾ ਸ਼ਬਦ ਕਹਿਆ ਹੈ ॥ ਵਾ ਇਹ ਸਤਿ ਨਾਮ ਸਚਾ ਸ਼ਬਦ ਕਹਿਆ ਹੈ ਝੂਠਾ ਨਹੀਂ ਕਹਿਆ ॥

**ਪੰਡਿਤ ਹੋਇ ਸੁ ਅਨਭੈ ਰਹੈ ॥**

ਜੋ ਤਾ ਸ੍ਰੇਸ੍ਟ ਪੰਡਿਤ ਹੋਵੇਗਾ ਸੋ ਤਾਂ ਇਨਕਾ ਸਿਧਾਂਤ ਗ੍ਰਹਨ ਕਰਕੇ ਅਨਭੈ ਹੋ ਰਹੇਗਾ ॥

**ਪੰਡਿਤ ਲੋਗਹ ਕਉ ਬਿਉਹਾਰ ॥**

ਜੋ ਪੰਡਤ ਲੋਗ ਹੈਂ ਅਰਥਾਤ ਲੋਕਕ ਪੰਡਤ ਹੈਂ ਕਥਾ ਕੇ ਵਾਚਨ ਵਾਲੇ ਉਨ ਕੋ ਇਹ ਅਖਰ ਬਿਉਹਾਰ ਹੈਂ ਅਰਥਾਤ ਇਨਾਂ ਕਰਕੇ ਬਿਉਹਾਰ ਕੀ ਸਿਧੀ ਕਰਨਗੇ ॥

**ਗਿਆਨ ਵੰਤ ਕਉ ਤਤੁ ਬੀਚਾਰ ॥**

ਜੋ ਗਯਾਨਵੰਤ ਹੈ ਗਯਾਤ ਗੇਯ ਉਨਕੋ ਇਨਾਂ ਅਖਰਾਂ ਮੈਂ ਤਤ ਕਾ ਵੀਚਾਰ ਹੈ ਅਰਥਾਤ ਓਹੁ ਇਸ ਵਿਚੋਂ ਤਤ ਨਿਕਾਸਨਗੇ ॥

**ਜਾਕੈ ਜੀਅ ਜੈਸੀ ਬੁਧਿ ਹੋਈ ॥** ਜਿਸ ਕੇ ਜੀ ਮੈਂ ਜੈਸੀ ਨਯੂਨ ਅਧਿਕਤਾ ਬੁਧੀ ਹੋਵੇਗੀ ॥

**ਕਹਿ ਕਬੀਰ ਜਾਨੈਗਾ ਸੋਈ ॥**

ਕਬੀਰ ਜੀ ਕਹਿਤੇ ਹੈਂ ਸੋ ਤੈਸਾ ਹੀ ਓਹੁ ਜਾਨ ਲੇਵੇਗਾ ॥ ਇਤੀ ਵਾਵਨ ਅਖਰੀ ॥੪੫॥

**ੴ ਸਤਿਗੁਰ ਪ੍ਰਸਾਦਿ ॥ ਰਾਗ ਗਉੜੀ ਥਿਤੀ ਕਬੀਰ ਜੀ ਕੀ ॥ ਸਲੋਕ ॥**

ਕਬੀਰ ਜੀ ਕੇ ਆਗੇ ਬੇਨਤੀ ਕੀਤੀ ਹੇ ਦੀਨਾ ਨਾਥ ਪੰਦ੍ਰਾਂ ਤਿਥਾਂ ਵਿਚੋਂ ਔਰ ਸਤਾਂ ਵਾਰਾਂ ਵਿਚੋਂ ਕਿਸ ਥਿਤਕੋ ਪੂਜੀਏ ਔਰ ਕਿਸ ਵਾਰਕੋ ਪੂਜੀਏ ॥ ਵਾ ਇਨਾਂ ਪੰਦ੍ਰਾਂ ਤਿਥਾਂ ਵਿਚ ਕਿਸ ਦੇਵੀ ਦੇਵਤੇ ਕਾ ਪੂਜਨ ਕਰੀਏ ਕਬੀਰ ਜੀ ਕਹਿਤੇ ਹੈਂ ॥

## ਪੰਦ੍ਰਹ ਥਿਤੀ ਸਾਤਵਾਰ ॥

ਜੋ ਪ੍ਰਮੇਸ਼ਵਰ ਕਾ ਪੂਜਨ ਛੋੜਕੇ ਪੰਦ੍ਰਾਂ ਤਿਥਾਂ ਕੋ ਵਾ ਸਤਵਾਰਾਂ ਕੋ ਸੇਵਨ ਕਰਦਾ ਹੈ ॥ ਵਾ ਇਨ੍ਹਾਂ ਵਿਚ ਕਿਸੀ ਅੰਨ ਦੇਵ ਕੀ ਪੂਜਾ ਕਰਦਾ ਹੈ ॥

## ਕਹਿ ਕਬੀਰ ਉਰਵਾਰ ਨ ਪਾਰ ॥

ਕਬੀਰ ਜੀ ਕਥਨ ਕਰਤੇ ਹੈਂ ਜੈਸੇ ਇਨਾਂ ਤਿਥਾਂ ਔਰ ਵਾਰਾਂ ਦਾ ਉਰਵਾਰ ਪਾਰ ਨਹੀਂ ਆਵਤਾ ਹੈ ਚੱਕ੍ਰ ਹੀ ਬਝਿਆ ਰਹਿਤਾ ਹੈ ਤੈਸੇ ਹੀ ਉਸਕੇ ਜਨਮ ਮਰਨ ਕਾ ਉਰਵਾਰ ਪਾਰ ਨਹੀਂ ਆਵਤਾ ਚੱਕ੍ਰ ਹੀ ਬਝਿਆ ਰਹਿਤਾ ਹੈ ਵਾ ਉਰਵਾਰ ਹੀ ਰਹਿ ਜਾਤਾ ਹੈ ਨਾ ਪਾਰ ਪਰੇ ਨਹੀਂ ਜਾਤਾ ।

## ਸਾਧਿਕ ਸਿਧ ਲਖੈ ਜਉ ਭੇਉ ॥

ਜੋ ਸਾਧਿਕ ਜਗਜਾਸੂ ਔਰ ਸਿਧ ਮਹਾਤਮਾਂ ਇਨ੍ਹਾਂ ਤਿਥਾਂ ਵਿਚ ਆਤਮ ਦੇਉ ਕੇ ਪੂਜਨ ਕਰਨੇ ਕਾ ਭੇਦ ਲਖਦਾ ਹੈ ॥

## ਆਪੇ ਕਰਤਾ ਆਪੇ ਦੇਉ ॥

ਆਪੇ ਆਪ ਜੋ ਸੁਤੰਤ੍ਰ ਕਰਤਾ ਦੇਉ ਉਸਕਾ ਰੂਪ ਹੋਇਆ ਹੈ ਵਾ ਸਿਧ ਜੋ ਸੰਤ ਜਿਨਕੋ ਸਿਧ ਵਸਤੂ ਮਿਲੀ ਹੈ ਉਨ੍ਹਾਂ ਦ੍ਵਾਰੇ ਜੋ ਸਾਧਿਕ ਜਗਆਸੂ ਉਸਕੀ ਪ੍ਰਾਪਤੀ ਕੇ ਭੇਦ ਕੋ ਲਖਦਾ ਹੈ ਉਸਕੀ ਇਹ ਦ੍ਰਿਸ਼ਟੀ ਹੋਈ ਹੈ ਆਪੇ ਹੀ ਕਰਤਾ ਹੈ ਸ੍ਰਗੁਨ ਆਪ ਹੀ ਦੇਉ ਹੈ ਨਿਰਗੁਨ ॥

## ॥ ੧ ॥ ਥਿਤੀ ॥ ਅੰਮਾਵਸ ਮਹਿ ਆਸ ਨਿਵਾਰਹੁ ॥

ਮਸਿਆ ਦ੍ਵਾਰੇ ਕਹਿਤੇ ਹੈਂ ਰਿਦੇ ਮਹਿ ਕਹੀਏ ਵਿਚੋਂ ਆਸਾ ਨਿਵਾਰ ਦੇਵੇ ॥

**ਅੰਤਰਿਜਾਮੀ ਰਾਮੁ ਸਮਾਰਹੁ ॥** ਅੰਤਰਜਾਮੀ ਜੋ ਰਾਮ ਤਿਸਕੋ ਸਮਾਰੋ ਯਾਦ ਕਰੋ ॥

## ਜੀਵਤ ਪਾਵਹੁ ਮੋਖ ਦੁਆਰ ॥

ਜੀਉਂਦੇ ਹੀ ਮੁਕਤੀ ਕਾ ਦੁਆਰਾ ਗਜਾਨ ਸੋ ਪਾਵੋ ਵਾ ਜਦੀ ਮੁਕਤ ਦੁਆਰਾ ਪਾਵੋਂਗੇ ਤਬ ਜੀਵਤੇ ਰਹੁਗੇ ॥

## ਅਨਭਉ ਸਬਦੁ ਤਤ ਨਿਜਸਾਰ ॥ ੧ ॥

ਸ਼ਬਦ ਨਾਮ ਬ੍ਰਹਮ ਅਨਭੈ ਹੈ ਤਤ ਸਿਧਾਂਤ ਸਰਬ ਕਾ ਨਿਜ ਆਪ ਹੇ ਜੀਵ ਉਸਕੋ ਤੂੰ ਸਾਰ ਸੰਭਾਲ ॥

## ਚਰਨ ਕਮਲ ਗੋਬਿੰਦ ਰੰਗ ਲਾਗਾ ॥

## ਸੰਤ ਪ੍ਰਸਾਦਿ ਭਏ ਮਨ ਨਿਰਮਲ ਹਰਿ ਕੀਰਤਨਿ ਮਹਿ ਅਨ ਦਿਨੁ ਜਾਗਾ ॥

ਅੰਨ੍ਹੈ ॥ ਸੰਤ ਪ੍ਰਸਾਦਿ ਹੋਈ ਤਬ ਗੋਬਿੰਦ ਕੇ ਚਰਨ ਕਵਲਾਂ ਮੈਂ ਮਨ ਲਗਿਆ ਤਬ ਅਨ ਦਿਨ ਹਰੀ ਕੀਰਤਨ ਮੈਂ ਜਾਗਜਾ ਤਬ ਮਨ ਨਿਰਮਲ ਭਇਆ ਵਾ ਸਿਧਾ ਹੀ ਕਰ ਲੈਣਾ ॥

## ॥੧॥ ਰਹਾਉ ॥ ਪਰਵਾ ਪ੍ਰੀਤਮ ਕਰਹੁ ਬੀਚਾਰ ॥

ਪਰਵਾ ਏਕਮ ਦੁਆਰੇ ਕਹਿਤੇ ਹੈਂ ਪ੍ਰੀਤਮ ਹਰੀ ਕਾ ਵਿਚਾਰ ਕਰੋ ਪ੍ਰਸ਼ਨ ਓਹੁ ਹੈ ਕਿਥੇ ਉ: ॥

**ਘਟ ਮਹਿ ਖੇਲੈ ਅਘਟ ਅਪਾਰ ॥** ਓਹੁ ਅਘਟ ਅਪਾਰ ਘਟਿ ਰਿਦੇ ਵਿਚ ਹੀ ਖੇਲ ਰਹਿਆ ਹੈ ॥

**ਆਦਿ ਪੁਰਖ ਮਹਿ ਰਹੇ ਸਮਾਇ ॥** ਜਦੀ ਆਦ ਪੁਰਖ ਮੈਂ ਸਮਾ ਰਹੇ ਤਬ ਇਸਕੋ ।

**ਕਾਲ ਕਲਪਨਾ ਕਦੇ ਨ ਖਾਇ ॥**

ਕਾਲ ਦੀ ਕਲਪਣਾ ਸੰਸਾ ਕਦੇ ਭੀ ਨਹੀਂ ਖਾਂਦਾ ਅਗੇ ਪਿਛੇ ਪੰਗਤੀ ਕੀਤੀ ਹੈ ॥

**॥ ੨ ॥ ਦੁਤੀਆ ਦੁਹਕਰਿ ਜਾਨੈ ਅੰਗ ॥**

ਦੁਤੀਆ ਤਿਥ ਦ੍ਵਾਰੇ ਕਹਿਤੇ ਹੈਂ ਐ ਅੰਗ ਕਹੀਏ ਪਿਆਰੇ ਉਸ ਪ੍ਰਮੇਸ੍ਵਰ ਕਾ ਜਾਨਨਾ ਵੱਡਾ ਦੁਹਕਰਿ ਕਹੀਏ ਕਠਨ ਹੈ ਪ੍ਰਸ਼ਨ ਕਿਉਂ ਕਠਨ ਹੈ ਉਃ ॥

**ਮਾਇਆ ਬ੍ਰਹਮ ਰਮੈ ਸਭ ਸੰਗ ॥**

ਮਾਇਆ ਕਹੀਏ ਅਨਾਤਮ ਔਰ ਬ੍ਰਹਮ ਕਹੀਏ ਆਤਮਾਂ ਇਹ ਦੋਨੋਂ ਇਕ ਸੰਗ ਹੀ ਹੋਏ ਰਮ ਰਹੇ ਹੈਂ (ਯਥਾ ਦਧਿ ਕੈ ਭੋਲੈ ਬਿਰੋਲੈ ਨੀਰ) ਵਾ ਦੁਤੀ ਅਰਥ ਅੰਗ ਨਾਮ ਸ਼ਰੀਰ ਦੋ ਕਰਕੇ ਬਨਿਆ ਹੂਆ ਜਾਨੋਂ ਦੋ ਕੌਣ ਮਾਇਆ ਔਰ ਬ੍ਰਹਮ ਇਨ੍ਹਾਂ ਕਰਕੇ ਅਸਤਾਂਤੀ ਪ੍ਰੇਜ ਇਹ ਸਭ ਕੇ ਸੰਗ ਮਰ ਰਹੇ ਹੈਂ ॥

**ਨਾ ਓਹ ਬਢੈ ਨ ਘਟਤਾ ਜਾਇ ॥**

ਓਹੁ ਬ੍ਰਹਮ ਨਾਂ ਵਧਤਾ ਹੈ ਨਾਂ ਘਟ ਹੀ ਜਾਤਾ ਹੈ ਵਾ ਨਾ ਜਾਇ ਉਤਪੰਨ ਹੀ ਹੋਤਾ ਹੈ ॥

**ਅਕੁਲ ਨਿਰੰਜਨ ਏਕੈ ਭਾਇ ॥**

ਅਕੁਲ ਕੁਲਾਂ ਥੀਂ ਰਹਿਤ ਹੈ ਵਾ ਕਲਪਨਾ ਤੇ ਰਹਿਤ ਹੈ ਨਿਰੰਜਨ ਮਾਇਆ ਰਹਿਤ ਹੈ ਏਕੈ ਭਾਇ ਕਹੀਏ ਏਕਰਸਹੈ ਵਾ ਉਸਕਾ ਪੂਜਨ ਤਬ ਹੋਤਾਹੈ ਜਦੀ ਉਸ ਇਕ ਮੈਂ ਭਾਇ ਪ੍ਰੇਮ ਕਰੇ ਪ੍ਰੇਮ ਰੂਪੀ ਪੁਸ਼ਪਚੜ੍ਹਾਵੇ

**॥ ੩ ॥ ਤ੍ਰਿਤੀਆ ਤੀਨੇ ਸਮਕਰਿ ਲਿਆਵੈ ॥**

ਤ੍ਰਿਤੀਆ ਦ੍ਵਾਰੇ ਕਹਿਤੇ ਹੈਂ ਤੀਨੇ ਦੇਵਤਿਆਂ ਮੈਂ ਸਮਤਾ ਕਰਨੀ ਲਿਆਵੇ ਵਾ ਤੀਨ ਜਾਗਤ ਸੁਪਨ ਸਖੋਪਤੀ ਇਨਕੇ ਅਭਿਮਾਨ ਕੋ ਸਮਾ ਕਰਕੇ ਤੁਰੀਆ ਮੈਂ ਬ੍ਰਿਤੀ ਲਿਆਵੇ ਵਾ ਤਿੰਨੇ ਲੋਕਾਂ ਮੈਂ ਸਮਤਾ ਕਰਨੀ ਲਿਆਵੇ ਵਾ ਤਿੰਨੇ ਤ੍ਰਿਕਾਂਡ ਬੇਦ ਉਸ ਮੈਂ ਸਮਤਾ ਕਰਨੀ ਲਿਆਵੇ ਇਹ ਜਾਣੇ ਇਹਤ੍ਰਿਕਾਂਡ ਬੇਦ ਪਰੰਪਰਾ ਸੇ ਪ੍ਰਮੇਸ੍ਵਰ ਕੀ ਹੀ ਪ੍ਰਾਪਤੀ ਕਰਨੇ ਵਾਲਾ ਹੈਚਾਰ ਅਰਥ।

**ਆਨੰਦ ਮੂਲ ਪਰਮ ਸਚ ਪਾਵੈ ॥** ਆਨੰਦ ਕਾ ਮੂਲ ਜੋ ਪਰਮ ਸਚਾ ਤਿਸਕੋ ਪਾ ਲੇਵੇ ਹੈ॥

**ਸਾਧ ਸੰਗਤਿ ਉਪਜੈ ਬਿਸ੍ਵਾਸ ॥** ਸਾਧ ਸੰਗਤ ਵਿਚ ਪ੍ਰਮੇਸ੍ਵਰ ਮੈਂ ਬਿਸ੍ਵਾਸ ਉਤਪੰਨ ਹੋਵੇ ਹੈ॥

**ਬਾਹਰਿ ਭੀਤਰਿ ਸਦਾ ਪ੍ਰਗਾਸ ॥**

ਜਿਸਕੋ ਬਿਸ੍ਵਾਸ ਹੂਆ ਹੈ ਉਸਕੋ ਬ੍ਰਹਮਾਂਡ ਕੇ ਬਾਹਰ ਭੀ ਵਾ ਸ਼ਰੀਰ ਕੇ ਬਾਹਰ ਭੀ ਔਰ ਬ੍ਰਹਮਾਂਡ ਕੇ ਭੀਤਰ ਭੀ ਔਰ ਸ਼ਰੀਰ ਕੇ ਭੀਤਰ ਭੀ ਸਦਾ ਹੀ ਪ੍ਰਮੇਸ੍ਵਰ ਕਾ ਪ੍ਰਕਾਸ਼ ਹੂਆ ਹੈ ॥

**॥ ੪ ॥ ਚਉਥਹਿ ਚੰਚਲ ਮਨ ਕਉ ਗਹਹੁ ॥**

ਚਉਥ ਤਿਥ ਦ੍ਵਾਰੇ ਕਹਿਤੇ ਹੈਂ ਇਸ ਚੰਚਲ ਮਨਕੋ ਗ੍ਰਹਨ ਕਰ ਰਖੋ ॥

**ਕਾਮ ਕ੍ਰੋਧ ਸੰਗਿ ਕਬਹੁ ਨ ਬਹਹੁ ॥**

ਕਾਮ ਕ੍ਰੋਧ ਆਦਕਾਂ ਦੇ ਸੰਗ ਕਦੀ ਭੀ ਨਾਂ ਬੈਠੋ ॥ ਵਾ ਬਹੁ ਨਾ ਇਨਾ ਮੈਂ ਰੁੜ੍ਹੋ ਨਾਂ ॥

**ਜਲ ਥਲ ਮਾਹਿ ਆਪੇ ਆਪ ॥** ਜਲਾਂ ਥਲਾਂ ਮੈਂ ਆਪੇ ਆਪ ਹੀ ਇਸਥਤ ਹੋ ਰਹਿਆ ਹੈ ॥

**ਆਪੇ ਜਪਹੁ ਆਪਨਾ ਜਾਪ ॥**

ਓਹੁ ਪ੍ਰਮੇਸ਼੍ਵਰ ਆਪਨਾ ਜਾਪ ਆਪ ਹੀ ਜਪਦਾ ਹੈ ॥ ਵਾ ਜਿਸਨੇ ਜਲ ਥਲ ਮੈਂ ਨਿਸਚੇ ਕੀਆ ਹੈ ਓਹੁ ਮਹਾਤਮਾਂ ਆਪਨੇ ਜਾਪ ਕੋ ਆਪ ਹੀ ਜਪਦਾ ਹੈ ॥

**॥੫॥ ਪਾਂਚੈ ਪੰਚ ਤਤ ਬਿਸਥਾਰ ॥**

ਪੰਚਮੀ ਤਿਥ ਦ੍ਵਾਰੇ ਕਹਿਤੇ ਹੈਂ ਪੰਜਾਂ ਤਤਾਂ ਸੇ ਸੰਸਾਰ ਕਾ ਬਿਸਥਾਰ ਕੀਆ ਹੈ॥ ਪ੍ਰਸ਼ਨ ॥ ਫੇਰ ਉਸਕੀ ਪੂਜਾ ਕਿਉਂ ਨਹੀਂ ਕਰਦਾ ॥ ਉ:

**ਕਨਿਕ ਕਾਮਨੀ ਜੁਗ ਬਿਉਹਾਰ ॥**

ਕਨਿਕ ਸ੍ਵਰਨ ਕਾਮਨੀ ਇਸਤ੍ਰੀ ਇਨ ਜੁਗ ਨਾਮ ਦੋ ਕੇ ਬਿਵਹਾਰ ਵਿਚ ਲਗ ਰਹਿਆ ਹੈ ॥

**ਪ੍ਰੇਮ ਸੁਧਾ ਰਸ ਪੀਵੈ ਕੋਇ ॥**

ਪ੍ਰੇਮ ਰੂਪੀ ਸੁਧਾ ਰਸ ਨਾਮ ਅੰਮ੍ਰਿਤ ਕੋਈ ਹੀ ਪਾਨ ਕਰਦਾ ਹੈ: ਜੋ ਪਾਨ ਕਰਦਾ ਹੈ ਉਸਕੋ ਫਲ ਕਿਆ ਹੈ?

**ਜਰਾ ਮਰਨ ਦੁਖੁ ਫੇਰ ਨ ਹੋਇ ॥** ਉਸਕੇ ਜਰਾ ਬ੍ਰਿਧ ਔਰ ਮਰਨੇ ਕਾ ਦੁਖ ਫੇਰ ਨਹੀਂ ਹੋਤਾ ॥

**॥੬॥ ਛਠਿ ਖਟੁ ਚਕ੍ਰ ਛਹੂੰ ਦਿਸ ਧਾਇ ॥**

ਛਠ ਨਾਮ ਖਸ਼੍ਟਮੀ ਤਿਥ ਦ੍ਵਾਰੇ ਕਹਿਤੇ ਹੈਂ ਇਹ ਜੋ ਸ਼ਰੀਰ ਖਟ ਚਕ੍ਰਾਂ ਸੇ ਬਨਿਆ ਹੈ ਅਧਾਰ ਆਦਕ ਵਾ ਪੰਜ ਤਤ ਇਕ ਮਨ ਇਨ ਸੇ ਬਨਿਆ ਹੂਆ ਦਸੋ ਦਿਸਾਂ ਮੈਂ ਧਾ ਰਹਿਆ ਹੈ ਚਾਰ ਦਿਸਾਂ ਅਕਾਸ ਪਤਾਲ ਇਹ ਛੇ ਹੈਂ ॥

**ਬਿਨ ਪਰਚੇ ਨਹੀ ਥਿਰਾ ਰਹਾਇ ॥**

ਗੁਰ ਉਪਦੇਸ ਰੂਪੀ ਪ੍ਰਚੇ ਬਿਨਾਂ ॥ ਵਾ ਪ੍ਰੇਮ ਰੂਪੀ ਪ੍ਰਚੇ ਬਿਨਾਂ ਇਹ ਸ਼ਰੀਰ ਥਿਰ ਨਹੀਂ ਰਹਿਤਾ ॥

**ਦੁਬਿਧਾ ਮੇਟਿ ਖਿਮਾ ਗਹਿ ਰਹਹੁ ॥** ਦ੍ਵੈਤ ਕੋ ਮੇਟਕੇ ਖਿਮਾਂ ਕੋ ਗ੍ਰਹਨ ਕਰ ਰਖੋ ॥

**ਕਰਮ ਧਰਮ ਕੀ ਸੂਲ ਨ ਸਹਹੁ ॥** ਫੇਰ ਕਰਮਾਂ ਧਰਮਾਂ ਕੀ ਸੂਲ ਪੀੜਾ ਨਹੀਂ ਸਹਾਰੋਂਗੇ ॥

**॥੭॥ ਸਾਂਤੈ ਸਤਿ ਕਰਿ ਬਾਚਾ ਜਾਣਿ ॥**

ਸਪਤਮੀ ਤਿਥ ਦ੍ਵਾਰੇ ਕਹਿਤੇ ਹੈਂ ਇਸ ਬਾਚਾ ਕਹੀਏ ਬਾਣੀ ਕੋ ਸਤ ਸਰੂਪ ਕੀ ਪ੍ਰਾਪਤੀ ਕਰਨੇ ਵਾਲੀ ਜਾਣ ॥

**ਆਤਮ ਰਾਮ ਲੇਹੁ ਪਰਵਾਣਿ ॥**

ਇਸ ਬਾਣੀ ਦ੍ਵਾਰੇ ਆਤਮਾਂ ਕੋ ਰਾਮ ਰੂਪ ਕਰਕੇ ਰਾਮ ਕੋ ਆਤਮਾ ਰੂਪ ਕਰਕੇ ਪ੍ਰਵਾਨ ਕਰਲੈ ॥

**ਸੁੰਨ ਸਰੋਵਰਿ ਪਾਵਹੁ ਸੁਖ ॥੮॥**

ਜਦੀ ਸੁੰਨ ਅਫੁਰ ਰੂਪੀ ਸਰੋਵਰ ਕਾ ਸੁਖ ਪਾਵੋਗੇ ॥ ਵਾ ਸੰਸਾਰ ਰੂਪੀ ਸਰੋਵਰ ਮੈਂ ਸੁੰਨ ਰੂਪ ਕਾ ਸੁਖ ਪਾਵੈਂਗੇ ॥

**ਛੂਟੈ ਸੰਸਾ ਮਿਟਿ ਜਾਹਿ ਦੁਖ ॥**

ਤਬ ਸੰਸਾ ਭੀ ਛੁਟ ਜਾਏਗਾ ਔਰ ਸੂਬ ਦੁਖ ਭੀ ਮਿਟ ਜਾਨਗੇ ॥ ਅਗੇ ਪਿਛੇ ਪੰਗਤੀਆਂ ਕੀਤੀਆਂ ਹੈਂ ॥

**ਅਸਟਮੀ ਅਸਟ ਧਾਤੁ ਕੀ ਕਾਇਆ ॥**

ਅਸ਼੍ਟਮੀ ਤਿਥ ਦ੍ਵਾਰੇ ਕਹਿਤੇ ਹੈਂ ॥ ਇਹ ਕਾਇਆ ਅਸ਼੍ਟ ਧਾਤੂਆਂ ਕੀ ਹੈ ਅਠ ਕੌਨ (ਰਕਤ ਰੋਮ ਨਾੜੀ ਤੁਚਾ ਇਹ ਮਾਤਾ ਕੀਆਂ) ਅਸਤ ਬੀਰਜ ਮਿੱਝ ਚਰਬੀ ਇਹ ਪਿਤਾ ਕੀਆਂ ॥ ਵਾ ਪੰਜ ਤਤ ਤਿੰਨ ਗੁਨ ॥

**ਤਾਮਹਿ ਅਕੁਲ ਮਹਾ ਨਿਧਿ ਰਾਇਆ ॥**

ਤਿਸ ਸ਼ਰੀਰ ਮੈ ਅਕੁਲ ਮਹਾਂ ਨਿਧੀ ਰੂਪ ਰਾਜਾ ਪ੍ਰਮੇਸ਼੍ਵਰ ਇਸਥਤ ਹੋ ਰਹਿਆ ਹੈ ॥ ਪ੍ਰਸ਼ਨ ॥ ਫੇਰ ਜਾਣਿਆ ਕਿਉਂ ਨਹੀ ਜਾਤਾ ॥ ਉ:

**ਗੁਰ ਗਮ ਗਿਆਨ ਬਤਾਵੈ ਭੇਦ ॥** ਗੁਰੂ ਜੋ ਗਯਾਨ ਗਮ ਓਹੁ ਉਸਕੀ ਪ੍ਰਾਪਤੀ ਕਾ ਭੇਦ ਬਤਾਵਤੇ ਹੈਂ

**ਉਲਟਾ ਰਹੈ ਅਭੰਗ ਅਛੇਦ ॥**

ਜੋ ਬ੍ਰਿਤੀ ਕੋ ਸੰਸਾਰ ਵਲੋਂ ਉਲਟਾਉਂਦਾ ਹੈ ਓਹੁ ਅਭੰਗ ਅਛੇਦ ਮੈ ਇਸਥਤ ਹੋ ਰਹਿਤਾ ਹੈ ॥

**॥੯॥ ਨਉਮੀ ਨਵੇ ਦੁਆਰ ਕਉ ਸਾਧਿ ॥**

ਨਉਮੀ ਤਿਥ ਦ੍ਵਾਰੇ ਕਹਿਤੇ ਹੈਂ ਨਵੇ ਦੁਆਰਿਆਂ ਵਾਲੇ ਸ਼ਰੀਰ ਕੋ ਸਾਧਨਾ ਕਰ ॥

**ਬਹਤੀ ਮਨਸਾ ਰਾਖਹੁ ਬਾਧਿ ॥**

ਮਨਸਾ ਵਾਸ਼ਨਾ ਵਿਚ ਜੋ ਬ੍ਰਿਤੀ ਬਹੀ ਜਾਤੀ ਹੈ ॥ ਵਾ ਬਹੁਤੀ ਮਨਸਾ ਵਾਸ਼ਨਾ ਕੋ ਬਾਂਧ ਰਖੋ ॥

**ਲੋਭ ਮੋਹ ਸਭ ਬੀਸਰਿ ਜਾਹੁ ॥ ਜੁਗੁ ਜੁਗੁ ਜੀਵਹੁ ਅਮਰ ਫਲ ਖਾਹੁ ॥**

ਅਮਰ ਫਲ ਗਯਾਨ ਕੋ ਖਾਵੇ ਲੋਭ ਮੋਹੁ ਆਦਕ ਸਭੀ ਵਿਸਰ ਜਾਨ ਤਬ ਜੁਗਾਂ ਜੁਗਾਂ ਮੈ ਜੀਂਵਦਾ ਹੈ

**॥੧੦॥ ਦਸਮੀ ਦਹ ਦਿਸ ਹੋਇ ਅਨੰਦ ॥ ਛੂਟੈ ਭਰਮ ਮਿਲੈ ਗੋਬਿੰਦ ॥**

ਭਰਮ ਛੁਟ ਗਇਆ ਜਬਤਬ ਗੋਬਿੰਦ ਮਿਲਦਾਹੈ ਦਸਮੀ ਤਿ ਦ੍ਵਾਰੇ ਕਹਿਤੇਹੈਂ ਤਬ ਦਸੋਦਿਸਾਂ ਮੈਂ ਅਨੰਦਹੂਆ

**ਜੋਤਿ ਸਰੂਪੀ ਤਤ ਅਨੂਪ ॥** ਜੋਤ ਸਰੂਪ ਹੈ ਤਤ ਸਿਧਾਂਤ ਰੂਪ ਅਨੂਪਮ ਹੈ ॥

**ਅਮਲ ਨ ਮਲਨ ਛਾਹ ਨਹੀ ਧੂਪ ॥**

ਨਾ ਅਮਲ ਹੈ ਨਾ ਮਲਨ ਹੈ ਨਾਂ ਉਸ ਮੈਂ ਛਾਇ ਆਨਾ ਧੂਪ ਹੈ ॥ ਵਾ ਅਮਲ ਹੈ ਮਲਨ ਨਹੀਂ ਛਾਹ ਸ਼ਾਂਤੀ ਰੂਪ ਹੈ ਧੂਪ ਤਮੋ ਗੁਨ ਨਹੀਂ । ਵਾ ਛਾਹ ਜੜ੍ਹਤਾ ਨਹੀਂ ਧੂਪ ਪ੍ਰਕਾਸ ਰੂਪ ਹੈ ॥

**॥੧੧॥ ਏਕਾਦਸੀ ਏਕ ਦਿਸ ਧਾਵੈ ॥**

ਇਕਾਦਸੀ ਤਿਥ ਦ੍ਵਾਰੇ ਕਹਿਤੇ ਹੈਂ ਇਕ ਪ੍ਰਮੇਸ਼੍ਵਰ ਕੀ ਦਿਸ ਕਹੀਏ ਤਰਫ ਧਾਵਨੀ ਕਰੇ ॥

**ਤਉ ਜੋਨੀ ਸੰਕਟ ਬਹੁਰਿ ਨ ਆਵੈ ॥** ਤਬ ਜੋਨੀਆਂ ਕੇ ਸੰਕਟ ਦੁਖ ਮੈਂ ਪੁਨਾ ਨਹੀਂ ਆਵਤਾ ॥

**ਸੀਤਲ ਨਿਰਮਲ ਭਇਆ ਸਰੀਰਾ ॥**

ਜਬ ਸਰੀਰ ਨਾਮ ਅੰਤਸ ਕਰਨ ਸੀਤਲ ਹੂਆ ਤਬੀ ਇਹ ਜੀਵ ਨਿਰਮਲ ਹੂਆ ॥

**ਦੂਰਿ ਬਤਾਵਤ ਪਾਇਆ ਨੀਰਾ ॥ ੧੨ ॥**

ਜਿਸਕੋ ਪ੍ਰਿਥਮ ਦੂਰ ਬਤਾਵਤੇ ਸੇ ਸੋ ਗੁਰ ਕ੍ਰਿਪਾ ਕਰਨੇ ਨੀਰਾ ਕਹੀਏ ਨੇੜੇ ਹੀ ਪਾ ਲਿਆ ॥

**ਬਾਰਸਿ ਬਾਰਹ ਉਗਵੈ ਸੂਰ ॥**

ਬਾਰਿਸ ਕਹੀਏ ਦ੍ਵਾਦਸੀ ਦੁਆਰੇ ਕਹਿਤੇ ਹੈਂ ਜਬ ਰਿਦੇ ਰੂਪੀ ਅਕਾਸ਼ ਮੈਂ ਬਾਰਾਂ ਸੂਰਜਾਂਵਤ ਗਯਾਨ ਰੂਪੀ ਸੂਰਜ ਉਗਵੈ ਕਹੀਏ ਉਦੇ ਹੂਆ ॥

**ਅਹਿਨਿਸਿ ਬਾਜੇ ਅਨਹਦ ਤੂਰ ॥**

ਤਬ ਅਹਿਨਿਸ ਦਿਨ ਰਾਤ੍ਰ ਅਨਹਦ ਏਕ ਰਸ ਅਹੰ ਬ੍ਰਹਮਾ ਸ੍ਮੀ ਇਸ ਪ੍ਰਕਾਰ ਕੇ ਤੂਰ ਕਹੀਏ ਵਾਜੇ ਤੂਰ ਨਾਮ ਸ਼ੀਘਰ ਹੀ ਵਜ ਆਏ ।

**ਦੇਖਿਆ ਤਿਹੁ ਲੋਕ ਕਾ ਪੀਉ ॥** ਤਬ ਤਿੰਨੇ ਲੋਕਾਂ ਦਾ ਜੋ ਪਤੀ ਪ੍ਰਮੇਸ਼੍ਵਰ ਸੋ ਦੇਖਿਆ ॥

**ਅਚਰਜ ਭਇਆ ਜੀਵ ਤੇ ਸੀਉ॥੧੩॥** ਇਹ ਜੀਵ ਪਨੇ ਤੇ ਅਸਚਰਜ ਸੀਉਕਹੀਏ ਈਸ਼ ਰੂਪਹੂਆ

**ਤੇਰਸਿ ਤੇਰਹ ਅਗਮ ਬਖਾਣਿ ॥**

ਤੇਰਸ ਕਹੀਏ ਤ੍ਰਿਉਦਸੀ ਤਿਥ ਦ੍ਵਾਰੇ ਕਹਿਤੇ ਹੈਂ ਤੇਰਾਂ ਜੋ ਨੌਵਯਾ ਕਰਨ ਚਾਰ ਬੇਦ ਅਗਮ ਕਹੀਏ ਖਟ ਸ਼ਾਸਤ੍ਰ ਏਹ ਸਭ ਏਹ ਬਖਾਨਤੇ ਹੈਂ ਜੀਵ ਈਸ਼ ਮੈਂ ਸਮਾਨ ਹੀ ਚੇਤਨ ਪਛਾਨੋ॥ ਵਾ ਜਿਸ ਨੇ ਅਗਮ ਰੂਪ ਕੋ ਬਖਾਨਿਆ ਹੈ ਤੇਰਹ ਤੇ ਕਹੀਏ ਸੋ ਜਨਮ ਮਰਨ ਤੇ ਰਹਿ ਗਏ ॥

**ਅਰਧ ਉਰਧ ਬਿਚਿ ਸਮ ਪਹਿਚਾਣਿ ॥**

ਓਹੁ ਪੁਰਸ ਅਰਧ ਜੀਵ ਮੈਂ ਉਰਧ ਕਹੀਏ ਈਸ਼ ਮੈਂ ਸਮਤਾ ਪਹਿਚਾਨਤਾ ਹੈ ਇਕ ਰੂਪ ॥

**ਨੀਚ ਊਚ ਨਹੀ ਮਾਨ ਅਮਾਨ ॥**

ਉਸ ਮਹਾਤਮਾਂ ਕੀ ਦ੍ਰਿਸ਼੍ਟੀ ਮੈਂ ਨਾਂ ਨੀਚ ਪਨਾ ਨਾਂ ਊਚ ਪਨਾਂ ਨਾ ਮਾਨ ਨਾਂ ਅਪਮਾਨ ॥ ਵਾ ਇਹ ਚੀਜਾਂ ਪ੍ਰਮੇਸ਼੍ਵਰ ਮੈਂ ਭੀ ਨਹੀਂ ॥

**ਬਿਆਪਕ ਰਾਮ ਸਗਲ ਸਾਮਾਨ ॥** ਸਗਲ ਮੈਂ ਰਾਮ ਸਮਾਨ ਹੀ ਬਿਆਪਕ ਹੈ ਘਟ ਵਧ ਨਹੀਂ ॥

**॥ ੧੪ ॥ ਚਉਦਿਸ ਚਉਦਹ ਲੋਕ ਮਝਾਰ ॥** ਚਉਦਸ ਤਿਥ ਦ੍ਵਾਰੇ ਕਹਿਤੇ ਚੌਦਾਂ ਲੋਕਾਂ ਕੇ ਮਝਾਰ ॥

**ਰੋਮ ਰੋਮ ਮਹਿ ਬਸਹਿ ਮੁਰਾਰਿ ॥** ਮੁਰਾਰੀ ਰੋਮ ਰੋਮ ਵਿਚ ਵਸ ਰਹੇ ਹੈਂ ।

**ਸਤ ਸੰਤੋਖ ਕਾ ਧਰਹੁ ਧਿਆਨ ॥**

ਸਤ ਸੰਤੋਖ ਕਾ ਧਯਾਨ ਧਰੋ ॥ ਵਾ ਸਤ ਸੰਤੋਖ ਕੋ ਗ੍ਰਹਨ ਕਰਕੇ ਪ੍ਰਮੇਸ਼੍ਵਰ ਮੈ ਧਯਾਨ ਧਰੋ ॥

**ਕਥਨੀ ਕਥੀਐ ਬ੍ਰਹਮ ਗਿਆਨ ॥** ਕਥਨੀਆਂ ਕਰਕੇ ਭੀ ਬ੍ਰਹਮ ਗਯਾਨ ਕੋ ਹੀ ਕਥੀਏ ॥

**॥੧੫॥ ਪੂਨਿਉ ਪੂਰਾ ਚੰਦ ਅਕਾਸ ॥ ਪਸਰਹਿ ਕਲਾ ਸਹਜ ਪਰਗਾਸ ॥**

ਜੈਸੇ ਪੂੰਨਿਆਂ ਮੈਂ ਅਕਾਸ ਵਿਚ ਚੰਦ੍ਰਮਾਂ ਪੂਰਾ ਸੋਲਾਂ ਕਲਾਂ ਸੰਜੋਗਤ ਹੋਤਾ ਹੈ ਸਹਜ ਨਾਮ ਸ਼ਾਂਤੀ ਦਾ ਇਕ ਕਿਰਨਾਂ ਕਾ ਪ੍ਰਕਾਸ਼ ਪਸਰਤਾ ਹੈ ॥ ਇਸੀ ਪ੍ਰਕਾਰ ॥ ਗੁਰੂ ਕਾ ਔਰ ਸ਼ਿਸ਼ ਕਾ ਮਿਲਾਪ ਪੂੰਨਿ ਥਿਤ ਹੈ ਰਿਦੇ ਰੂਪੀ ਅਕਾਸ਼ ਮੈਂ ਪੂਰਾ ਗਯਾਨ ਰੂਪੀ ਚੰਦ ਉਦੇ ਹੂਆ ਸੋਲਾਂ ਕਲਾਂ ਸੰਜੋਗਤ ॥ ਸੋਲਾਂ ਕਲਾਂ ਕੌਨ ਦਸ ਇੰਦ੍ਰੇ ਪੰਜ ਪ੍ਰਾਨ ਇਕ ਮਨ ਇਨਕਾ ਦਮਨ ਕਰਨਾਂ ॥ ਸਹਜ ਨਾਮ ਸ਼ਾਂਤੀ ਦਾਇਕ ਕਰਨਾ ਮੈਤ੍ਰੀ ਮੁਦਤਾ ਆਦਕ ਕਿਰਨਾਂ ਕਾ ਪ੍ਰਕਾਸ਼ ਪਸਰਿਆ ॥ ਵਾ ਕਿਰਨਾਂ ਸ਼ਸ਼ਟੀ ਪੰਚਮ ਭੂਮਕਾ ਦਾ ਅਨੰਦ ॥

**ਆਦਿ ਅੰਤਿ ਮਧਿ ਹੋਇ ਰਹਿਆ ਥੀਰ ॥ ਸੁਖ ਸਾਗਰ ਮਹਿ ਰਮਹਿ ਕਬੀਰ ॥**

ਓਹੁ ਪ੍ਰਮੇਸ਼੍ਵਰ ਆਦ ਅੰਤ ਮਧ ਤਿੰਨੇ ਕਾਲਾਂ ਮੈਂ ਥੀਰ ਕਹੀਏ ਇਸਥਤ ਹੋ ਰਹਿਆ ਹੈ ਕਿੰਬਾ ਬੀਰ ਪਾਠ ਭੀ ਹੋਤਾ ਹੈ ॥ ਬੀਰ ਹੇ ਭਾਈ ॥ ਕਬੀਰ ਜੀ ਕਹਿਤੇ ਹੈਂ ਹਮ ਤਾਂ ਤਿਸ ਸੁਖ ਸਾਗਰ ਮੈਂ ਰਮ ਰਹੇ ਹਾਂ ॥ ੧੬ ॥ ਇਤੀ ਤਿਥੀ ॥

## ੧ ੳ ਸਤਿਗੁਰ ਪ੍ਰਸਾਦਿ ॥ ਰਾਗ ਗਉੜੀ ਵਾਰ ਕਬੀਰ ਜੀਉ ਕੇ ॥ ੭ ॥

ਕਬੀਰ ਜੀ ਅਗੇ ਕਿਸੀ ਨੇ ਬੇਨਤੀ ਕੀਤੀ ਹੇ ਮਹਾਰਾਜ ਸਤਾਂਵਾਰਾਂ ਵਿਚ ਕਿਆ ਕਰਤਬ ਕਰੀਏ ॥ ਤਿਸ ਪਰ ਕਬੀਰ ਜੀ ਕਹਿਤੇ ਹੈਂ ॥

### ਬਾਰ ਬਾਰ ਹਰਿ ਕੇ ਗੁਨ ਗਾਵਉ ॥

ਬਾਰ ਬਾਰ ਨਾਮ ਸਤਾਂ ਵਾਰਾਂ ਵਿਚ ਹਰੀ ਕੇ ਗੁਨ ਗੈਨ ਕਰੋ ॥ ਵਾ ਬਾਰ ਬਾਰ ਕਹੀਏ ਵਾਰੰਬਾਰ ਪੁਨਾ ਪੁਨਾ ਹਰੀ ਗੁਨ ਗਾਵੋ ॥ ਵਾ ਬਾਰ ਬਾਰ ਕਹੀਏ ਰੋਮ ਰੋਮ ਕਰਕੇ ਹਰੀ ਗੁਨ ਗਾਵੋ ॥ ਵਾ ਆਪਣੇ ਆਪ ਕੋ ਬਾਰ ਬਾਰ ਕੁਰਬਾਨ ਕਰ ਕਰਕੇ ਹਰੀ ਗੁਨ ਗਾਵੋ ॥ ਵਾ ਪਦਾਰਥਾਂ ਰੂਪੀ ਬਾਰ ਕਹੀਏ ਜਲ ਉਪਰ ਦੀ ਵਾਰ ਕੇ ਹਰੀ ਗੁਨ ਗੈਨ ਕਰੋ ॥ ਵਾ ਹੰਗਤਾ ਮਮਤਾ ਰੂਪੀ ਬਾਰ ਕਹੀਏ ਬਾੜਕੇ ਬਾਰ ਕਹੀਏ ਬਾਲਕੇ ਅਰਥਾਤ ਸਾੜਕੇ ਹਰੀ ਗੁਨ ਗਾਵੋ ॥ ਵਾ ਬਾਰ ਨਾਮ ਜਲ ਮੈਂ ਬਾਰ ਕਹੀਏ ਵੜਕੇ ਅਰਥਾਤ ਇਸ਼ਨਾਨ ਕਰਕੇ ਹਰੀ ਗੁਨ ਗਾਵੋ ਵਾ ਹੇ ਜੀਵ ਤੂੰ ਬਾਰ ਕਹੀਏ ਬਾਹਿਰ ਫਿਰਦਾ ਹੈਂ ਤੇਰੇ ਕੋ ਚਾਹੀਏ ਅੰਦ੍ਰ ਬਾਰ ਹੋਕੇ ਹਰੀ ਗੁਨ ਗੈਨ ਕਰ ॥ ਵਾ ਸੰਤਾਂ ਫਕੀਰਾਂ ਕੇ ਬਾਰ ਕਹੀਏ ਬਾਰਾਂ ਬਾਰਾਂ ਵਿਚ ਦਰਾਂ ਦਰਾਂ ਵਿਚ ਜਾਕੇ ਹੇ ਪਿਆਰੇ ਹਰੀ ਗੁਨ ਗੈਨ ਕਰ ॥ ਵਾ ਬਾਰ ਨਾਮ ਜਲ ਮੈਂ ਜੈਸੇ ਬਾਰਨ ਹਾਥੀ ਨੇ ਹਰੀ ਗੁਨ ਗੈਨ ਕੀਏ ਤੈਸੇ ਹੀ ਤੂੰ ਗੈਨ ਕਰ ॥

### ਗੁਰ ਗਮਿ ਭੇਦੁ ਸੁ ਹਰਿ ਕਾ ਪਾਵਉ ॥

ਗੁਰੂ ਜੋ ਗਯਾਨ ਗਮ ਤਿਨਾ ਦੁਆਰੇ ਹਰੀ ਕੀ ਪ੍ਰਾਪਤੀ ਕਾ ਭੇਦ ਪਾਵੇ ॥ ੧ ॥ ਰਹਾਉ ॥

### ਆਦਿਤ ਕਰੈ ਭਗਤਿ ਅਰੰਭ ॥

ਆਦਿਤ ਨਾਮ ਐਤਵਾਰ ਦ੍ਵਾਰੇ ਕਹਤੇ ਹੈਂ ਇਸ ਜੀਵ ਕੋ ਚਾਹੀਏ ਹਰੀ ਕੀ ਭਗਤੀ ਕਰਨੇ ਕਾ ਅਰੰਭ ਕਰੇ ॥ ਵਾ ਹਰੀ ਕੀ ਭਗਤੀ ਕਰਨੇ ਕੀ ਆਦਤ ਕਰੇ ਹੋਰ ਆਦਤ ਕੋ ਛੋਡ ਦੇਵੇ ॥

**ਕਾਇਆ ਮੰਦਰ ਮਨਸਾ ਥੰਭ ॥** ਕਾਇਆ ਰੂਪੀ ਮੰਦਰ ਮੈਂ ਮਨਸਾ ਕਹੀਏ ਵਾਸ਼ਨਾ ਕੋ ਥੰਭ ਰੋਕ ਦੇਵੇ

### ਅਹਿਨਿਸਿ ਅਖੰਡ ਸੁਰ ਹੀ ਜਾਇ ॥

ਜਿਸਕੀ ਅਹਿਨਿਸ ਦਿਨ ਰਾਤ੍ਰ ਅਖੰਡਾ ਕਾਰ ਸੁਰ ਹੀ ਨਾਮ ਬ੍ਰਿਤੀ ਸੋਰ ਹੀ ਜਾਇ ਪ੍ਰਮੇਸ਼੍ਰ ਮੈਂ ਜਾ ਰਹੀਹੈ ॥

### ਤਉ ਅਨਹਦ ਬੇਣੁ ਸਹਜ ਮਹਿ ਬਾਇ ॥

ਤਬ ਅਨਹਦ ਏਕ ਰਸ ਬੇਣ ਵਜਾਵਨੇ ਵਾਲੇ ਕ੍ਰਿਸ਼ਨ ਜੀ ਉਨਕੋ ਸਹਜੇ ਹੀ ਰਿਦੇ ਮੈਂ ਬਾਇ ਕਹੀਏ ਉਚਾਰਦਾ ਹੈ ॥ ਵਾ ਤਬ ਅਨਹਦ ਏਕ ਰਸ ਜਿਸ ਕੀ ਸੰਸਾਰ ਰੂਪੀ ਬੇਣ ਕਹੀਏ ਬਨਾਵਟ ਹੈ ਸੋ ਸਹਜੇ ਹੀ ਰਿਦੇ ਮੈਂ ਬਾਇ ਕਹੀਏ ਪ੍ਰਗਟ ਹੂਆ ॥

### ਸੋਮਵਾਰਿ ਸਸਿ ਅੰਮ੍ਰਿਤੁ ਝਰੈ ॥

ਸੋਮਵਾਰ ਦ੍ਵਾਰੇ ਕਹਿਤੇ ਹੈਂ ॥ ਗੁਰੂ ਰੂਪੀ ਸਸੀ ਵਿਚੋਂ ਜੋ ਉਪਦੇਸ ਰੂਪੀ ਅੰਮ੍ਰਤ ਝਰ ਰਹਿਆ ਹੈ ॥ ਵਾ ਗਯਾਨ ਰੂਪੀ ਸਸੀ ਵਿਚੋਂ ਬ੍ਰਹਮਾਂ ਨੰਦ ਰੂਪੀ ਜੋ ਅੰਮ੍ਰਤ ਝਰ ਰਹਿਆ ਹੈ ॥

### ਚਾਖਤ ਬੇਗ ਸਗਲ ਬਿਖ ਹਰੈ ॥

ਜੋ ਉਸ ਅੰਮ੍ਰਤ ਕੋ ਚਖਦਾ ਹੈ ਸੋ ਬੇਗ ਨਾਮ ਸ਼ੀਘਰ ਹੀ ਸਰਬ ਬਿਸ਼ਿਆਂ ਕੋ ਹਰ ਦੇਤਾਂ ਹੈ ॥

**ਬਾਣੀ ਰੋਕਿਆ ਰਹੈ ਦੁਆਰ ॥** ਜੋ ਬਾਣੀ ਆਦਕ ਦੁਆਰ ਇੰਦ੍ਰਿਆ ਕੋ ਰੋਕ ਰਹਿੰਦਾ ਹੈ ॥

## ਤਉ ਮਨਮਤ ਵਾਰੋ ਪੀਵਨ ਹਾਰ ॥

ਓਹੁ ਉਸ ਅੰਮ੍ਰਿਤ ਕੇ ਪਾਨ ਕਰਨੇ ਵਾਲਾ ਹੂਆ ਹੈ ॥ ਤਬ ਮਨਮਤ ਵਾਰੋ ਕਹੀਏ ਮਸਤੀ ਵਾਲਾ ਹੂਆ ਹੈ। ਵਾ ਮਤੀ ਵਾਲਾ ਹੂਆ ॥

## ॥੨॥ ਮੰਗਲ ਵਾਰੇ ਲੇ ਮਾਹੀਤਿ ॥

ਮੰਗਲਵਾਰ ਦ੍ਵਾਰੇ ਕਹਿਤੇ ਹੈਂ ਮਾਹੀਤ ਕਹੀਏ ਪ੍ਰਿਥਮੀ ਉਪਰ ਬੈਠਕੇ ਅਰਥਾਤ ਨੀਚੇ ਬੈਠਕੇ ਮਾਹੀਤ ਜੋ ਸੰਤ ਉਨਕੋ ਮਾਹੀਤ ਕਹੀਏ ਘੇਰਾ ਪਾਕੇ ਅਰਥਾਤ ਪਰੀਕ੍ਰਮਾ ਕਰਕੇ ਮਾਹੀਤ ਨਾਮ ਸਿਖਿਆ ਲੇਵੇ ।

**ਪੰਚ ਚੋਰ ਕੀ ਜਾਣੈ ਰੀਤਿ ॥** ਓਹੀ ਪੰਜ ਕਾਮ ਆਦਕ ਚੋਰਾਂ ਦੇ ਰੋਕਨ ਦੀ ਰੀਤੀ ਜਾਣਦਾ ਹੈ ॥

## ਘਰ ਛੋਡੇ ਬਾਹਰਿ ਜਿਨ ਜਾਇ ॥

ਘਰ ਅੰਤ੍ਰ ਮੁਖਤਾ ਕੋ ਛੋਡਕੇ ਬਾਹਰ ਵਾਹਜ ਮੁਖ ਹੋਣੇ ਮੈਂ ਜਿਨ ਕਹੀਏ ਮਤਾਂ ਜਾਹ ॥

## ਨਾਤਰੁ ਖਰਾ ਰਿਸੈ ਹੈ ਰਾਇ ॥

ਨਾਤਰ ਕਹੀਏ ਨਹੀਂ ਤਾ ਅਰਥਾਤ ਜਦੀ ਬਾਹਰ ਜਾਵੇਂਗਾ ਤਬ ਰਾਇ ਜੋ ਰਾਜਾ ਪ੍ਰਮੇਸ਼੍ਵਰ ਤੇਰੇ ਉਪਰ ਖਰਾ ਹਛੀ ਤਰ੍ਹਾਂ ਰਿਸੈ ਕ੍ਰੋਧ ਹੋਵੇਗਾ ॥

## ਬੁਧਵਾਰਿ ਬੁਧਿ ਕਰੈ ਪ੍ਰਗਾਸੁ ॥

ਬੁਧਵਾਰ ਦਵਾਰੇ ਕਹਿਤੇ ਹੈਂ ਬੁਧ ਮੈਂ ਗਯਾਨ ਕਾ ਪ੍ਰਕਾਸ਼ ਕਰੇ ॥ ਬੁਧੀ ਆਤਮ ਵਸ਼ੈਨੀ ਕਰੇ ॥

**ਹਿਰਦੈ ਕਮਲ ਮਹਿ ਹਰਿ ਕਾ ਬਾਸੁ ॥** ਤਬ ਰਿਦੇ ਕਵਲ ਮੈਂ ਹਰੀ ਕਾ ਬਾਸਾ ਹੋਤਾ ਹੈ ॥

## ਗੁਰ ਮਿਲਿ ਦੋਊ ਏਕ ਸਮ ਧਰੈ ॥

ਗੁਰਾਂ ਨਾਲ ਮਿਲਕੇ ਦੋਊ ਜੀਵ ਈਸ਼ ਮੈ ਏਕ ਹੀ ਸਮ ਦ੍ਰਿਸ਼ਟੀ ਧਾਰਨ ਕਰੇ ॥ ਅਰਥਾਤ ਇਕ ਰੂਪ ਨਿਸਚੇ ਕਰੇ ॥ ਵਾ ਗੁਰੂ ਔਰ ਈਸ਼ ਇਨ ਦੋਨੋਂ ਮੈ ਏਕ ਸਮ ਧਾਰਕੇ ਦ੍ਰਿਸ਼ਟੀ ਅਰਥਾਤ ਗੁਰਾਂ ਈਸ਼ ਕੋ ਇਕ ਸਮਾਨ ਹੀ ਜਾਣਕੇ ਮਿਲੇ ਪ੍ਰਮੇਸ਼੍ਵਰ ਮੈ ॥

## ਉਰਧ ਪੰਕ ਲੈ ਸੂਧਾ ਕਰੈ ॥

ਰਿਦਾ ਕਵਲ ਜੋ ਸੰਸਾਰ ਕੀ ਤਰਫ ਉਰਧ ਕਹੀਏ ਉਲਟਾ ਹੂਆ ਇਸਕੋ ਸੂਧਾ ਕਰ ਲੈਤਾ ਹੈ॥

## ॥੪॥ ਬ੍ਰਿਹਸਪਤਿ ਬਿਖਿਆ ਦੇਇ ਬਹਾਇ ॥

ਬ੍ਰਿਹਸਪਤਿ ਨਾਮਹੈ ਵੀਰਵਾਰ ਕਾ ਵੀਰਵਾਰ ਦਵਾਰੇ ਕਹਿਤੇ ਹੈਂ॥ਬਿਸ਼ਿਆਂ ਕੋ ਵੈਰਾਗ ਰੂਪੀ ਨਦੀ ਮੈਂ ਬਹਾ ਦੇਵੇ

## ਤੀਨਿ ਦੇਵ ਏਕ ਸੰਗਿ ਲਾਇ ॥

ਤੀਨ ਦੇਵ ਬ੍ਰਹਮਾ ਬਿਸ਼ਨ ਸ਼ਿਵ ਇਨਕੋ ਇਕ ਹਰੀ ਕੇ ਸੰਗ ਲਗਾ ਦੇਵੇ ਅਰਥਾਤ ਹਰੀ ਰੂਪ ਹੀ ਜਾਨੇ ਵਾ ਤੀਨ ਦੇਵ ਹਿਰਨ ਗਰਭ ਈਸ਼ ਵੈਰਾਠ ਇਨਕੋ ਇਕ ਦੇ ਸੰਗ ਲਾ ਦੇਵੇ ਇਕ ਦਾ ਰੂਪ ਹੀ ਜਾਨੇ ਉਪਾਧੀ ਭੇਦ ਕਰਕੇ ਤਿੰਨ ਹੈਂ ॥ ਵਾ ਤੀਨ ਦੇਵ ਵਿਸ ਤੈਜਸ ਪ੍ਰਾਗ ਇਹ ਤੀਨੇ ਜੀਵ ਇਕ ਦੇ ਸੰਗ ਲਾ ਦੇਵੇ ਇਕ ਰੂਪ ਹੀ ਜਾਨੇ ਇਹ ਤੀਨੇ ਜੀਵ ਭੀ ਉਪਾਧੀ ਕਰਕੇ ਹੈਂ ॥

## ਤੀਨਿ ਨਦੀ ਤਹ ਤ੍ਰਿਕੁਟੀ ਮਾਹਿ ॥

ਤ੍ਰਿਕੁਟੀ ਨਾਮ ਹੈ ਦਸਮ ਦਵਾਰ ਕਾ ਤਹ ਕਹੀਏ ਤਿਸ ਦਸਮ ਦਵਾਰ ਮੈਂ ਤੀਨ ਨਦੀਆਂ ਹੈਂ ਇੜਾ ਪਿੰਗੁਲਾ ਸੁਖਮਨਾ ਇਹ ਤਿੰਨ ਹੈਂ ॥ ਵਾ ਤ੍ਰਿਕੁਟੀ ਕੌਨ ਸਤਿ ਸੰਗਤ ਉਸ ਮੈਂ ਤੀਨ ਨਦੀਆਂ ਹੈ ਕਰਮ ਉਪਾਸ਼ਨਾ ਗਯਾਨ ॥

**ਅਹਿਨਿਸਿ ਕਸਮਲ ਧੋਵਹਿ ਨਾਹਿ ॥੫॥**

ਜੋ ਦਸਮ ਦਵਾਰ ਮੈਂ ਯੋਗਾ ਨੰਦ ਮੈਂ ਨਾਹਿ ਕਹੀਏ ਨਾਵਦਾ ਹੈ ॥ ਵਾ ਸਤਿ ਸੰਗਤ ਮੈਂ ਨਾਵਤਾ ਹੈ ਓਹੁ ਦਿਨ ਰਾਤ੍ਰ ਕਸਮਲ ਪਾਪ ਧੋ ਦੇਤਾ ਹੈ ॥

**ਸੁਕ੍ਰਿਤੁ ਸਹਾਰੈ ਸੁ ਇਹ ਬ੍ਰਿਤਿ ਚੜੈ ॥**

ਸੁਕ੍ਰਿਤ ਨਾਮ ਸ਼ੁਕਰਵਾਰ ਦਵਾਰੇ ਕਹਿਤੇ ਹੈਂ ਜੋ ਸੁਕ੍ਰਿਤ ਨਾਮ ਪੁੰਨ ਸਹਾਰੈ ਕਹੀਏ ਕਰਦਾ ਹੈ ਸੋ ਇਸ ਬ੍ਰਿਤਿ ਮੈਂ ਚੜਦਾ ਹੈ ॥ ਜੋ ਪਿਛਾ ਕਹਿ ਆਏ ॥ ਵਾ ਜੋ ਅਗੇ ਕਹਿਤੇ ਹੈਂ ॥

**ਅਨ ਦਿਨ ਆਪਿ ਆਪਿ ਸਿਉ ਲੜੈ ॥**

ਦਿਨ ਰਾਤ੍ਰ ਆਪਣੇ ਸਾਥ ਆਪ ਹੀ ਲੜਦਾ ਹੈ ॥ ਵਾ ਆਪ ਆਪਾ ਭਾਵ ਨਾਲ ਲੜਦਾ ਹੈ ॥

**ਸੁਰਖੀ ਪਾਂਚਉ ਰਾਖੈ ਸਬੈ ॥**

ਸੁਰਖੀ ਨਾਮ ਇੰਦ੍ਰੀਆਂ ਸਬੈ ਕਹੀਏ ਸਾਰੀਆਂ ॥ ਵਾ ਜੋ ਬਲਕੇ ਸਹਿਤ ਹੈ ॥ ਵਾ ਅਗੇ ਪਿਛੇ ਅਖਰ ਕਰਨਾਂ ਬਸੈ ਬਸੀਕਾਰ ਕਰ ਰਖਦਾ ਹੈ ॥

**ਤਉ ਦੂਜੀ ਦ੍ਰਿਸਟਿ ਨ ਪੈਸੈ ਕਬੈ ॥**

ਤਬ ਦਵੈਤ ਦ੍ਰਿਸ਼ਟੀ ਨਹੀਂ ਕਦੀ ਭੀ ਪੈਸੈ ਕਹੀਏ ਪ੍ਰਵੇਸ ਨਹੀਂ ਕਰਦੀ ॥

**॥੬॥ ਥਾਵਰ ਥਿਰ ਕਰਿ ਰਾਖੈ ਸੋਇ ॥**

ਥਾਵਰ ਨਾਮ ਹੈ ਸ਼ਨੀ ਕਾ ਸ਼ਨੀ ਦਵਾਰੇ ਕਹਿਤੇ ਹੈਂ ਸੋਇ ਪ੍ਰਮੇਸਵਰ ਮੈਂ ਬ੍ਰਿਤੀ ਕੋ ਥਿਰ ਕਰ ਰਖੇ ॥

**ਜੋਤਿ ਦੀਵਟੀ ਘਟ ਮਹਿ ਜੋਇ ॥**

ਸ਼ਰੀਰ ਰੂਪੀ ਦੀਵਟੀ ਹੈ ਘਟ ਰਿਦਾ ਰੂਪੀ ਠੂਠੀ ਹੈ ਰਿਦੇ ਰੂਪੀ ਠੂਠੀ ਮੈਂ ਜੋਤ ਰੂਪੀ ਵਟੀ ਕੋ ਜੋਇ ਕਹੀਏ ਜੋੜ ਦੇਵੇ ॥ ਅਰਥਾਤ ਜਗਾ ਦੇਵੇ ॥ ਵਾ ਤਬ ਪ੍ਰਮੇਸ਼ਵਰ ਕੋ ਜੋਇ ਕਹੀਏ ਦੇਖ ਲੈਤਾ ਹੈ ॥ ਵਾ ਜੋ ਇਨਾਂ ਢੂੰਢ ਲੈਤਾ ਹੈ ॥

**ਬਾਹਰ ਭੀਤਰਿ ਭਇਆ ਪ੍ਰਗਾਸੁ ॥**

ਉਸਕੇ ਬ੍ਰਹਮਾਂਡਕੇ ਬਾਹਰ ਔਰ ਭੀਤਰ ਪ੍ਰਮੇਸਵਰ ਕਾ ਹੀ ਪ੍ਰਗਾਸ਼ ਹੂਆ ਹੈ ॥

**ਤਬ ਹੂਆ ਸਗਲ ਕਰਮ ਕਾ ਨਾਸ ॥੭॥** ਤਬ ਸ੍ਰਬ ਕਰਮਨ ਕਾ ਨਾਸ਼ ਹੂਆ ॥

**ਜਬ ਲਗ ਘਟ ਮਹਿ ਦੂਜੀ ਆਨ ॥**

ਜਬ ਤਕ ਘਟ ਮੈਂ ਦੂਜੀ ਦ੍ਵੈਤ ਕੋ ਆਨ ਕਹੀਏ ਲਿਆਵਤਾ ਹੈ ॥ ਵਾ ਦੂਜੀ ਨਾਮ ਝੂਠੀਆਂ ਆਨ ਸਪਤਾਂ ਖਾਂਦਾ ਹੈ ॥

**ਤਉ ਲਉ ਮਹਲਿ ਨ ਲਾਂਭੈ ਜਾਨ ॥** ਜਾਨਨਾ ਕਰੋ ਤਬ ਤਕ ਮਹਲ ਸਰੂਪ ਕੋ ਨਹੀਂ ਲਭ ਸਕਤਾ॥

**ਰਮਤ ਰਾਮ ਸਿਉ ਲਾਗੋ ਰੰਗੁ ॥** ਰਮੇ ਹੂਏ ਰਾਮ ਨਾਲ ਜਿਨ ਕਾ ਰੰਗ ਪ੍ਰੇਮ ਹੂਆ ਹੈ ॥

**ਕਹਿ ਕਬੀਰ ਤਬ ਨਿਰਮਲ ਅੰਗੁ ॥**

ਕਬੀਰ ਜੀ ਕਹਿਤੇ ਹੈਂ ਤਬ ਉਸਕਾ ਅੰਗ ਕਹੀਏ ਸ਼ਰੀਰ ਨਿਰਮਲ ਹੂਆ ॥੮॥੧॥ ਸਤ ਵਾਰ ਇਤੀ॥

# ਗਉੜੀ ਇਤੀ

# ਜ਼ਰੂਰੀ ਬੇਨਤੀ!

ਸਭ ਸੰਗਤਾਂ ਪ੍ਰਤੀ ਪ੍ਰਗਟ ਕੀਤਾ ਜਾਂਦਾ ਹੈ ਕਿ ਮੈਂ ਇਸ ਗ੍ਰੰਥ ਸਬੰਧੀ ਸਭ ਹੱਕ ਹਕੂਕ ਟੀਕਾ ਕਰਾਨ ਅਤੇ ਪ੍ਰਕਾਸ਼ਤ ਕਰਨ ਵਾਲੇ ਭਾਈ ਸੰਤ ਸਿੰਘ ਜੀ ਨਕਸ਼ਾ ਨਵੀਸ ਨੂੰ ਦੇ ਦਿਤੇ ਹਨ। ਓਨ੍ਹਾਂ ਤੋਂ ਬਿਨਾਂ ਇਸ ਗ੍ਰੰਥ ਨੂੰ ਛਾਪਣ ਅਤੇ ਛਪਵਾਨ ਦਾ ਕਿਸੇ ਨੂੰ ਹਕ ਨਹੀਂ ਅਰ ਨਾਂ ਹੀ ਉਨਾਂ ਦੀ ਆਗਿਆ ਤੋਂ ਬਿਨਾਂ ਇਸ ਨੂੰ ਕੋਈ ਵੇਚ ਸਕਦਾ ਹੈ। ਕੋਈ ਸਜਨ ਭਾਈ ਸਾਹਿਬ ਦੀ ਪੂਰਨ ਆਗਿਆ ਤੋਂ ਬਿਨਾ ਇਸ ਤਰ੍ਹਾਂ ਕਰਨ ਦੀ ਗਲਤੀ ਅ ਤੇ ਭੁਲ ਨਾ ਕਰੇ।

ਦਾਸ—ਟੀਕਾ ਕਾਰਕ

**ਨੋਟ**—ਤੀਸਰਾ ਭਾਗ ਵੀ ਛਪ ਰਿਹਾ ਹੈ। ਜਲਦੀ ਤਿਆਰ ਹੋ ਜਾਵੇਗਾ ਸੰਗਤਾਂ ਉਸਨੂੰ ਮੰਗਵਾਕੇ ਲਾਭ ਉਠਾਣ।

'ਰਣਜੀਤ ਪ੍ਰੈਸ' (ਬੜਾ ਸਾਹਿਬ) ਅੰਮ੍ਰਿਤਸਰ ਵਿਚ ਸ੍ਰਦਾਰ ਦਰਬਾਰਾ ਸਿੰਘ
ਮੈਨੇਜਰ ਪ੍ਰਿੰਟਰ ਦੇ ਯਤਨ ਨਾਲ ਛਪਿਆ॥